ਮੈਕਸਿਮ ਗੋਰਕੀ

# ਮੇਰਾ ਬਚਪਨ

(ਨਾਵਲ)

ਦਸਤਕ ਪ੍ਰਕਾਸ਼ਨ, ਲੁਧਿਆਣਾ
(ਪੰਜਾਬੀ ਵਿਭਾਗ, ਪਰਿਕਲਪਨਾ ਪ੍ਰਕਾਸ਼ਨ, ਲਖਨਊ)



ਮੈਕਸਿਮ ਗੋਰਕੀ

(29 ਮਾਰਚ 1868 – 18 ਜੂਨ 1936)

*ਆਪਣੇ ਪੁੱਤਰ ਨੂੰ*
*ਪਿਆਰ ਸਹਿਤ*

## 1

ਮੇਰਾ ਪਿਉ ਇੱਕ ਭੀੜੇ ਘੁਸਮੁਸੇ ਕਮਰੇ ਦੀ ਬਾਰੀ ਕੋਲ ਫ਼ਰਸ਼ ਉੱਤੇ ਲੇਟਿਆ ਹੋਇਆ ਸੀ – ਕੱਦ ਚੰਗਾ ਲੰਬਾ, ਸਿਰ ਤੋਂ ਪੈਰਾਂ ਤੱਕ ਚਿੱਟੇ ਕਪੜਿਆਂ ਵਿਚ ਲਪੇਟਿਆ ਹੋਇਆ, ਨੰਗੇ ਪੈਰਾਂ ਦੀਆਂ ਉਂਗਲਾਂ ਅਜੀਬ ਤਰ੍ਹਾਂ ਫੈਲੀਆਂ ਹੋਈਆਂ ਤੇ ਉਹਦੇ ਨਰਮ ਹੱਥਾਂ ਦੀਆਂ ਉਂਗਲਾਂ, ਜਿਨ੍ਹਾਂ ਨੇ ਉਹਦੀ ਛਾਤੀ ਉੱਤੇ ਕਲਿੰਗੜੀ ਪਾਈ ਹੋਈ ਸੀ, ਮੁੜਕੀਆਂ ਹੋਈਆਂ ਸਨ। ਉਹਦੀਆਂ ਹਸਮੁੱਖ ਅੱਖਾਂ ਨੂੰ ਠੀਪਿਆਂ ਵਰਗੇ ਤਾਂਬੇ ਦੇ ਸਿੱਕਿਆਂ ਨੇ ਕੱਜਿਆ ਹੋਇਆ ਸੀ ਤੇ ਉਹਦਾ ਦਿਆਲੂ ਮੂੰਹ ਅਸਲੋਂ ਸਾਵਾ ਪੀਲਾ ਸੀ। ਉਹਦੇ ਮੀਚੇ ਹੋਏ ਦੰਦਾਂ ਦੀ ਚਮਕ ਨਾਲ ਮੈਂ ਡਰ ਗਿਆ ਸਾਂ।

ਮੇਰੀ ਮਾਂ ਦੇ ਦੁਆਲੇ ਬਹੁਤਾ ਕੁੱਝ ਨਹੀਂ ਸੀ, ਲੱਕ ਲਾਲ ਲਹਿੰਗਾ ਸੀ। ਤੇ ਉਹ ਪਾਸੇ ਕੋਲ ਗੋਡਿਆਂ ਪਰਨੇ ਬੈਠੀ ਹੋਈ ਉਹਦੇ ਕੂਲੇ ਵਾਲਾਂ ਵਿਚ ਕਾਲੇ ਰੰਗ ਦੀ ਕੰਘੀ ਫੇਰਦੀ ਪਈ ਸੀ। ਇਹ ਉਹੋ ਕੰਘੀ ਸੀ ਜਿਹਦੇ ਕੋਲੋਂ ਮੈਂ ਹਦਵਾਣਾ ਚੀਰਨ ਦਾ ਕੰਮ ਲਿਆ ਸੀ। ਉਹਦਾ ਗਲਾ ਬੈਠਾ ਹੋਇਆ ਸੀ ਤੇ ਉਹ ਭਰੀ ਹੋਈ ’ਵਾਜ਼ ਵਿਚ ਜਿਵੇਂ ਕੁੱਝ ਬਰੜਾਂਦੀ ਪਈ ਸੀ। ਉਹ ਦੀਆਂ ਭੂਰੀਆਂ ਅੱਖਾਂ ਸੁੱਜੀਆਂ ਹੋਈਆਂ ਸਨ ਤੇ ਮੋਟੇ ਮੋਟੇ ਹੰਝੂਆਂ ਵਿਚ ਪੰਘਰਦੀਆਂ ਜਾਪਦੀਆਂ ਸਨ।

ਮੇਰੀ ਨਾਨੀ ਨੇ ਮੇਰਾ ਹੱਥ ਫੜਿਆ ਹੋਇਆ ਸੀ। ਉਹ ਚੰਗੇ ਭਾਰੇ ਜੁੱਸੇ ਦੀ ਤੀਵੀਂ ਸੀ–ਚੌੜਾ ਮੱਥਾ, ਵੱਡੀਆਂ–ਵੱਡੀਆਂ ਅੱਖਾਂ, ਮੋਟਾ ਚਪਿੱਥਲਾ ਨੱਕ। ਉਹ ਨਰਮ, ਸਾਉਲੀ ਤੇ ਦਿਲ–ਖਿਚਵੀਂ ਸੀ। ਉਹ ਵੀ ਰੋਂਦੀ ਪਈ ਸੀ, ਪਰ ਖ਼ਾਸ ਤਰ੍ਹਾਂ ਨਾਲ, ਜਿਵੇਂ ਮਾਂ ਦੇ ਰੋਣ ਨਾਲ ਆਪਣੀ ਸੁਰ ਰਲਾਂਦੀ ਹੋਵੇ। ਉਹਦਾ ਪੂਰਾ ਜੁੱਸਾ ਰੋਣ ਨਾਲ ਥਲਕਦਾ ਸੀ ਤੇ ਉਹ ਮੈਨੂੰ ਘੜੀ ਮੁੜੀ ਅਗਾਂਹ ਕਰਦੀ ਸੀ, ਮੇਰੇ ਪਿਉ ਵੱਲ। ਮੈਂ ਉਹਦੇ ਲਹਿੰਗੇ ਦੇ ਉਹਲੇ ਅੜ ਕੇ ਖਲੋਤਾ ਹੋਇਆ ਸਾਂ। ਮੈਂ ਡਰਦਾ ਪਿਆ ਸਾਂ ਤੇ ਮੇਰੇ ਮਨ ਵਿਚ ਕੋਈ ਹੌਲ ਪੈਂਦਾ ਪਿਆ ਸੀ।

ਮੈਂ ਕਦੇ ਅੱਜ ਤੱਕ ਵੱਡਿਆਂ ਨੂੰ ਰੋਂਦਿਆਂ ਨਹੀਂ ਸੀ ਵੇਖਿਆ, ਤੇ ਜੋ ਕੁਝ ਮੇਰੀ ਨਾਨੀ ਮੈਨੂੰ ਆਖਦੀ ਪਈ ਸੀ, ਮੇਰੇ ਪੱਲੇ ਨਹੀਂ ਸੀ ਪੈਂਦਾ ਪਿਆ।

“ਜਾ ਆਪਣੇ ਪਿਉ ਨੂੰ ਮਿਲ ਲੈ! ਮੁੜ ਉਹ ਤੈਨੂੰ ਕਦੇ ਨਹੀਂ ਦਿੱਸਣਾ। ਤੇਰਾ ਪਿਉ ਮਰ ਗਿਆ ਸੋਹਣਿਆਂ! ਵੇਲਿਉਂ ਪਹਿਲਾਂ ਹੀ ਮਰ ਗਿਆ, ਘੜੀਉਂ ਪਹਿਲਾਂ ਹੀ....”

ਮੈਂ ਇੱਕ ਸਖ਼ਤ ਬੀਮਾਰੀ ਤੋਂ ਹੁਣੇ ਹੀ ਉਠਿਆ ਸਾਂ। ਮੈਨੂੰ ਚੰਗਾ ਚੇਤਾ ਏ ਕਿ ਮੇਰਾ ਪਿਉ ਮੇਰੇ ਕੋਲ ਆ ਕੇ ਬੈਠਦਾ ਤੇ ਕਿੰਨਾ ਕਿੰਨਾ ਚਿਰ ਮੇਰੇ ਨਾਲ ਖੇਡਦਾ ਸੀ। ਤੇ ਫੇਰ ਉਹ

ਅਚਾਨਕ ਪਤਾ ਨਹੀਂ ਕਿੱਥੇ ਚਲਾ ਗਿਆ, ਉਸ ਦੀ ਥਾਵੇਂ ਇਹ ਓਭੜ ਤੀਵੀਂ ਆ ਗਈ, ਜੋ ਮੇਰੀ ਨਾਨੀ ਸੀ।

"ਤੈਨੂੰ ਇੱਥੇ ਆਉਣ ਲਈ ਬੜਾ ਤੁਰਨਾ ਪਿਆ ?" ਮੈਂ ਉਹ ਨੂੰ ਪੁੱਛਿਆ ਸੀ।

"ਮੈਂ ਪੈਦਲ ਨਹੀਂ ਆਈ, ਚੜ੍ਹ ਕੇ ਆਈ ਹਾਂ। ਪਾਣੀ ਉੱਤੇ ਪੈਦਲ ਨਹੀਂ ਤੁਰੀਦਾ ਨਿਕਚੂ ਗੁੱਲ੍ਹਰ!" ਉਹਨੇ ਜਵਾਬ ਦਿੱਤਾ ਸੀ, "ਮੈਂ ਬੜੀ ਉਚਿਉਂ ਆਈ ਹਾਂ 'ਨਿਜ਼੍ਹਨੀ' ਤੋਂ।"

ਇਹ ਗੱਲ ਮੈਨੂੰ ਬੜੀ ਬੇਤੁਕੀ ਲੱਗੀ। ਸਾਡੇ ਘਰ ਦੇ ਉਪਰਲੇ ਹਿੱਸੇ ਵਿਚ ਕੁੱਝ ਰੰਗੀ ਦਾੜ੍ਹੀ ਵਾਲੇ ਈਰਾਨੀ ਰਹਿੰਦੇ ਸਨ ਤੇ ਸਭ ਤੋਂ ਹੇਠਾਂ ਇੱਕ ਬੁੱਢਾ ਪੀਲੀ ਚਮੜੀ ਵਾਲਾ ਕਾਲਮਿਕ* ਰਹਿੰਦਾ ਸੀ, ਜਿਹੜਾ ਭੇਡਾਂ ਦੀ ਚਮੜੀ ਵੇਚਦਾ ਸੀ। ਪੌੜੀ ਦੇ ਡੰਡੇ ਉੱਤੋਂ ਤਿਲਕ ਸਕਦਾ ਸੀ ਤੇ ਜੇ ਡਿੱਗ ਪਈਏ ਤਾਂ ਕਲਾਬਾਜ਼ੀ ਖਾ ਲਈ ਦੀ ਸੀ। ਇਹ ਸਾਰਾ ਕੁੱਝ ਮੈਨੂੰ ਚੰਗੀ ਤਰ੍ਹਾਂ ਪਤਾ ਸੀ, ਪਰ ਇਹ ਪਾਣੀ ਉੱਥੇ ਕਿੱਥੇ ਆ ਗਿਆ ? ਨਾਨੀ ਅਟਪਟੀਆਂ ਗੱਲਾਂ ਕਰਦੀ ਸੀ।

"ਤੂੰ ਮੈਨੂੰ ਨਿਕਚੂ ਗੁੱਲ੍ਹਰ ਕਿਉਂ ਬੁਲਾਨੀ ਏਂ ?"

"ਕਿਉਂਕਿ ਤੂੰ ਏਨਾ ਵੱਡਾ ਏਂ।" ਉਹਦਾ ਹਸੌਣਾ ਜਵਾਬ ਹੁੰਦਾ ਸੀ।

ਨਾਨੀ ਦੇ ਬੋਲ ਬੜੇ ਕੂਲੇ, ਗਮਕ ਵਾਲੇ ਤੇ ਤਿੱਖੇ ਸਨ। ਪਹਿਲੇ ਦਿਨ ਤੋਂ ਹੀ ਅਸਾਂ ਡੂੰਘੀ ਦੋਸਤੀ ਪਾ ਲਈ ਸੀ। ਤੇ ਹੁਣ ਮੈਂ ਤਾਂਘ ਰਿਹਾ ਸਾਂ ਕਿ ਕਿਵੇਂ ਅਸੀਂ ਦੋਵੇਂ ਇਸ ਕਮਰੇ ਵਿਚੋਂ ਬਾਹਰ ਜਾਈਏ।

ਮੈਂ ਮਾਂ ਨੂੰ ਵੇਖ ਕੇ ਪਰੇਸ਼ਾਨ ਸਾਂ। ਉਹਦੇ ਅੱਥਰੂ ਤੇ ਉਹਦਾ ਵਿਰਲਾਪ ਅਜੀਬ ਖ਼ਤਰੇ ਨਾਲ ਭਰਿਆ ਹੋਇਆ ਸੀ। ਮੈਂ ਪਹਿਲਾਂ ਉਹਨੂੰ ਕਦੇ ਇੰਝ ਨਹੀਂ ਸੀ ਵੇਖਿਆ। ਉਹ ਇੱਕ ਸਖ਼ਤ ਸੁਭਾ ਦੀ ਤੀਵੀਂ ਸੀ ਜਿਹਨੇ ਕਦੇ ਕੋਈ ਵਾਧੂ ਹਰਫ਼ ਨਹੀਂ ਸੀ ਬੋਲਿਆ। ਉਹ ਇਕ ਸੁਥਰੀ ਤਗੜੀ ਘੋੜੀ ਵਾਂਗ ਸੀ, ਪੀਡਾ ਜੁੱਸਾ ਤੇ ਚੰਗੇ ਤਗੜੇ ਹੱਥ। ਪਰ ਹੁਣ ਉਹ ਕਿਵੇਂ ਖੁਥੜ ਬੈਠੀ ਹੋਈ ਸੀ। ਉਹਦੇ ਕਪੜੇ ਲੀਰਾਂ ਹੋਏ ਸਨ, ਤੇ ਉਹਦੇ ਵਾਲ, ਜਿਹੜੇ ਹਮੇਸ਼ਾਂ ਉਹਦੇ ਸਿਰ ਉੱਤੇ ਬੜੇ ਸੋਹਣੇ ਜੂੜੇ ਵਿਚ ਬੱਝੇ ਰਹਿੰਦੇ ਸਨ, ਅੱਜ ਉਹਦੇ ਨੰਗੇ ਮੋਢਿਆਂ ਉਤੇ ਖਿਲਰੇ ਹੋਏ ਉਹਦੀਆਂ ਅੱਖਾਂ ਵਿਚ ਪੈਂਦੇ ਪਏ ਸਨ। ਤੇ ਇੱਕ ਲਿਟ ਮੇਰੇ ਪਿਉ ਦੇ ਮੂੰਹ ਉੱਤੇ ਡਿੱਗੀ ਹੋਈ ਸੀ। ਮੈਂ ਕਿੰਨੇ ਚਿਰ ਤੋਂ ਕਮਰੇ ਵਿਚ ਖਲੋਤਾ ਹੋਇਆ ਸਾਂ, ਪਰ ਉਹਨੇ ਮੈਨੂੰ ਇੱਕ ਵਾਰ ਵੀ ਨਹੀਂ ਸੀ ਤੱਕਿਆ, ਉਹ ਰੋਈ ਜਾ ਰਹੀ ਸੀ ਤੇ ਮੇਰੇ ਪਿਉ ਦੇ ਵਾਲਾਂ ਵਿਚ ਕੰਘੀ ਵਾਹੀ ਜਾਂਦੀ ਸੀ।

ਸੰਤਰੀ ਨੇ ਕਮਰੇ ਵਿਚ ਝਾਕਿਆ। ਪੱਕੇ ਰੰਗਾਂ ਵਾਲੇ ਕਿਸਾਨਾਂ ਨੇ ਵੀ ਝਾਤੀ ਮਾਰੀ।

"ਛੇਤੀ ਕਰੋ ਤੇ ਹੁਣ ਬਾਹਰ ਕੱਢੋ।" ਸੰਤਰੀ ਨੇ ਰੁੱਖਿਆਂ ਹੋ ਕੇ ਆਖਿਆ।

ਬਾਰੀ ਵਿਚ ਕਾਲਾ ਦੁਸ਼ਾਲਾ ਲਟਕਿਆ ਹੋਇਆ ਸੀ, ਜਿਹੜਾ ਬੇੜੀ ਦੀ ਪਾਲ ਵਾਂਗ ਹਿਲਦਾ ਸੀ। ਇੱਕ ਵਾਰ ਮੇਰਾ ਪਿਉ ਮੈਨੂੰ ਬੇੜੀ ਵਿਚ ਚੜ੍ਹਾ ਕੇ ਲੈ ਗਿਆ ਸੀ ਤੇ ਫੇਰ

---

* ਇੱਕ ਏਸ਼ੀਆਈ ਜਾਤੀ ਦੇ ਲੋਕ, ਜੋ ਰੂਸ ਵਿੱਚ ਰਹਿੰਦੇ ਸਨ।

ਉੱਥੇ ਅਚਾਨਕ ਤੂਫ਼ਾਨ ਆ ਗਿਆ ਸੀ। ਮੇਰਾ ਪਿਉ ਹੱਸਿਆ ਤੇ ਉਹਨੇ ਮੈਨੂੰ ਆਪਣੇ ਗੋਡਿਆਂ ਵਿਚ ਘੁੱਟ ਲਿਆ ਸੀ ਤੇ ਆਖਿਆ ਸੀ:

"ਕੋਈ ਗੱਲ ਨਹੀਂ, ਡਰੀਂ ਨਾ ਮੇਰੇ ਬੱਚੇ!"

ਇਕਦਮ ਮੇਰੀ ਮਾਂ ਉੱਠ ਖੜੋਤੀ ਤੇ ਫੇਰ ਪਿਠ ਦੇ ਭਾਰ ਡਿਗ ਪਈ। ਉਹਦੇ ਵਾਲ ਫਰਸ਼ ਉੱਤੇ ਖਿੱਲਰ ਗਏ, ਉਹਦਾ ਮੂੰਹ ਨੀਲਾ ਪੀਲਾ ਹੋ ਗਿਆ ਤੇ ਉਹਦੇ ਦੰਦ ਮੇਰੇ ਪਿਉ ਦੇ ਦੰਦਾਂ ਵਾਂਗ ਮੀਚੇ ਗਏ।

"ਬੂਹੇ ਨੂੰ ਜੰਦਰਾ ਮਾਰ ਦਿਉ, ਅਲੈਕਸੀ ਨੂੰ ਬਾਹਰ ਲੈ ਜਾਉ।" ਉਹਨੇ ਬੜੇ ਔਖੇ ਸਾਹਵਾਂ ਵਿਚ ਆਖਿਆ।

ਨਾਨੀ ਨੇ ਮੈਨੂੰ ਹੱਥ ਨਾਲ ਪਰ੍ਹਾਂ ਧੱਕਿਆ ਤੇ ਬੂਹੇ ਵੱਲ ਦੌੜੀ।

"ਡਰਨ ਵਾਲੀ ਕੋਈ ਗੱਲ ਨਹੀਂ, ਭਲੇ ਲੋਕੋ!" ਉਹਨੇ ਉੱਚੀ ਸਾਰੀ ਆਖਿਆ – "ਇਹਨੂੰ ਕੁੱਝ ਨਾ ਆਖੋ, ਪਰ੍ਹਾਂ ਚਲੇ ਜਾਉ ਰੱਬ ਦੇ ਵਾਸਤੇ! ਇਹ ਹੈਜ਼ਾ ਨਹੀਂ, ਇਹਨੂੰ ਪੀੜਾਂ ਸ਼ੁਰੂ ਹੋ ਗਈਆਂ ਨੇ, ਪ੍ਰਸੂਤ ਦੀਆਂ ਪੀੜਾਂ। ਤਰਸ ਖਾਉ ਤੇ ਪਰ੍ਹਾਂ ਚਲੇ ਜਾਉ।"

ਮੈਂ ਇੱਕ ਹਨੇਰੇ ਕੋਨੇ ਵਿਚ ਸੰਦੂਕ ਦੇ ਪਿੱਛੇ ਛੁਪ ਗਿਆ, ਜਿਥੋਂ ਮੈਂ ਆਪਣੀ ਮਾਂ ਨੂੰ ਜ਼ਮੀਨ ਉੱਤੇ ਲਿਟਦਿਆਂ ਵੇਖ ਸਕਦਾ ਸਾਂ। ਉਹ ਕਰਾਂਹਦੀ ਪਈ ਸੀ, ਆਪਣੇ ਦੰਦ ਪੀਸਦੀ ਪਈ ਸੀ। ਮੇਰੀ ਨਾਨੀ ਗੋਡਿਆਂ ਭਾਰ ਹੋ ਕੇ ਬੜੀ ਨਰਮ ਤੇ ਉਹਲਦੀ ਆਵਾਜ਼ ਵਿਚ ਆਖਦੀ ਪਈ ਸੀ!

"ਵਾਰਯੁਸ਼ਾ* ਪੁੱਤਰ ਦੇ ਨਾਂ 'ਤੇ, ਉਹਦੇ ਪਿਉ ਦੇ ਨਾਂ 'ਤੇ ਇਸ ਪੀੜ ਨੂੰ ਜਰ ਲੈ!.....ਚੰਗੀ ਮਾਂ! ਤੂੰ ਹੀ ਕਰਮ ਕਰ!"

ਮੈਂ ਬੜਾ ਡਰ ਗਿਆ ਸਾਂ। ਮੇਰੇ ਪਿਉ ਦੇ ਕੋਲ ਉਹ ਦੋਵੇਂ ਫ਼ਰਸ਼ ਉੱਤੇ ਲਿਟਦੀਆਂ ਪਈਆਂ ਸਨ— ਰੋਂਦੀਆਂ ਕਰਾਂਹਦੀਆਂ ਤੇ ਕਦੇ ਉਹਦੇ ਪਾਸੇ ਨਾਲ ਵੱਜ ਜਾਂਦੀਆਂ। ਪਰ ਉਹ ਅਡੋਲ ਪਿਆ ਹੋਇਆ ਸੀ। ਜਿਵੇਂ ਉਨ੍ਹਾਂ ਉੱਤੇ ਹਸਦਾ ਹੋਵੇ। ਇੰਝ ਕਿੰਨਾ ਹੀ ਚਿਰ ਲੰਘ ਗਿਆ। ਕਿੰਨੀ ਵਾਰ ਮੇਰੀ ਮਾਂ ਨੇ ਉੱਠਣ ਦਾ ਯਤਨ ਕੀਤਾ, ਪਰ ਉਹ ਹਰ ਵਾਰ ਹੇਠਾਂ ਡਿੱਗ ਪੈਂਦੀ ਸੀ। ਨਾਨੀ ਇੱਕ ਕਾਲ਼ੀ ਗੇਂਦ ਵਾਂਗ ਕਦੀ ਕਮਰੇ ਵਿਚ ਤੇ ਕਦੀ ਕਮਰੇ ਤੋਂ ਬਾਹਰ ਲੁੜ੍ਹਕਦੀ ਪਈ ਸੀ। ਅਚਾਨਕ ਹਨੇਰੇ ਵਿਚ ਇੱਕ ਬਾਲ ਦੇ ਰੋਣ ਦੀ ਆਵਾਜ਼ ਆਈ।

"ਰੱਬ ਦਾ ਸ਼ੁਕਰ" ਮੇਰੀ ਨਾਨੀ ਨੇ ਇੱਕ ਸਾਹ ਲਿਆ, "ਪੁੱਤਰ।" ਉਹਨੇ ਇੱਕ ਮੋਮ ਬੱਤੀ ਜਗਾਈ।

ਮੈਂ ਉਸ ਕੋਨੇ ਵਿਚ ਜ਼ਰੂਰ ਸੌਂ ਗਿਆ ਹੋਵਾਂਗਾ, ਕਿਉਂਕਿ ਮੈਨੂੰ ਹੋਰ ਕੁਝ ਚੇਤੇ ਨਹੀਂ।

ਅੱਗੋਂ ਮੈਨੂੰ ਇੰਝ ਚੇਤੇ ਆਉਂਦਾ ਹੈ—ਇੱਕ ਮੀਂਹ ਵਾਲਾ ਦਿਨ ਸੀ, ਕਬਰਸਤਾਨ ਵਿਚ ਇੱਕ ਸੁੰਞੀ ਥਾਂ ਸੀ, ਮੈਂ ਇੱਕ ਤਿਲ੍ਹਕਣੇ ਮਿੱਟੀ ਦੇ ਢੇਰ ਉੱਤੇ ਖਲੋਤਾ ਹੋਇਆ ਸਾਂ ਤੇ ਉਸ ਟੋਏ ਵਿਚ ਵੇਖਦਾ ਪਿਆ ਸਾਂ ਜਿਥੇ ਉਹ ਮੇਰੇ ਪਿਉ ਦਾ ਤਾਬੂਤ ਧਰਦੇ ਸਨ। ਟੋਏ ਦੀ

* ਨਾਂ ਦੇ ਅਖ਼ੀਰ ਵਿੱਚ "ਸ਼ਾ", "ਯੁਸ਼ਾ", "ਓਸ਼ਕਾ", "ਓਚਕਾ" ਦੁਲਾਰ ਨਾਲ਼ ਲਾਏ ਜਾਂਦੇ ਹਨ। ਇੰਜ ਵਾਰੀਆ, ਵਾਰਯੁਸ਼ਾ ਅਤੇ ਅਲੈਕਸੀ, ਅਲਯੂਸ਼ਾ ਬਣ ਜਾਂਦੇ ਹਨ।

ਤਹਿ ਵਿਚ ਪਾਣੀ ਭਰਿਆ ਹੋਇਆ ਸੀ ਤੇ ਡੱਡੂ ਤਰਦੇ ਪਏ ਸਨ – ਉਨ੍ਹਾਂ ਵਿਚੋਂ ਦੋ ਡੱਡੂ ਛਾਲ ਮਾਰ ਕੇ ਤਾਬੂਤ ਦੇ ਪੀਲੇ ਢੱਕਣ ਉੱਤੇ ਆ ਗਏ।

ਕਬਰ ਦੇ ਦੁਆਲੇ ਮੀਂਹ ਵਿਚ ਭਿਜਦੇ ਸਿਰਫ ਅਸੀਂ ਪੰਜ ਜਣੇ ਸਾਂ – ਇਹ ਪਹਿਰੇਦਾਰ, ਦੋ ਕਾਮੇ, ਜਿਨ੍ਹਾਂ ਦੇ ਹੱਥਾਂ ਵਿਚ ਬੇਲਚੇ ਫੜੇ ਹੋਏ ਸਨ, ਮੇਰੀ ਨਾਨੀ ਤੇ ਮੈਂ। ਅਸੀਂ ਸਾਰੇ ਮੀਂਹ ਵਿਚ ਨੁੱਚੜੇ ਹੋਏ ਸਾਂ।

"ਕਬਰ ਨੂੰ ਭਰ ਦਿਉ।" ਪਹਿਰੇਦਾਰ ਨੇ ਆਖਿਆ ਤੇ ਪਰ੍ਹਾਂ ਚਲਾ ਗਿਆ।

ਮੇਰੀ ਨਾਨੀ ਰੋ ਪਈ ਤੇ ਪੱਲੇ ਦੀਆਂ ਚੂਕਾਂ ਨਾਲ ਉਹਨੇ ਆਪਣਾ ਮੂੰਹ ਢੱਕ ਲਿਆ। ਬੇਲਦਾਰਾਂ ਨੇ ਮਿੱਟੀ ਦਾ ਪਹਿਲਾਂ ਢੇਰ ਟੋਏ ਵਿਚ ਸੁੱਟਿਆ। ਪਾਣੀ ਨੇ ਉਛੱਲਕਾ ਮਾਰਿਆ ਤੇ ਕਬਰ ਦੀਆਂ ਕੰਧਾਂ ਨਾਲੋਂ ਡੱਡੂਆਂ ਨੇ ਛਾਲਾਂ ਮਾਰੀਆਂ, ਪਰ ਮਿੱਟੀ ਦੇ ਜ਼ੋਰ ਨਾਲ ਉਹ ਫੇਰ ਵਿਚ ਜਾ ਪਏ।

"ਅਲਯੋਸ਼ਾ ਪਰ੍ਹਾਂ ਹੋ ਜਾ!" ਮੇਰੀ ਨਾਨੀ ਨੇ ਮੈਨੂੰ ਮੋਢੇ ਤੋਂ ਫੜ ਕੇ ਆਖਿਆ। ਮੈਂ ਆਪਣੇ ਮੋਢੇ ਛੁਡਾ ਲਏ। ਮੈਂ ਪਰ੍ਹਾਂ ਨਹੀਂ ਸਾਂ ਜਾਣਾ ਚਾਹੁੰਦਾ।

"ਹਾਏ ਰੱਬਾ!" ਉਹਨੇ ਇੱਕ ਹਉਕਾ ਭਰਿਆ। ਪਤਾ ਨਹੀਂ ਉਹ ਮੇਰੀ ਸ਼ਿਕਾਇਤ ਕਰਦੀ ਪਈ ਸੀ ਕਿ ਰੱਬ ਦੀ! ਬੜਾ ਚਿਰ ਉਹ ਚੁੱਪ ਦੀ ਚੁੱਪ ਖੜੀ ਰਹੀ। ਉਹਦਾ ਸਿਰ ਨੀਵਾਂ ਸੀ। ਕਬਰ ਵੀ ਭਰ ਗਈ, ਪਰ ਉਹ ਉਂਝ ਦੀ ਉਂਝ ਖੜੀ ਸੀ।

ਬੇਲਦਾਰਾਂ ਨੇ ਬੇਲਚਿਆਂ ਦੀਆਂ ਪਿੱਠਾਂ ਨਾਲ ਮਿੱਟੀ ਨੂੰ ਠੋਕ ਦਿੱਤਾ। ਤੇਜ਼ ਹਵਾ ਚੱਲੀ ਤੇ ਬੱਦਲਾਂ ਨੂੰ ਪਰ੍ਹਾਂ ਲੈ ਗਈ। ਮੇਰੀ ਨਾਨੀ ਨੇ ਮੇਰਾ ਹੱਥ ਫੜਿਆ ਤੇ ਮੈਨੂੰ ਦੂਰ ਕਾਲੀਆਂ ਸਲੀਬਾਂ ਦੇ ਜੰਗਲ ਵਿਚ ਖੜੇ ਗਿਰਜੇ ਵਿਚ ਲੈ ਗਈ।

"ਤੂੰ ਰੋਂਦਾ ਕਿਉਂ ਨਹੀਂ?" ਜਦੋਂ ਅਸੀਂ ਕਬਰਸਤਾਨ ਵਿਚੋਂ ਬਾਹਰ ਨਿਕਲੇ, ਮੇਰੀ ਨਾਨੀ ਨੇ ਮੈਨੂੰ ਆਖਿਆ – "ਤੈਨੂੰ ਰੋਣਾ ਚਾਹੀਦਾ ਏ।"

"ਮੈਨੂੰ ਰੋਣ ਨਹੀਂ ਆਉਂਦਾ।" ਮੈਂ ਆਖਿਆ।

"ਚੰਗਾ, ਜੇ ਤੈਨੂੰ ਰੋਣ ਨਹੀਂ ਆਉਂਦਾ ਤਾਂ ਨਾ ਸਹੀ।" ਉਹਨੇ ਹੌਲੀ ਜਹੀ ਆਖਿਆ

ਮੈਂ ਹੈਰਾਨ ਸਾਂ ਉਹਨੇ ਮੈਨੂੰ ਰੋਣ ਵਾਸਤੇ ਕਿਉਂ ਆਖਿਆ। ਮੈ ਬੜਾ ਹੀ ਘੱਟ ਕਦੇ ਰੋਂਦਾ ਸਾਂ, ਸਿਰਫ਼ ਉਦੋਂ ਜਦੋਂ ਕੋਈ ਮੇਰਾ ਮਨ ਦੁਖਾ ਦੇਵੇ। ਤਨ ਦੀ ਪੀੜ ਤੋਂ ਮੈਂ ਕਦੇ ਨਹੀਂ ਸਾਂ ਰੋਇਆ। ਮੇਰਾ ਪਿਉ ਹਮੇਸ਼ਾਂ ਮੇਰੇ ਹੰਝੂਆਂ ਉੱਤੇ ਹੱਸ ਪੈਂਦਾ ਸੀ, ਪਰ ਮੇਰੀ ਮਾਂ ਮੈਨੂੰ ਝੰਬਦੀ ਹੁੰਦੀ ਸੀ :

"ਖਬਰਦਾਰ ਜੇ ਰੋਇਆ ਤਾਂ।"

ਉਥੋਂ ਅਸੀਂ ਘੋੜਾ-ਗੱਡੀ ਵਿਚ ਬੈਠੇ। ਸੜਕ ਚੌੜੀ ਤੇ ਚਿੱਕੜ ਵਾਲੀ ਸੀ। ਦੋਹੀਂ ਪਾਸੀਂ ਸੂਹੇ ਰੰਗ ਦੇ ਘਰਾਂ ਦੀਆਂ ਕਤਾਰਾਂ ਸਨ।

"ਉਹ ਡੱਡੂ ਹੁਣ ਬਾਹਰ ਨਹੀਂ ਨਿਕਲ ਸਕਣਗੇ?" ਮੈਂ ਪੁਛਿਆ।

"ਨਹੀਂ, ਕਦੇ ਨਹੀਂ। ਉਨ੍ਹਾਂ ਦਾ ਰੱਬ ਰਾਖਾ।" ਉਹਨੇ ਜਵਾਬ ਦਿੱਤਾ।

ਨਾ ਮੇਰੇ ਪਿਉ ਨੇ ਤੇ ਨਾ ਮੇਰੀ ਮਾਂ ਨੇ ਕਦੇ ਰੱਬ ਦਾ ਇੰਝ ਘੜੀ ਘੜੀ ਨਾਂ ਲਿਆ

ਸੀ ਤੇ ਉਹ ਵੀ ਏਨੀ ਅਪੱਣਤ ਨਾਲ।

ਇਸ ਤੋਂ ਕੁੱਝ ਦਿਨਾਂ ਪਿਛੋਂ ਮੇਰੀ ਮਾਂ, ਨਾਨੀ ਤੇ ਮੈਂ ਬੇੜੀ ਵਿਚ ਬਹਿ ਕੇ ਕਿਤੇ ਜਾ ਰਹੇ ਸਾਂ। ਮੇਰਾ ਛੋਟਾ ਭਰਾ ਮੈਕਸਿਮ ਮਰ ਗਿਆ ਸੀ। ਕੈਬਿਨ ਦੀ ਨੁੱਕਰ ਵਿਚ ਇੱਕ ਮੇਜ਼ ਸੀ ਤੇ ਮੇਜ਼ ਉੱਤੇ ਉਹਦੀ ਲਾਸ਼ ਚਿੱਟੇ ਕਪੜੇ ਵਿਚ ਵਲ੍ਹੇਟੀ ਹੋਈ ਸੀ। ਲਾਲ ਫ਼ੀਤੇ ਨਾਲ ਉਹਨੂੰ ਬੰਨ੍ਹਿਆ ਹੋਇਆ ਸੀ।

ਟਰੰਕਾਂ ਤੇ ਗੰਢੜੀਆਂ ਦੇ ਢੇਰ ਉੱਤੇ ਮੈਂ ਬੈਠਾ ਹੋਇਆ ਸਾਂ। ਮੈਂ ਬਾਹਰ ਵਲ ਵੇਖਦਾ ਪਿਆ ਸਾਂ, ਇਹ ਬਾਹਰ ਵਲ ਵਧੀ ਹੋਈ ਬਾਰੀ ਮੈਨੂੰ ਘੋੜੇ ਦੀ ਅੱਖ ਵਾਂਗ ਜਾਪਦੀ ਪਈ ਸੀ। ਬਾਰੀ ਦੇ ਸ਼ੀਸ਼ੇ ਤੋਂ ਬਾਹਰ ਘਸਮੈਲਾ ਝੱਗੋ ਝੱਗ ਪਾਣੀ ਵਗਦਾ ਪਿਆ ਸੀ, ਕਈ ਵਾਰ ਉਹਦਾ ਉਛੱਲਕਾ ਬਹੁਤ ਵੱਡਾ ਸੀ ਤੇ ਮੈਂ ਬੇਵਸੇ ਛਾਲ ਮਾਰ ਕੇ ਫ਼ਰਸ਼ ਉੱਤੇ ਹੋ ਜਾਂਦਾ ਸਾਂ।

"ਡਰ ਨਾ।" ਮੇਰੀ ਨਾਨੀ ਆਖਦੀ ਤੇ ਮੈਨੂੰ ਆਪਣੀਆਂ ਨਰਮ ਬਾਹਵਾਂ ਨਾਲ ਉਤਾਂਹ ਚੁੱਕ ਕੇ ਗੰਢੜੀਆਂ ਉਤੇ ਬਿਠਾ ਦੇਂਦੀ।

ਪਾਣੀ ਉੱਤੇ ਸਿੱਲ੍ਹੀ ਘਸਮੈਲੀ ਧੁੰਦ ਛਾਈ ਹੋਈ ਸੀ। ਕਈ ਵਾਰ ਦੂਰ ਕਿਤੇ ਜ਼ਮੀਨ ਦਾ ਸਉਲਾ ਟੋਟਾ ਦਿਸਦਾ ਤੇ ਫੇਰ ਧੁੰਦ ਵਿਚ ਗੁਆਚ ਜਾਂਦਾ। ਸਾਡੇ ਦੁਆਲੇ ਸਭ ਕੁਝ ਹਿਲਦਾ ਪਿਆ ਸੀ। ਸਿਰਫ਼ ਮੇਰੀ ਮਾਂ ਦੀਵਾਰ ਦੇ ਸਹਾਰੇ ਅਡੋਲ ਅਹਿੱਲ ਖਲੋਤੀ ਹੋਈ ਸੀ। ਉਹਦੇ ਹੱਥ ਉਹਦੇ ਸਿਰ ਦੇ ਪਿੱਛੇ ਸਨ ਤੇ ਅੱਖਾਂ ਘੁਟ ਕੇ ਮੀਟੀਆਂ ਹੋਈਆਂ। ਉਹਦਾ ਮੂੰਹ ਪੀਡਾ ਸੁੰਨ ਸੀ। ਉਹਨੇ ਇੱਕ ਅੱਖਰ ਨਹੀਂ ਸੀ ਬੋਲਿਆ। ਅੱਜ ਉਹ ਅਸਲੋਂ ਹੋਰ ਸੀ। ਅੱਜ ਜਿਹੜੇ ਉਹਨੇ ਕਪੜੇ ਪਾਏ ਹੋਏ ਸਨ, ਉਹ ਵੀ ਮੈਂ ਅੱਗੇ ਕਦੇ ਨਹੀਂ ਸਨ ਵੇਖੇ।

ਕਦੀ ਕਦੀ ਮੇਰੀ ਨਾਨੀ ਉਹਨੂੰ ਧੀਮੇ ਜਿਹੇ ਆਖਦੀ ਸੀ:

"ਕੁੱਝ ਤਾਂ ਖਾ ਲੈ ਵਾਰਯੁਸ਼ਾ! ਭੋਰਾ ਕੁ..."

ਪਰ ਮੇਰੀ ਮਾਂ ਜੜ੍ਹ ਵਾਂਗ ਖਲੋਤੀ ਹੋਈ ਸੀ।

ਨਾਨੀ ਮੇਰੇ ਨਾਲ ਅੱਤ ਹੌਲੀ ਗੱਲ ਕਰਦੀ ਸੀ, ਮਾਂ ਨਾਲ ਜ਼ਰਾ ਕੁ ਉੱਚੀ, ਸੰਗ ਕੇ, ਸੰਭਲ ਕੇ ਤੇ ਅਸਲੋਂ ਕਦੇ ਕਦੇ। ਮੈਨੂੰ ਇੰਝ ਜਾਪਦਾ ਸੀ ਜਿਵੇਂ ਉਹ ਮੇਰੀ ਮਾਂ ਕੋਲੋਂ ਡਰਦੀ ਸੀ। ਮੈਨੂੰ ਇਸ ਗੱਲ ਦੀ ਸਮਝ ਪੈਂਦੀ ਸੀ, ਇਸ ਲਈ ਮੈਂ ਨਾਨੀ ਦੇ ਹੋਰ ਨੇੜੇ ਹੋ ਗਿਆਂ ਸਾਂ।

"ਸਾਰਾਤੋਵ" ਮੇਰੀ ਮਾਂ ਨੇ ਬੜੀ ਉੱਚੀ ਤੇ ਖਰ੍ਹਵੀਂ ਆਵਾਜ਼ ਵਿਚ ਆਖਿਆ, "ਮਲਾਹ ਕਿਥੇ ਵੇ?"

ਉਹਦੇ ਬੋਲ ਮੇਰੇ ਲਈ ਅਜੀਬ ਤੇ ਅਣਜਾਣੇ ਸਨ, "ਸਾਰਾਤੋਵ" "ਮਲਾਹ"।

ਬੇੜੀ ਦੀ ਕੇਬਿਨ ਵਿਚ ਨੀਲੇ ਕਪੜੇ ਪਾਈ, ਇੱਕ ਚੌੜੇ ਮੋਢਿਆਂ ਵਾਲਾ ਤੇ ਚਿੱਟੇ ਵਾਲਾਂ ਵਾਲਾ ਬੰਦਾ ਆਇਆ। ਉਹਦੇ ਹੱਥ ਵਿਚ ਇੱਕ ਸੰਦੂਕੜੀ ਸੀ। ਨਾਨੀ ਨੇ ਉਹ ਸੰਦੂਕੜੀ ਉਹਦੇ ਹੱਥੋਂ ਫੜ ਲਈ ਤੇ ਉਹਦੇ ਵਿਚ ਮੇਰੇ ਭਰਾ ਦੀ ਲਾਸ਼ ਰੱਖ ਦਿੱਤੀ। ਤੇ ਫੇਰ ਉਹ ਆਪਣੀਆਂ ਬਾਹਵਾਂ ਉਤੇ ਸੰਦੂਕੜੀ ਨੂੰ ਰੱਖ ਕੇ ਬੂਹੇ ਵਲ ਵਧੀ। ਉਹ ਏਨੀ ਮੋਟੀ ਸੀ ਕਿ ਪਾਸਾ ਪਰਤੇ ਬਿਨਾਂ ਬੂਹੇ ਵਿਚੋਂ ਨਹੀਂ ਸੀ ਲੰਘ ਸਕਦੀ। ਉਹ ਠਿਠਕ ਕੇ ਖਲੋ ਗਈ। ਉਹ

ਬੜੀ ਅਜੀਬ ਲਗਦੀ ਪਈ ਸੀ।

"ਓ ਮਾਂ!" ਮੇਰੀ ਮਾਂ ਕਾਹਲੀ ਨਾਲ ਬੋਲੀ ਤੇ ਉਹਨੇ ਸੰਦੂਕੜੀ ਉਹਦੇ ਹੱਥੋਂ ਫੜ ਲਈ। ਉਹ ਦੋਵੇਂ ਉਥੋਂ ਕਿਤੇ ਚਲੀਆਂ ਗਈਆਂ। ਮੈਂ ਤੇ ਉਹ ਨੀਲੇ ਕਪੜਿਆਂ ਵਾਲਾ ਆਦਮੀ ਕੇਬਿਨ ਵਿਚ ਰਹਿ ਗਏ।

"ਸੋ ਤੇਰਾ ਭਰਾ ਵੀ ਚਲਾ ਗਿਆ, ਸਾਨੂੰ ਛੱਡ ਗਿਆ।" ਉਹਨੇ ਮੇਰੇ ਵਲ ਝੁਕ ਕੇ ਆਖਿਆ।

"ਤੂੰ ਕੌਣ ਏਂ?"

"ਮਲਾਹ"

"ਤੇ ਸਾਰਾਤੋਵ ਕੌਣ ਏ?"

"ਇੱਕ ਸ਼ਹਿਰ। ਬਾਰੀ ਵਿਚੋਂ ਬਾਹਰ ਵੇਖ। ਔਹ ਸਾਹਮਣੇ ਦਿਸਦਾ ਪਿਆ ਏ।"

ਬਾਰੀ ਤੋਂ ਬਾਹਰ ਜ਼ਮੀਨ ਲੰਘਦੀ ਜਾਂਦੀ ਸੀ — ਕਾਲੀ, ਘਸਮੈਲੀ ਤੇ ਧੁੰਦ ਵਿਚ ਲਿਪਟੀ ਹੋਈ। ਉਹ ਨੂੰ ਵੇਖ ਕੇ ਮੈਨੂੰ ਰੋਟੀ ਦਾ ਇੱਕ ਟੋਟਾ ਚੇਤੇ ਆਉਂਦਾ ਸੀ, ਜਿਹੜਾ ਹੁਣੇ ਹੁਣੇ ਵੱਡੀ ਰੋਟੀ ਨਾਲੋਂ ਕੱਟਿਆ ਹੋਵੇ।

"ਨਾਨੀ ਕਿਥੇ ਗਈ ਏ?"

"ਦੋਹਤਰੇ ਨੂੰ ਦਫ਼ਨਾਣ ਲਈ।"

"ਉਹਨੂੰ ਜ਼ਮੀਨ ਵਿਚ ਦਬਣਗੇ?"

"ਹਾਂ— ਜ਼ਮੀਨ ਵਿਚ"

ਮੈਂ ਮਲਾਹ ਨੂੰ ਦਸਿਆ ਕਿ ਕਿਵੇਂ ਉਨ੍ਹਾਂ ਨੇ ਮੇਰੇ ਪਿਉ ਨੂੰ ਦਫ਼ਨਾਣ ਲਗਿਆਂ ਜੀਉਂਦੇ ਡੱਡੂਆਂ ਨੂੰ ਵੀ ਦਬ ਦਿੱਤਾ ਸੀ। ਉਹਨੇ ਮੈਨੂੰ ਬਾਹਵਾਂ ਵਿਚ ਚੁੱਕ ਲਿਆ, ਜ਼ੋਰ ਦੀ ਘੁੱਟਿਆ ਤੇ ਮੈਨੂੰ ਚੁੰਮਿਆ।

"ਬੱਚੇ! ਅਜੇ ਤੈਨੂੰ ਕੀ ਪਤਾ।" ਉਹਨੇ ਆਖਿਆ—"ਇਹ ਡੱਡੂਆਂ ਉਤੇ ਤਰਸ ਵਾਲੀ ਗੱਲ ਨਹੀਂ - ਉਹ ਖਾਣ ਜੀਅ ਨੂੰ! ਆਪਣੀ ਮਾਂ ਵਲ ਵੇਖ—ਵੇਖ ਦੁੱਖਾਂ ਨੇ ਉਹਦੇ ਨਾਲ ਕੀ ਕੀਤਾ ਏ।"

ਅਚਾਨਕ ਉਤੇ ਬੜਾ ਰੌਲਾ ਉਠਿਆ, ਮੈਨੂੰ ਪਤਾ ਸੀ ਕਿ ਇਹ ਸਟੀਮਰ ਹੈ, ਇਸ ਲਈ ਮੈਂ ਡਰਿਆ ਨਹੀਂ। ਮਲਾਹ ਨੇ ਮੈਨੂੰ ਛੇਤੀ ਨਾਲ ਕੁੱਛੜੋਂ ਉਤਾਰਿਆ ਤੇ ਬਾਹਰ ਵਲ ਨੱਸਿਆ। ਜਾਂਦਿਆਂ ਜਾਂਦਿਆਂ ਆਖਣ ਲੱਗਾ—

"ਮੈਨੂੰ ਜਾਣਾ ਪਵੇਗਾ।"

ਮੈਂ ਵੀ ਜਾਣਾ ਚਾਹੁੰਦਾ ਸਾਂ। ਮੈਂ ਬਾਹਰ ਨਿਕਲਿਆ। ਭੀੜੇ ਹਨੇਰੇ ਰਾਹ ਵਿਚ ਕੋਈ ਬੰਦਾ ਨਹੀਂ ਸੀ। ਬੂਹੇ ਤੋਂ ਥੋੜੀ ਦੂਰ ਪੌੜੀਆਂ ਉੱਤੇ ਪਿੱਤਲ ਚਮਕਦਾ ਪਿਆ ਸੀ। ਮੈਂ ਉਤਾਂਹ ਵੇਖਿਆ, ਲੋਕ ਆਪਣੇ ਹੱਥਾਂ ਵਿਚ ਗੰਢਾਂ ਪੋਟਲੀਆਂ ਚੁੱਕੀ ਖੜੇ ਸਨ। ਪ੍ਰਤੱਖ ਸੀ ਕਿ ਹਰ ਕੋਈ ਬੇੜੀ ਵਿਚੋਂ ਉਤਰ ਰਿਹਾ ਸੀ। ਇਹਦਾ ਮਤਲਬ ਸੀ ਕਿ ਮੈਂ ਵੀ ਉਤਰਨਾ ਹੈ।

ਜਦੋਂ ਮੈਂ ਡੈੱਕ ਉੱਤੇ ਪਹੁੰਚਿਆ, ਜਿਥੇ ਬਹੁਤ ਸਾਰੇ ਪੇਂਡੂਆਂ ਦੀ ਭੀੜ ਸੀ, ਲੋਕਾਂ ਨੇ

ਮੇਰੇ ਵਲ ਵੇਖ ਕੇ ਰੌਲਾ ਪਾਇਆ:

"ਤੂੰ ਕੌਣ ਏਂ ? ਤੂੰ ਕਿਹਦਾ ਪੁੱਤਰ ਏਂ ?"

"ਪਤਾ ਨਹੀਂ"

ਲੋਕਾਂ ਨੇ ਮੈਨੂੰ ਪਰ੍ਹਾਂ ਧੱਕਿਆ, ਦਬਾਇਆ। ਆਖ਼ਰ ਉਹ ਚਿੱਟੇ ਵਾਲਾਂ ਵਾਲਾ ਮਲਾਹ ਆਇਆ ਤੇ ਉਹਨੇ ਆਖਿਆ:

"ਇਹ ਆਸਤਰਾ ਖ਼ਾਨ ਤੋਂ ਆਇਆ ਏ, ਕੈਬਿਨ ਵਿੱਚੋਂ ਬਾਹਰ ਆ ਗਿਆ ਏ।"

ਉਹਨੇ ਮੈਨੂੰ ਚੁੱਕਿਆ ਤੇ ਕੈਬਿਨ ਵਿੱਚ ਲੈ ਆਇਆ। ਉਹਨੇ ਮੈਨੂੰ ਗੰਢੜੀਆਂ ਉੱਤੇ ਬਿਠਾ ਦਿੱਤਾ ਤੇ ਤਾੜਨਾ ਕੀਤੀ:

"ਮੈਂ ਮਾਰਾਂਗਾ ਤੈਨੂੰ।" ਉਹਨੇ ਮੁੜਨ ਲਗਿਆਂ ਮੈਨੂੰ ਡਰਾਇਆ।

ਹੌਲੀ ਹੌਲੀ ਉਤੇ ਸਾਰਾ ਰੌਲਾ ਠੰਢਾ ਹੋ ਗਿਆ। ਸਟੀਮਰ ਦਾ ਹਿਲਣਾ ਜੁਲਨਾ ਤੇ ਪਾਣੀ ਦੇ ਉਛੱਲਕੇ ਵੀ ਠਹਿਰ ਗਏ। ਕੋਠੜੀ ਦੀ ਬਾਰੀ ਸਾਹਮਣੇ ਇੱਕ ਗਿੱਲੀ ਕੰਧ ਆ ਗਈ, ਬੜਾ ਹਨੇਰਾ ਹੋ ਗਿਆ ਤੇ ਮੈਨੂੰ ਵੱਟ ਲੱਗਣ ਲੱਗਾ। ਮੈਨੂੰ ਇੰਝ ਜਾਪਿਆ ਜਿਵੇਂ ਗੰਢਾਂ ਪੋਟਲੀਆਂ ਹੋਰ ਵੱਡੀਆਂ ਹੋ ਗਈਆਂ ਸਨ ਤੇ ਮੈਨੂੰ ਧਕਦੀਆਂ ਪਈਆਂ ਸਨ। ....ਜੇ ਮੈਨੂੰ ਉਨ੍ਹਾਂ ਨੇ ਹਮੇਸ਼ਾ ਲਈ ਇਥੇ ਕੱਲਿਆਂ ਹੀ ਛੱਡ ਦਿੱਤਾ ਤਾਂ...

ਮੈਂ ਬੂਹੇ ਵਲ ਗਿਆ। ਬੂਹਾ ਘੁਟ ਕੇ ਬੰਦ ਕੀਤਾ ਹੋਇਆ ਸੀ ਤੇ ਮੈਂ ਪਿੱਤਲ ਦੀ ਮੁੱਠ ਨੂੰ ਘੁਮਾ ਨਹੀਂ ਸਾਂ ਸਕਦਾ। ਮੈਂ ਦੁੱਧ ਦੀ ਬੋਤਲ ਚੁੱਕੀ ਤੇ ਆਪਣੇ ਸਾਰੇ ਜ਼ੋਰ ਨਾਲ ਕੁੰਡੇ ਉੱਤੇ ਮਾਰੀ। ਬੋਤਲ ਚੀਨਾ ਚੀਨਾ ਹੋ ਗਈ, ਤੇ ਦੁੱਧ ਮੇਰੇ ਪੈਰਾਂ ਉਤੇ ਤੇ ਮੇਰੇ ਬੂਟਾਂ ਵਿੱਚ ਡੁੱਲ੍ਹ ਗਿਆ!

ਮੈਂ ਆਪਣੀ ਹਾਰ ਤੋਂ ਦੁਖਿਆ ਹੋਇਆ ਗੰਢਾਂ ਉਤੇ ਲੰਮਾ ਪੈ ਗਿਆ ਤੇ ਰੋਂਦਾ ਰੋਂਦਾ ਸੌਂ ਗਿਆ।

ਜਦੋਂ ਮੈਂ ਜਾਗਿਆ, ਸਟੀਮਰ ਮੁੜ ਕੇ ਹਿਲਦਾ ਪਿਆ ਸੀ, ਪਾਣੀ ਉੱਛਲਦਾ ਪਿਆ ਸੀ, ਤੇ ਕੋਠੜੀ ਦੀ ਬਾਰੀ ਸੂਰਜ ਦੀ ਰੋਸ਼ਨੀ ਨਾਲ ਚਮਕਦੀ ਪਈ ਸੀ। ਮੇਰੀ ਨਾਨੀ ਮੇਰੇ ਕੋਲ ਬੈਠੀ ਹੋਈ ਸੀ, ਆਪਣੇ ਵਾਲਾਂ ਵਿੱਚ ਕੰਘੀ ਫੇਰਦੀ ਪਈ ਸੀ ਤੇ ਮੱਥੇ 'ਤੇ ਵੱਟ ਪਾਈ ਮੂੰਹ ਵਿੱਚ ਕੁੱਝ ਬੁੜਬੁੜਾਂਦੀ ਪਈ ਸੀ। ਉਹਦੇ ਵਾਲ ਗੂੜ੍ਹੇ ਨੀਲੇ ਸਨ। ਸੰਘਣੇ ਗੁੱਛੇ ਉਹਦੇ ਮੋਢਿਆਂ ਉੱਤੇ, ਉਹਦੀ ਛਾਤੀ ਉੱਤੇ ਤੇ ਉਹਦੇ ਗੋਡਿਆਂ ਉੱਤੇ ਪੈਂਦੇ ਹੇਠਾਂ ਫ਼ਰਸ਼ ਨੂੰ ਛੋਂਹਦੇ ਪਏ ਸਨ। ਇੱਕ ਹੱਥ ਨਾਲ ਉਹਨੇ ਵਾਲਾਂ ਨੂੰ ਫ਼ਰਸ਼ ਉਤੋਂ ਸਾਂਭਿਆ ਤੇ ਦੂਸਰੇ ਹੱਥ ਨਾਲ ਉਹ ਲੱਕੜ ਦੀ ਕੰਘੀ ਨਾਲ ਗੁੰਝਲਾ ਕੱਢ ਰਹੀ ਸੀ। ਉਹਦਾ ਮੂੰਹ ਪੀਚਿਆ ਹੋਇਆ ਸੀ, ਕਾਲੀਆਂ ਅੱਖਾਂ ਰੋਹ ਨਾਲ ਭਰੀਆਂ ਹੋਈਆਂ ਸਨ ਤੇ ਗਾੜ੍ਹੇ ਵਾਲਾਂ ਵਿੱਚ ਉਹਦਾ ਮੂੰਹ ਛੋਟਾ ਤੇ ਅਜੀਬ ਲਗਦਾ ਪਿਆ ਸੀ।

ਉਹ ਚੰਗੀ ਰਉਂ ਵਿੱਚ ਨਹੀਂ ਸੀ ਜਾਪਦੀ, ਪਰ ਮੈਂ ਜਦੋਂ ਉਹਨੂੰ ਪੁਛਿਆ ਕਿ ਉਹਦੇ ਵਾਲ ਏਨੇ ਲੰਬੇ ਕਿਉਂ ਸਨ, ਉਹਦੀ ਆਵਾਜ਼ ਕੱਲ੍ਹ ਵਾਂਗ ਹੀ ਕੂਲੀ ਤੇ ਨਿੱਘੀ ਸੀ:

"ਐਵੇਂ ਰੱਬ ਨੇ ਗਲਾਵਾਂ ਪਾਇਆ ਏ — 'ਲੈ ਫੜ ਸਾਰੀ ਦਿਨ ਏਨ੍ਹਾਂ ਸਰਾਪਿਆਂ

ਹੋਇਆਂ ਨੂੰ ਵਾਂਹਦੀ ਰਿਹਾ ਕਰ,' ਜਵਾਨੀ ਵੇਲੇ ਮੈਂ ਇਨ੍ਹਾਂ ਉੱਤੇ ਨਾਜ਼ ਕਰਦੀ ਸਾਂ, ਤੇ ਹੁਣ ਬੁੱਢੇ ਵਾਰੇ ਇਨ੍ਹਾਂ ਨੂੰ ਫ਼ਿਟਕਾਰਦੀ ਹਾਂ। ਪਰ ਤੂੰ ਸੌਂ ਜਾ, ਬੱਚੇ! ਅਜੇ ਬਹੁਤਾ ਸਵੇਰਾ ਨਹੀਂ ਹੋਇਆ, ਸੂਰਜ ਮਸਾਂ ਹੀ ਚੜ੍ਹਿਆ ਏ!"

"ਮੇਰਾ ਹੋਰ ਸੌਣ ਨੂੰ ਜੀਅ ਨਹੀਂ ਕਰਦਾ।"

"ਚੰਗਾ ਨਾ ਸਹੀ, ਜੇ ਤੇਰਾ ਨਹੀਂ ਜੀਅ ਕਰਦਾ ਤੇ।" ਉਹਨੇ ਹਾਮੀ ਭਰੀ। ਉਹਨੇ ਵਾਲਾਂ ਨੂੰ ਗੁੰਦਿਆਂ ਤੇ ਕਾਊਚ ਵੱਲ ਵੇਖਿਆ, ਜਿੱਥੇ ਮੇਰੀ ਮਾਂ ਪਿਠ ਦੇ ਭਾਰ ਸ਼ਤੀਰ ਵਾਂਗ ਲੰਮੀ ਪਈ ਹੋਈ ਸੀ। "ਕੱਲ੍ਹ ਤੂੰ ਉਹ ਬੋਤਲ ਕਿਸ ਤਰ੍ਹਾਂ ਤੋੜੀ? ਮੈਨੂੰ ਹੌਲੀ ਜਿਹੀ ਦੱਸ ਦੇ!"

ਉਹਦੇ ਬੋਲਣ ਦਾ ਖ਼ਾਸ ਅੰਦਾਜ਼ ਸੀ, ਲਫ਼ਜ਼ ਗਾਉਂਦੇ ਜਾਪਦੇ ਸਨ, ਇੰਝ ਉਨ੍ਹਾਂ ਨੂੰ ਚੇਤੇ ਰੱਖਣਾ ਮੇਰੇ ਲਈ ਸੌਖਾ ਸੀ। ਲਫ਼ਜ਼ ਫੁੱਲਾਂ ਵਰਗੇ ਸੋਹਣੇ ਤੇ ਨਿਖੜਵੇਂ। ਉਹ ਜਦੋਂ ਮੁਸਕਰਾਂਦੀ ਸੀ, ਉਹਦੀਆਂ ਕਾਲੀਆਂ ਅੱਖਾਂ ਦੀਆਂ ਪੁਤਲੀਆਂ ਫੈਲ ਜਾਂਦੀਆਂ ਸਨ, ਤੇ ਉਨ੍ਹਾਂ ਵਿੱਚ ਇੱਕ ਅਕੱਥ ਚਮਕ ਹੁੰਦੀ ਸੀਸ਼ ਉਹਦੀ ਮੁਸਕਰਾਹਟ ਨਾਲ ਚਿੱਟੇ ਪੱਕੇ ਦੰਦ ਖਿੜ ਪੈਂਦੇ ਸਨ। ਭਾਵੇਂ ਉਹਦੀਆਂ ਸ਼ਾਹ ਗੱਲਾਂ ਉੱਤੇ ਕਿੰਨੀਆਂ ਹੀ ਝੁਰੜੀਆਂ ਸਨ, ਤਾਂ ਵੀ ਉਹਦਾ ਮੂੰਹ ਜਵਾਨ ਤੇ ਲਿਸ਼ਕਦਾ ਜਾਪਦਾ ਸੀ। ਸਿਰਫ ਚੌੜੀਆਂ ਨਾਸਾਂ ਵਾਲਾਂ ਉਹਦਾ ਮੋਟਾ ਤੇ ਸੂਹੀ ਚੁੰਝ ਵਾਲਾ ਨੱਕ ਉਹਦੇ ਮੂੰਹ ਨਾਲ ਨਹੀਂ ਸੀ ਰਲਦਾ। ਉਹਨੇ ਕਾਲੇ ਚਾਂਦੀ ਦੇ ਜੜਾਊ ਡੱਬੇ ਵਿੱਚੋਂ ਨਸਵਾਰ ਕੱਢੀ। ਉਹਦੇ ਦੁਆਲੇ ਹਰ ਚੀਜ਼ ਵਿੱਚ ਕਲਿੱਤਣ ਸੀ, ਪਰ ਉਹਦੀਆਂ ਅੱਖਾਂ ਵਿੱਚ ਕੋਈ ਉਹ ਨਿੱਘਾ, ਖ਼ੁਸ਼, ਅਬੁੱਝ ਚਾਨਣ ਵੇਖ ਸਕਦਾ ਸੀ, ਜਿਹੜਾ ਉਹਦੇ ਅੰਦਰੋਂ ਜਾਗਦਾ ਸੀ। ਉਹ ਮੋਕਲੇ ਅੰਗਾਂ ਵਾਲੀ ਸੀ ਤੇ ਹੁਣ ਇੰਝ ਝੁਕ ਗਈ ਸੀ ਜਿਵੇਂ ਕੁੱਬੀ ਹੋ ਗਈ ਹੋਵੇ। ਪਰ ਉਹ ਬੜੇ ਸੌਖ ਨਾਲ ਤੁਰਦੀ ਫਿਰਦੀ ਸੀ ਤੇ ਇੱਕ ਮੋਟੀ ਬਿੱਲੀ ਵਾਂਗ ਫੁਰਤੀਲੀ ਸੀ। ਤੇ ਉਸੇ ਵਾਂਗ ਨਿੱਘੀ ਤੇ ਗੁਦਗੁਦੀ ਸੀ।

ਇੰਜ ਜਾਪਦਾ ਸੀ ਕਿ ਉਹਦੇ ਆਉਣ ਤੱਕ ਮੈਂ ਕਿਤੇ ਹਨੇਰੇ ਵਿੱਚ ਸੁੱਤਾ ਪਿਆ ਸਾਂ। ਪਰ ਉਹ ਆਈ, ਉਹਨੇ ਮੈਨੂੰ ਜਗਾਇਆ ਤੇ ਬਾਹਰ ਚਾਨਣੇ ਵਿੱਚ ਲੈ ਆਂਦਾ। ਮੇਰੇ ਸਾਰੇ ਆਲੇ ਦੁਆਲੇ ਨੂੰ ਉਹਨੇ ਇੱਕ ਪੱਕੀ ਡੋਰੀ ਵਿੱਚ ਗੁੰਦ ਦਿੱਤਾ, ਤੇ ਫੇਰ ਉਹਦੇ ਨਾਲ ਇੱਕ ਰੰਗ-ਬਰੰਗਾ ਫੀਤਾ ਉਣ ਦਿੱਤਾ। ਉਹ ਪਹਿਲੇ ਦਿਨੋਂ ਹੀ ਮੇਰੀ ਜ਼ਿੰਦਗੀ ਦੀ ਸਦੀਵੀਂ ਮਿੱਤਰ ਬਣ ਗਈ, ਉਹ ਜਿਹੜੀ ਮੈਨੂੰ ਸਭ ਤੋਂ ਨਜ਼ਦੀਕ ਤੇ ਸਭ ਤੋਂ ਅਜ਼ੀਜ਼ ਸੀ, ਉਹ ਜਿਹਨੂੰ ਮੈਂ ਸਭ ਤੋਂ ਬਹੁਤਾ ਸਮਝਦਾ ਸਾਂ। ਉਹ ਦੇ ਜ਼ਿੰਦਗੀ ਲਈ ਬੇਗ਼ਰਜ਼ ਪਿਆਰ ਨੇ ਮੈਨੂੰ ਅਮੀਰ ਬਣਾਇਆ। ਤੇ ਔਖੇ ਭਵਿੱਖ ਨਾਲ ਮਿਲਣ ਲਈ ਮੈਨੂੰ ਤਾਕਤ ਦਿੱਤੀ।

ਚਾਲ੍ਹੀ ਵਰ੍ਹੇ ਪਹਿਲਾਂ ਦੇ ਸਟੀਮਰ ਬੜੀ ਹੌਲੀ ਚਲਦੇ ਸਨ, ਨਿਜ਼ਨੀ-ਨੋਵੋਗੋਰੋਦ ਅੱਪੜਣ ਵਿੱਚ ਸਾਨੂੰ ਚੋਖਾ ਚਿਰ ਲੱਗਾ। ਉਹ ਪਹਿਲੇ ਸੁਹੱਪਣ-ਸਿੱਜੇ ਦਿਨ ਮੈਨੂੰ ਚੰਗੀ ਤਰ੍ਹਾਂ ਚੇਤੇ ਹਨ।

ਮੌਸਮ ਸੋਹਣਾ ਸੀ, ਸਵੇਰ ਤੋਂ ਰਾਤ ਤੱਕ ਮੈਂ ਆਪਣੀ ਨਾਨੀ ਨਾਲ ਡੈੱਕ ਉੱਤੇ ਖਲੋਤਾ ਰਹਿੰਦਾ ਸਾਂ। ਉੱਤੇ ਚਮਕੀਲਾ ਅਸਮਾਨ, ਦੁਆਲੇ ਵੋਲਗਾ ਦੇ ਕੰਢੇ, ਜਿਨ੍ਹਾਂ ਉੱਤੇ ਪਤਝੜ ਦੇ ਸੁਨਹਿਰੀ ਧਾਗੇ ਮੜ੍ਹੇ ਹੋਏ ਸਨ। ਅਸੀਂ ਪਾਣੀ ਦੀ ਛਾਤੀ ਉੱਤੇ ਤਰਦੇ ਪਏ ਸਾਂ।

ਸਟੀਮਰ ਦਾ ਰੰਗ ਪੀਲਾ ਮਟਮੈਲਾ ਸੀ, ਪਿੱਛੇ ਬਜਰਾ ਬੰਨ੍ਹਿਆ ਹੋਇਆ ਸੀ, ਚਾਲ ਬੜੀ ਧੀਮੀ ਸੀ। ਨੀਲੇ-ਸਲੇਟੀ ਪਾਣੀਆਂ ਨੂੰ ਚੀਰਦੀ, ਪਹੀਆਂ ਦੀ ਧੀਮੀ ਛਪ-ਛਪ ਆਪਣਾ ਰਾਹ ਉਲੀਕਦੀ ਪਈ ਸੀ। ਬਜਰਾ ਸਲੇਟੀ ਰੰਗਾ ਸੀ, ਜਲ-ਭੌਰੇ ਵਰਗਾ ਜਾਪਦਾ ਸੀ। ਸੂਰਜ ਪਤਾ ਨਹੀਂ ਕਿਹੜੇ ਵੇਲੇ ਉੱਚਾ ਹੋ ਕੇ, ਵੋਲਗਾ ਦੇ ਉੱਤੇ ਅਸਮਾਨ ਵਿੱਚ ਅਡੋਲ ਚੜ੍ਹ ਗਿਆ ਸੀ। ਸਾਡੇ ਦੁਆਲੇ ਸਭ ਕੁੱਝ ਬਦਲਦਾ ਪਿਆ ਸੀ, ਹਰ ਘੜੀ ਇੱਕ ਨਵਾਂ ਨਜ਼ਾਰਾ ਸੀ। ਸਾਵੀਆਂ-ਪਹਾੜੀਆਂ ਧਰਤੀ ਦੇ ਲਹਿੰਗੇ ਦੀਆਂ ਚੋਣਾਂ ਵਾਂਗ ਜਾਪਦੀਆਂ ਪਈਆਂ ਸਨ। ਦੂਰੋਂ ਲੰਘਦੇ ਕਸਬੇ ਤੇ ਪਿੰਡ ਮਿੱਠੀ ਰੋਟੀ ਦੇ ਟੋਟਿਆਂ ਵਾਂਗ ਜਾਪਦੇ ਸਨ। ਪਤਝੜ ਦੇ ਸੁਨਹਿਰੀ ਪੱਤਰ ਪਾਣੀ ਉੱਤੇ ਤਰਦੇ ਪਏ ਸਨ।

"ਹਾਏ ਵੇਖ! ਕਿੰਨਾ ਸੋਹਣਾ ਏਂ।" ਮੇਰੀ ਨਾਨੀ ਡੈੱਕ ਦੇ ਇੱਕ ਬੰਨਿਓਂ ਦੂਸਰੇ ਬੰਨੇ ਜਾਂਦੀ ਹੈਰਾਨ ਹੋ ਕੇ ਕਹਿੰਦੀ। ਉਹਦਾ ਮੂੰਹ ਲਿਸ਼ਕਦਾ ਤੇ ਉਹ ਦੀਆਂ ਅੱਖਾਂ ਖ਼ੁਸ਼ੀ ਨਾਲ ਫੈਲ ਜਾਂਦੀਆਂ।

ਉਹ ਕੰਢੇ ਵੱਲ ਵੇਖਦੀ ਮੇਰੀ ਹੋਂਦ ਵੀ ਵਿੱਸਰ ਜਾਂਦੀ। ਉਹਦੇ ਦੋਵੇਂ ਹੱਥ ਛਾਤੀ ਉੱਤੇ ਟਿਕੇ ਹੁੰਦੇ, ਉਹਦੇ ਹੋਠ ਮੁਸਕਰਾਹਟ ਵਿੱਚ ਮੁੜੇ ਹੁੰਦੇ ਤੇ ਉਹ ਦੀਆਂ ਅੱਖਾਂ ਪਾਣੀ ਨਾਲ ਛਲਕਦੀਆਂ ਹੁੰਦੀਆਂ। ਮੈਂ ਉਹਦੇ ਬੂਟੀਆਂ ਵਾਲੇ ਕਾਲੇ ਲਹਿੰਗੇ ਨਾਲ ਚਿੰਬੜ ਜਾਂਦਾ।

"ਉਹ!" ਆਪਣੇ ਆਪ ਨੂੰ ਸੰਭਾਲ ਕੇ ਉਹ ਆਖਦੀ, "ਇੰਝ ਜਿਵੇਂ ਮੈਂ ਸੁੱਤੀ ਪਈ ਸਾਂ ਤੇ ਸੁਪਨਾ ਵੇਖਦੀ ਪਈ ਸਾਂ।"

"ਤੂੰ ਰੋਨੀ ਕਿਉਂ ਪਈ ਏਂ?"

"ਖ਼ੁਸ਼ੀ ਨਾਲ ਉੱਮ੍ਹਲ ਕੇ ਮੇਰੇ ਬੱਚੇ! ਇੱਕ ਨਿਮਾਣਗੀ ਵਿੱਚ ਮੇਰੇ ਪਿਆਰੇ!" ਉਹ ਮੁਸਕਰਾ ਕੇ ਆਖਦੀ, "ਮੈਂ ਹੁਣ ਬੁੱਢੀ ਹੋ ਗਈ ਹਾਂ, ਤਿੰਨ ਵੀਹਾਂ ਤੋਂ ਵੀ ਵੱਡੀ...."

ਫੇਰ ਉਹ ਨਸਵਾਰ ਦੀ ਚੂੰਢੀ ਭਰਦੀ ਤੇ ਮੈਨੂੰ ਅਜੀਬ-ਅਜੀਬ ਕਹਾਣੀਆਂ ਸੁਣਾਂਦੀ-ਸੰਤਾਂ ਦੀਆਂ, ਜਾਨਵਰਾਂ ਦੀਆਂ, ਦਿਆਲੂ ਚੋਰਾਂ ਦੀਆਂ ਤੇ ਭੂਤਾਂ ਪ੍ਰੇਤਾਂ ਦੀਆਂ।

ਕਹਾਣੀ ਸੁਣਾਂਦਿਆਂ ਉਹਦੀ ਆਵਾਜ਼ ਨਿਮ੍ਹੀ ਤੇ ਗੁੱਝੀ ਹੋ ਜਾਂਦੀ। ਉਹਦਾ ਮੂੰਹ ਮੇਰੇ ਮੂੰਹ ਦੇ ਨੇੜੇ ਹੁੰਦਾ, ਤੇ ਉਹ ਫੈਲੀਆਂ ਹੋਈਆਂ ਅੱਖਾਂ ਨਾਲ ਮੇਰੀਆਂ ਅੱਖਾਂ ਵਿੱਚ ਤੱਕਦੀ, ਜਿਵੇਂ ਉਹ ਮੇਰੇ ਦਿਲ ਵਿੱਚ ਤਾਕਤ ਦੀ ਇੱਕ ਰੌ ਭਰਦੀ। ਉਹ ਜਿਵੇਂ ਬੋਲਦੀ ਨਹੀਂ ਸੀ, ਗਾਉਂਦੀ ਸੀ। ਉਹਦੀ ਕਹਾਣੀ ਜਿਉਂ-ਜਿਉਂ ਅੱਗੇ ਵਧਦੀ, ਉਹਦੀ ਬੋਲੀ ਹੋਰ ਵੀ ਸੰਗੀਤ-ਮਈ ਹੋ ਜਾਂਦੀ। ਉਹਨੂੰ ਸੁਣਨਾ ਇੱਕ ਅਪਾਰ ਖ਼ੁਸ਼ੀ ਸੀ ਤੇ ਉਹ ਜਦੋਂ ਇੱਕ ਕਹਾਣੀ ਮੁਕਾ ਲੈਂਦੀ ਸੀ, ਮੈਂ ਬੋਲ ਉਠਦਾ ਸਾਂ:

"ਹੋਰ ਸੁਣਾ।"

"ਫੇਰ ਇੰਝ ਹੋਇਆ: ਬੌਣਾ ਗਰਮ ਹਮਾਮ ਦੇ ਹੇਠਾਂ ਬੈਠਾ ਹੋਇਆ ਸੀ, ਉਹਦੇ ਲੰਬੇ ਲੰਬੇ ਨਹੁੰਆਂ ਵਾਲੇ ਪੰਜੇ ਵਿੱਚ ਲੱਕੜੀ ਦਾ ਪਤਲਾ ਜਿਹਾ ਟੋਟਾ ਫੜਿਆ ਹੋਇਆ ਸੀ। ਪਾਸੇ ਮਾਰਦਾ ਤੇ 'ਕਰਾਂਹਦਾ ਸੀ, "ਚੂਹੀਏ! ਚੂਹੀਏ! ਮੈ ਮਰ ਜਾਵਾਂਗਾ, ਓ ਨਿੱਕੀਏ ਚੂਹੀਏ!"

ਨਾਨੀ ਆਪਣੇ ਪੈਰ ਨੂੰ ਫੜ ਲੈਂਦੀ, ਪਿੰਡੇ ਨੂੰ ਝੂਣਦੀ, ਉਹਦਾ ਮੂੰਹ ਵੱਟਿਆ-

ਘੁੱਟਿਆ ਜਾਂਦਾ, ਜਿਵੇਂ ਸਾਰੀ ਪੀੜ ਉਹਨੂੰ ਹੁੰਦੀ ਪਈ ਸੀ।

ਮਲਾਹ ਆਣ ਕੇ ਦੁਆਲੇ ਬਹਿ ਜਾਂਦੇ— ਬੜੇ ਬੀਬੇ ਤੇ ਦਾਹੜੀਆਂ ਵਾਲੇ। ਉਹ ਸੁਣ ਸੁਣ ਕੇ ਹੱਸਦੇ, ਸਲਾਹੁੰਦੇ ਤੇ ਉਹਨੂੰ ਹੋਰ ਸੁਣਾਉਣ ਲਈ ਆਖਦੇ।

"ਸੁਣਾਈ ਜਾ! ਅੰਮਾ! ਇੱਕ ਹੋਰ ਸੁਣਾ।"

ਤੇ ਫੇਰ ਉਹ ਆਖਦੇ:

"ਅੱਜ ਤੂੰ ਰੋਟੀ ਸਾਡੇ ਨਾਲ ਖਾਈਂ।"

ਰੋਟੀ ਵੇਲੇ ਉਹਦੀ ਖ਼ਾਤਰ ਲਈ ਉਹਨੂੰ ਵੋਦਕਾ ਦੇਂਦੇ ਤੇ ਮੈਨੂੰ ਖ਼ਰਬੂਜ਼ਾ ਤੇ ਹਦਵਾਣਾ ਦੇਂਦੇ। ਪਰ ਇਹ ਸਭ ਕੁਝ ਚੁੱਪ-ਚੁਪਾਤੇ ਹੁੰਦਾ ਸੀ। ਕਿਉਂਕਿ ਬੇੜੀ ਵਿੱਚ ਇੱਕ ਅਜਿਹਾ ਬੰਦਾ ਸੀ, ਜੀਹਨੇ ਫਲ ਖਾਣ ਤੋਂ ਮਨ੍ਹਾਂ ਕੀਤਾ ਹੋਇਆ ਸੀ। ਜੇ ਉਹ ਕਿਸੇ ਦੇ ਹੱਥ ਵਿੱਚ ਫਲ ਵੇਖ ਲੈਂਦਾ ਸੀ, ਹੱਥੋਂ ਖੋਹ ਕੇ ਪਾਣੀ ਵਿੱਚ ਸੁੱਟ ਦੇਂਦਾ ਸੀ। ਉਹਦੀ ਪੁਸ਼ਾਕ ਫ਼ੌਜੀਆਂ ਵਰਗੀ ਸੀ। ਉੱਤੇ ਪਿੱਤਲ ਦੇ ਬਟਨ ਮੜ੍ਹੇ ਹੋਏ ਸਨ। ਤੇ ਉਹਨੇ ਹਰ ਵੇਲੇ ਸ਼ਰਾਬ ਪੀਤੀ ਹੁੰਦੀ ਸੀ। ਲੋਕ ਉਹਦੇ ਕੋਲੋਂ ਉਰ੍ਹਾਂ ਪਰ੍ਹਾਂ ਹੀ ਰਹਿੰਦੇ ਸਨ।

ਮੇਰੀ ਮਾਂ ਕਦੇ ਹੀ ਡੈਕ ਉੱਤੇ ਆਉਂਦੀ ਸੀ, ਸਾਡੇ ਕੋਲੋਂ ਪਰ੍ਹਾਂ ਹੀ ਰਹਿੰਦੀ ਸੀ। ਤੇ ਹਮੇਸ਼ਾ ਵਾਂਗ ਚੁੱਪ ਦੀ ਚੁੱਪ। ਅੱਜ ਤੱਕ ਮੈਨੂੰ ਇਹੋ ਯਾਦ ਹੈ ਕਿ ਉਹ ਲੰਬੀ ਤੇ ਸੁਡੌਲ ਸੀ। ਉਹਦੇ ਪੀਡੇ ਸਉਲੇ ਮੂੰਹ ਦੁਆਲੇ ਸੋਹਣੇ ਵਾਲ ਗੁੰਦੇ ਹੋਏ ਹੁੰਦੇ ਸਨ— ਉਹ ਦੀ ਸ਼ਕਤੀ ਤੇ ਉਹਦੀ ਸਖ਼ਤੀ ਇੰਝ ਜਾਪਦੀ ਸੀ ਜਿਵੇਂ ਉਹਦੇ ਪਿੱਛੇ ਇੱਕ ਧੁੰਦ ਹੋਵੇ ਜਾਂ ਇੱਕ ਚਮਕਦਾ ਬੱਦਲ ਹੋਵੇ। ਉਦੀਆਂ ਅੱਖਾਂ ਨਾਨੀ ਵਾਂਗ ਹੀ ਵੱਡੀਆਂ-ਵੱਡੀਆਂ ਹਨ। ਵਰ੍ਹਿਆਂ ਪਿੱਛੋਂ ਵੀ ਉਹਦੀਆਂ ਭੂਰੀਆਂ ਅੱਖਾਂ ਦੀ ਚਮਕ ਮੈਨੂੰ ਬੜੀ ਨਿਰਮੋਹ ਦਿਸਦੀ ਹੈ।

ਇੱਕ ਦਿਨ ਉਹਨੇ ਸਖ਼ਤੀ ਨਾਲ ਆਖਿਆ:

"ਮਾਂ! ਤੂੰ ਆਪਣਾ ਹਾਸਾ ਉਡਵਾਂਦੀ ਰਹਿਨੀ ਏਂ?"

"ਲੋਕ ਹਸਦੇ ਨੇ ਤਾਂ ਹੱਸਣ ਪਏ!" ਮੇਰੀ ਨਾਨੀ ਨੇ ਸਰਲਤਾ ਨਾਲ ਆਖਿਆ "ਹੱਸਣ ਖੇਡਣ ਨਾਲ ਬੰਦਾ ਚੰਗਾ ਰਹਿੰਦਾ ਏ।"

ਜਦੋਂ ਅਸੀਂ ਨਿਜ਼ਨੀ ਪਹੁੰਚੇ, ਮੇਰੀ ਨਾਨੀ ਬਾਲਾਂ ਵਾਂਗ ਉੱਮ੍ਹਲ ਪਈ, "ਵੇਖ, ਵੇਖ, ਕਿੰਨਾ ਸੋਹਣਾ ਏ!" ਉਹਨੇ ਮੇਰਾ ਹੱਥ ਘੁੱਟ ਕੇ ਫੜਿਆ , ਤੇ ਮੈਨੂੰ ਜੰਗਲੇ ਵੱਲ ਧਕਦੀ ਆਖਣ ਲੱਗੀ, "ਅਹੁ ਵੇਖ ਤੇਰਾ ਨਿਜ਼ਨੀ, ਕਿੰਨਾ ਸੋਹਣਾ! ਗਿਰਜਿਆਂ ਦੇ ਗੁੰਬਦਾਂ ਵੱਲ ਵੇਖ, ਜਿਵੇਂ ਉਹ ਅਸਮਾਨ ਵੱਲ ਉਡਦੇ ਪਏ ਨੇ।" ਉਹ ਮੇਰੀ ਮਾਂ ਵਲ ਤੱਕੀ, ਉਹਦੀਆਂ ਅੱਖਾਂ ਭਰ ਆਈਆਂ ਸਨ, "ਇੱਕ ਵਾਰੀ ਵੇਖ ਵਾਰਯੁਸ਼ਾ! ਮੇਰਾ ਖ਼ਿਆਲ ਏ, ਤੈਨੂੰ ਤੇ ਭੁਲ ਵੀ ਗਿਆ ਹੋਵੇਗਾ! ਅੱਜ ਇਸ ਖ਼ੁਸ਼ੀ ਦਾ ਘੁੱਟ ਭਰ ਲੈ!"

ਮਾਂ ਦੀ ਮੁਸਕਰਾਹਟ ਬੁਝੀ ਹੋਈ ਸੀ।

ਏਸ ਸੋਹਣੇ ਸ਼ਹਿਰ ਦੇ ਸਾਹਮਣੇ ਸਟੀਮਰ ਖਲੋ ਗਿਆ। ਦਰਿਆ ਦੇ ਅੱਧ ਵਿੱਚ, ਦੁਆਲੇ ਜਹਾਜ਼ਾਂ ਦੀ ਭੀੜ, ਸੈਂਕੜੇ ਬਾਦਬਾਨਾਂ ਦਾ ਝੁਰਮੁਟ. ਲੋਕਾਂ ਨਾਲ ਪੂਰੀ ਹੋਈ ਇੱਕ ਵੱਡੀ ਬੇੜੀ ਸਾਡੇ ਸਟੀਮਰ ਦੇ ਕੋਲ ਆਈ, ਤੇ ਲਮਕਦੀ ਪੌੜੀ ਦੇ ਕੁੰਡੇ ਨਾਲ ਬੱਝ ਗਈ।

ਲੋਕ ਡੈੱਕ ਉੱਤੇ ਚੜ੍ਹ ਗਏ। ਉਨ੍ਹਾਂ ਦੇ ਮੂਹਰੇ ਇੱਕ ਲੰਬੇ ਕਾਲੇ ਕੋਟ ਵਾਲਾ ਇੱਕ ਪਤਲਾ ਜਿਹਾ ਬੁੱਢਾ ਆਦਮੀ ਸੀ। ਉਹਦੀਆਂ ਅੱਖਾਂ ਜ਼ਹਿਰ-ਮੁਹਰਾ, ਨੱਕ ਤੋਤੇ ਚੁੰਝੀ ਤੇ ਦਾੜ੍ਹੀ ਸੁਨਹਿਰੀ-ਲਾਲ ਸੀ।

"ਓ ਪਿਤਾ ਜੀ!" ਮੇਰੀ ਮਾਂ ਨੇ ਉੱਚੀ ਸਾਰੀ ਆਖਿਆ ਤੇ ਆਪਣੇ ਆਪ ਨੂੰ ਉਹਦੀਆਂ ਬਾਹਵਾਂ ਦੇ ਹਵਾਲੇ ਕਰ ਦਿੱਤਾ। ਉਹਨੇ ਆਪਣੇ ਨਿਕੇ ਲਾਲ ਹੱਥਾਂ ਵਿੱਚ ਮੇਰੀ ਮਾਂ ਦਾ ਮੱਥਾ ਥੰਮਿਆ, ਉਹਦੀਆਂ ਗੱਲ੍ਹਾਂ ਨੂੰ ਦੁਲਾਰਦਾ ਭਰੇ ਹੋਏ ਗਲੇ ਨਾਲ ਆਖਣ ਲੱਗਾ:

"ਉਹ! ਮੇਰੀ ਝੱਲੀ ਧੀ! ਤੂੰ ਆ ਗਈ....ਆਹ! ... ਆਹ..."

ਨਾਨੀ ਛੇਤੀ-ਛੇਤੀ ਸਭਨਾਂ ਨੂੰ ਘੁਟਦੀ ਚੁੰਮਦੀ ਪਈ ਸੀ—ਸਟੀਮਰ ਦੇ ਪੱਖੇ ਵਾਂਗ ਘੁੰਮਦੀ ਫਿਰਦੀ।

"ਐਧਰ ਆ, ਛੇਤੀ" ਉਹਨੇ ਆਖਿਆ ਤੇ ਮੈਨੂੰ ਧੱਕ ਕੇ ਲੋਕਾਂ ਦੇ ਅਗਾੜ੍ਹੀ ਕੀਤਾ, "ਇਹ ਤੇਰਾ ਮਾਮਾ ਮਿਖਾਈਲ, ਇਹ ਯਾਕੋਵ, ਇਹ ਤੇਰੀ ਮਾਮੀ ਨਤਾਲੀਆ। ਇਹ ਦੋਵੇਂ ਮੁੰਡੇ ਤੇਰੇ ਮਾਮਿਆਂ ਦੇ ਪੁੱਤਰ। ਦੋਹਾਂ ਦਾ ਨਾਂ ਸਾਸ਼ਾ ਏ, ਇਹ ਮਾਮੇ ਦੀ ਧੀ ਕਤੇਰਿਨਾ। ਸਾਰਾ ਸਾਡਾ ਕੁਨਬਾ, ਬਸ ਏਨੇ ਜਣੇ!"

"ਤੇਰਾ ਕੀ ਹਾਲ ਏ?" ਮੇਰੇ ਨਾਨੇ ਨੇ ਮੇਰੀ ਨਾਨੀ ਨੂੰ ਪੁਛਿਆ।

ਉਨ੍ਹਾਂ ਦੋਹਾਂ ਨੇ ਇੱਕ ਦੂਸਰੇ ਨੂੰ ਤਿੰਨ ਵਾਰ ਚੁੰਮਿਆ।

ਫੇਰ ਮੇਰੇ ਨਾਨੇ ਨੇ ਮੈਨੂੰ ਭੀੜ ਵਿੱਚੋਂ ਖਿੱਚ ਲਿਆ ਤੇ ਮੇਰੇ ਸਿਰ ਉੱਤੇ ਆਪਣਾ ਹੱਥ ਰੱਖ ਕੇ ਆਖਿਆ:

"ਓ! ਤੂੰ ਕੌਣ ਏਂ?"

"ਮੈਂ ਅਸਤਰਖ਼ਾਨ ਤੋਂ ਆਇਆ ਵਾਂ, ਕੈਬਿਨ ਵਿੱਚ ਸਾਂ।"

"ਇਹ ਕੀ ਆਖਦਾ ਪਿਆ ਏ?" ਮੇਰੇ ਨਾਨੇ ਨੇ ਮੇਰੀ ਮਾਂ ਵਲ ਮੁੜ ਕੇ ਆਖਿਆ। ਤੇ ਜਵਾਬ ਨੂੰ ਉਡੀਕੇ ਬਿਨਾਂ ਹੀ ਮੈਨੂੰ ਲੈ ਕੇ ਅੱਗੇ ਤੁਰ ਪਿਆ "ਨਿਰੀਆਂ ਪਿਉ ਵਰਗੀਆਂ ਗੱਲ੍ਹਾਂ" ਉਹਨੇ ਆਖਿਆ, "ਚਲੋ ਬੇੜੀ ਵਿੱਚ ਬੈਠੀਏ।"

ਬੇੜੀ ਕੰਢੇ ਉੱਤੇ ਲੱਗੀ। ਅਸੀਂ ਘਾਟ ਵਲ ਵੱਧੇ। ਦੋਹੀਂ ਪਾਸੇ ਉੱਚੀ ਕੰਧ ਸੀ, ਪੈਰਾਂ ਹੇਠਾਂ ਪੀਲਾ ਮਿੱਧਿਆ ਹੋਇਆ ਘਾਹ ਸੀ।

ਮੇਰਾ ਨਾਨਾ ਮੇਰੀ ਮਾਂ ਨੂੰ ਲਈ ਅੱਗੇ ਅੱਗੇ ਚਲ ਰਿਹਾ ਸੀ। ਉਹ ਮਸਾਂ ਉਹਦੇ ਮੋਢਿਆਂ ਤੱਕ ਅਪੜਦਾ ਸੀ, ਉਹ ਛੋਟੇ ਤੇ ਤਿੱਖੇ ਕਦਮ ਚੁਕਦਾ ਪਿਆ ਸੀ; ਮਾਂ ਨੂੰ ਉਹਦੇ ਵਲ ਵੇਖਣ ਲਈ ਉੜਨਾ ਪੈਂਦਾ ਸੀ, ਜਿਵੇਂ ਉਤੋਂ ਕੋਈ ਪੰਖੇਰੂ ਝਾਕਦਾ ਹੋਵੇ। ਉਨ੍ਹਾਂ ਦੇ ਪਿੱਛੇ ਮੇਰੇ ਮਾਮੇ ਤੁਰਦੇ ਪਏ ਸਨ, ਚੁਪ ਚਾਪ। ਮੇਰੇ ਮਾਮੇ ਮਿਖਾਈਲ ਦੇ ਵਾਲ ਕਾਲੇ ਤੇ ਸਿੱਧੇ ਸਨ ਤੇ ਉਹਦਾ ਜੁੱਸਾ ਮੇਰੇ ਨਾਨੇ ਵਾਂਗ ਹੀ ਪਤਲਾ ਜਿਹਾ ਸੀ। ਮੇਰੇ ਦੂਸਰੇ ਮਾਮੇ ਯਾਕੋਵ ਦੇ ਵਾਲ ਭੂਰੇ ਤੇ ਛੱਲਿਆਂ ਵਾਲੇ ਸਨ।

ਫੇਰ ਕੁੱਝ ਮੋਟੀਆਂ ਤੀਵੀਆਂ ਆਈਆਂ, ਉਨ੍ਹਾਂ ਦੇ ਕਪੜੇ ਗੂੜ੍ਹੇ ਰੰਗਾਂ ਦੇ ਸਨ। ਨਾਲ ਕੋਈ ਛੇ ਬੱਚੇ ਸਨ। ਸਾਰੇ ਮੇਰੇ ਕੋਲੋਂ ਵੱਡੇ ਸਨ ਤੇ ਬਿਲਕੁਲ ਚੁੱਪ ਸਨ। ਮੈਂ ਆਪਣੀ

ਨਾਨੀ ਨਾਲ ਤੇ ਛੋਟੀ ਮਾਮੀ ਨਤਾਲੀਆ ਨਾਲ ਤੁਰਦਾ ਪਿਆ ਸੀ। ਉਹਦਾ ਮੂੰਹ ਪੀਲਾ ਜ਼ਰਦ ਤੇ ਅੱਖਾਂ ਨੀਲੀਆਂ ਸਨ, ਤੇ ਉਹਦਾ ਪੇਟ ਬੜਾ ਵਧਿਆ ਹੋਇਆ ਸੀ। ਥੋੜ੍ਹੇ—ਥੋੜ੍ਹੇ ਚਿਰ ਪਿੱਛੋਂ ਉਹ ਖਲੋ ਜਾਂਦੀ, ਹਫ਼ ਕੇ ਸਾਹ ਕਢਦੀ ਤੇ ਆਖਦੀ:

"ਮੇਰੇ ਕੋਲੋਂ ਇੱਕ ਕਦਮ ਵੀ ਹੋਰ ਨਹੀਂ ਪੁਟਿਆ ਜਾਂਦਾ।"

"ਉਹ ਤੈਨੂੰ ਕਾਹਨੂੰ ਨਾਲ ਲਿਆਏ ਨੇ?" ਮੇਰੀ ਨਾਨੀ ਗ਼ੁੱਸੇ ਨਾਲ ਆਖਦੀ, "ਮੂਰਖਾਂ ਦਾ ਟੱਬਰ।"

ਮੈਨੂੰ ਨਾ ਛੋਟੇ ਚੰਗੇ ਲੱਗੇ, ਨਾ ਵੱਡੇ। ਉਨ੍ਹਾਂ ਸਾਰਿਆਂ ਵਿੱਚ ਮੈਂ ਪਰਾਇਆ ਪਰਾਇਆ ਲੱਗਦਾ ਸਾਂ। ਮੇਰੀ ਨਾਨੀ ਵੀ ਜਿਵੇਂ ਉਨ੍ਹਾਂ ਸਾਰਿਆਂ ਵਿੱਚ ਹੀ ਗੁਆਚ ਗਈ ਸੀ।

ਖ਼ਾਸ ਕਰ ਮੈਨੂੰ ਆਪਣਾ ਨਾਨਾ ਬਿਲਕੁਲ ਨਹੀਂ ਚੰਗਾ ਲੱਗਾ। ਜਿਵੇਂ ਕੋਈ ਦੁਸ਼ਮਣ ਨੂੰ ਸੁੰਘ ਲੈਂਦਾ ਹੈ। ਮੈਂ ਚੁਕੰਨਾ ਹੋ ਕੇ ਉਹਨੂੰ ਘੋਖਣ ਲੱਗ ਪਿਆ।

ਅਸੀਂ ਘਾਟ ਦੇ ਉਪਰਲੇ ਸਿਰੇ ਅਪੜ ਗਏ। ਸੱਜੇ ਬੰਨੇ, ਸਿਖ਼ਰ ਉੱਤੇ ਇੱਕ ਇੱਕ-ਮੰਜ਼ਲਾ ਬਣਿਆ ਹੋਇਆ ਸੀ। ਜਿਹਦੇ ਕੋਲੋਂ ਇੱਕ ਗਲੀ ਸ਼ੁਰੂ ਹੁੰਦੀ ਸੀ। ਮਕਾਨ ਦਾ ਰੰਗ ਮੈਲਾ ਗੁਲਾਬੀ ਸੀ, ਬਾਰੀਆਂ ਅਗਾਂਹ ਨੂੰ ਵਧੀਆਂ ਹੋਈਆਂ ਸਨ, ਤੇ ਛੱਤ ਉਨ੍ਹਾਂ ਦੇ ਉੱਤੇ ਉੜੀ ਹੋਈ ਸੀ। ਬਾਹਰੋਂ ਵੇਖਿਆਂ ਇਹ ਮੈਨੂੰ ਬੜਾ ਵੱਡਾ ਜਾਪਿਆ ਸੀ, ਪਰ ਅੰਦਰ ਕਮਰੇ ਭੀੜੇ, ਹਨੇਰੇ ਤੇ ਤੂੜੇ ਹੋਏ ਸਨ। ਲੋਕ ਉਨ੍ਹਾਂ ਕਮਰਿਆਂ ਵਿੱਚ ਇਵੇਂ ਖਹਿਬੜਦੇ ਪਏ ਸਨ, ਜਿਵੇਂ ਘਾਟ ਉੱਤੇ ਲਗਣ ਲੱਗਿਆਂ ਬੇੜੀ ਦੇ ਮੁਸਾਫ਼ਰ। ਬੱਚੇ ਚਰੋਟੀਆਂ ਚਿੜੀਆਂ ਵਾਂਗ ਭੌਂਦੇ ਪਏ ਸਨ। ਸਾਰੇ ਘਰ ਵਿੱਚੋਂ ਇੱਕ ਤਿੱਖੀ ਅਜੀਬ ਹਵਾੜ੍ਹ ਆਉਂਦੀ ਪਈ ਸੀ।

ਮੈਂ ਬਾਹਰ ਵੇਹੜੇ ਵਿੱਚ ਆ ਗਿਆ, ਇਹ ਵੀ ਕੋਈ ਚੰਗਾ ਨਹੀਂ ਸੀ। ਸਭਨੀਂ ਥਾਈਂ ਗੂੜ੍ਹੇ ਰੰਗਦਾਰ ਪਾਣੀ ਨਾਲ ਭਰੇ ਹੋਏ ਕੜਾਹੇ ਪਏ ਹੋਏ ਸਨ। ਵੱਡੇ-ਵੱਡੇ ਥਾਨ ਰੱਸੀਆਂ ਉੱਤੇ ਸੁਕਣੇ ਪਏ ਹੋਏ ਸਨ। ਵਿਹੜੇ ਦੇ ਇੱਕ ਪਾਸੇ ਇੱਕ ਟੁੱਟਾ ਭੱਜਾ ਢਾਰਾ ਸੀ, ਅੰਦਰ ਚੁੱਲ੍ਹੇ ਵਿੱਚ ਲੱਕੜਾਂ ਬਲਦੀਆਂ ਪਈਆਂ ਸਨ, ਕੋਈ ਚੀਜ਼ ਉੱਬਲਦੀ-ਕੜ੍ਹਦੀ ਪਈ ਸੀ, ਪਾਸੇ ਤੋਂ ਕੋਈ ਬੰਦਾ ਉੱਚੀ ਸਾਰੀ ਅਜੀਬ ਜਹੇ ਲਫ਼ਜ਼ ਆਖਦਾ ਪਿਆ ਸੀ:

"ਜ਼ਰਦ ਚਮੇਲੀ, ਤੂਤੀਆਂ, ਗੰਧਕ ਦਾ ਤੇਜ਼ਾਬ......"

## 2

ਇਹ ਇੱਕ ਤਿੱਖੀ, ਹਾਦਸਿਆਂ ਭਰੀ ਤੇ ਅਕਿਹ ਅਜੀਬ ਜ਼ਿੰਦਗੀ ਦਾ ਮੁੱਢ ਸੀ। ਇਹ ਮੈਨੂੰ ਇੱਕ ਉਦਾਸ ਕਹਾਣੀ ਵਾਂਗ ਚੇਤੇ ਹੈ, ਜੋ ਕਿ ਕਿਸੇ ਅਲੌਕਿਕ ਕਹਾਣੀਕਾਰ ਨੇ ਸੁਣਾਈ ਹੋਵੇ, ਇੱਕ ਸੱਚੀ ਦਰਦੀਲੀ ਕਹਾਣੀ। ਹੁਣ, ਜਦੋਂ ਮੈਂ ਬੀਤੇ ਨੂੰ ਦੁਹਰਾਂਦਾ ਹਾਂ, ਕਦੇ ਕਦੇ ਮੈਨੂੰ ਇਹ ਭਰੋਸਾ ਕਰਨਾ ਔਖਾ ਹੋ ਜਾਂਦਾ ਹੈ ਕਿ ਇਹ ਸਚੀ ਮੁੱਚੀ ਇੰਝ ਹੀ ਸੀ। ਜੀਅ ਕਰਦਾ ਹੈ ਕਈਆਂ ਸਚਾਈਆਂ ਨੂੰ ਮੈਂ ਨਾ ਮੰਨਾਂ—ਇਸ "ਮੂਰਖ ਕਬੀਲੇ" ਦੀ ਜ਼ਿੰਦਗੀ ਏਨੀ ਬੇਤਰਸ ਤੇ ਪਛੜੀ ਹੋਈ ਸੀ।

ਪਰ ਸੱਚ ਨੂੰ ਕਿਸੇ ਭੈ ਦੀ ਲੋੜ ਨਹੀਂ ਹੁੰਦੀ ਤੇ ਮੈਂ ਇਹ ਆਪਣੇ ਬਾਰੇ ਨਹੀਂ ਲਿਖ

ਰਿਹਾ, ਇੱਕ ਸਾਹ ਘੁਟਵੇਂ ਤੇ ਡਰਾਉਣੇ ਵਾਤਾਵਰਣ ਬਾਰੇ ਲਿਖ ਰਿਹਾ ਹਾਂ, ਜਿਹਦੇ ਵਿੱਚ ਆਮ ਰੂਸੀ ਲੋਕ ਰਹਿੰਦੇ ਰਹੇ ਹਨ ਅਤੇ ਅਜੇ ਵੀ ਰਹਿ ਰਹੇ ਹਨ।

ਮੇਰੇ ਨਾਨੇ ਦਾ ਘਰ ਵੈਰ ਵਿਰੋਧ ਦੇ ਧੂੰਏਂ ਨਾਲ ਭਰਿਆ ਹੋਇਆ ਸੀ, ਹਰ ਇੱਕ ਦਾ ਸਭ ਨਾਲ ਵਿਰੋਧ। ਸਭਨਾਂ ਵੱਡਿਆਂ ਦੀਆਂ ਨਾੜਾਂ ਵਿੱਚ ਜਿਵੇਂ ਇਹ ਜ਼ਹਿਰ ਰਚ ਗਿਆ ਹੋਇਆ ਸੀ, ਇਥੋਂ ਤੱਕ ਕਿ ਬੱਚਿਆਂ ਨੂੰ ਵੀ ਇਹ ਦੀ ਛੂਤ ਲੱਗ ਗਈ ਹੋਈ ਸੀ। ਪਿਛੋਂ ਮੈਨੂੰ ਨਾਨੀ ਦੀਆਂ ਕਹਾਣੀਆਂ ਤੋਂ ਪਤਾ ਲੱਗਾ ਕਿ ਮੇਰੀ ਮਾਂ ਐਨ ਉਸ ਮੌਕੇ ਉੱਤੇ ਆਈ ਸੀ, ਜਦੋਂ ਕਿ ਉਹਦੇ ਭਰਾ ਆਪਣੇ ਪਿਉ ਨੂੰ ਜਾਇਦਾਦ ਵੰਡਣ ਲਈ ਆਖ ਰਹੇ ਸਨ। ਅਚਾਨਕ ਮੇਰੀ ਮਾਂ ਦੇ ਆਉਣ ਨੇ ਇਸ ਮੰਗ ਨੂੰ ਹੋਰ ਵੀ ਜ਼ਰੂਰੀ ਬਣਾ ਦਿੱਤਾ। ਉਹ ਡਰਦੇ ਸਨ ਕਿ ਮੇਰੀ ਮਾਂ ਆਪਣੇ ਉਸ ਦਾਜ ਦੀ ਮੰਗ ਕਰੇਗੀ, ਜਿਹੜਾ ਉਹਦੇ ਪਿਉ ਨੇ ਇਸ ਲਈ ਦੇਣੋਂ ਰੋਕ ਲਿਆ ਸੀ ਕਿ ਉਹਨੇ ਉਹਦੇ ਆਖੇ ਤੋਂ ਬਾਹਰਿਆ ਹੋ ਕੇ ਮਨ-ਚਾਹਿਆ ਵਿਆਹ ਕਰ ਲਿਆ ਸੀ।

ਮੇਰੇ ਮਾਪਿਆਂ ਨੇ ਮੰਗ ਕੀਤੀ ਕਿ ਦਾਜ ਵਾਲੇ ਹਿੱਸੇ ਨੂੰ ਉਨ੍ਹਾਂ ਦੋਹਾਂ ਵਿੱਚ ਵੰਡ ਦਿੱਤਾ ਜਾਵੇ। ਪਿੱਛਲੇ ਕੁੱਝ ਚਿਰ ਤੋਂ ਉਨ੍ਹਾਂ ਦੋਹਾਂ ਵਿੱਚ ਇਹ ਝਗੜਾ ਚਲਦਾ ਪਿਆ ਸੀ ਕਿ ਕਿਹੜਾ ਜਣਾ ਸ਼ਹਿਰ ਵਿੱਚ ਦੁਕਾਨ ਖੋਹਲੇ ਤੇ ਕਿਹੜਾ ਕੁਨਾਵਿਨੋ ਬਸਤੀ ਵਿੱਚ, ਜਿਹੜੀ ਕਿ ਓਕਾ ਦਰਿਆ ਤੋਂ ਪਰਲੇ ਪਾਰ ਸੀ।

ਸਾਡੇ ਆਉਣ ਤੋਂ ਛੇਤੀ ਪਿੱਛੋਂ ਚੌਂਕੇ ਵਿੱਚ ਇਹ ਝਗੜਾ ਚਲ ਪਿਆ, ਅਸੀਂ ਉਸ ਵੇਲੇ ਰੋਟੀ ਖਾਂਦੇ ਪਏ ਸਾਂ। ਅਚਾਨਕ ਮੇਰੇ ਦੋਵੇਂ ਮਾਮੇ ਉੱਠ ਖਲੋਤੇ ਤੇ ਮੇਜ਼ ਉੱਤੇ ਉਡ ਕੇ ਮੇਰੇ ਨਾਨੇ ਉੱਤੇ ਗਰਜਨ ਤੇ ਕੜਕਣ ਲੱਗੇ, ਕੁੱਤਿਆਂ ਵਾਂਗ ਉਹ ਝਈਆਂ ਲੈਂਦੇ ਤੇ ਆਪਣੇ ਦੰਦ ਵਿਖਾਂਦੇ ਪਏ ਸਨ। ਮੇਰੇ ਨਾਨੇ ਨੇ ਮੇਜ਼ ਉੱਤੇ ਜ਼ੋਰ ਦੀ ਚਿਮਚਾ ਮਾਰਿਆ, ਉਹਦਾ ਮੂੰਹ ਭਖ਼ ਉਠਿਆ ਸੀ ਤੇ ਉਹ ਪਾਟੀ ਹੋਈ ਆਵਾਜ਼ ਵਿੱਚ ਚੀਕਿਆ:

"ਮੈਂ ਤੁਹਾਨੂੰ ਆਪਣੇ ਘਰੋਂ ਕੱਢ ਦਿਆਂਗਾ ਤੇ ਤੁਸੀਂ ਗਲੀਆਂ ਵਿੱਚ ਮੰਗਦੇ ਫਿਰੋਗੇ।"

ਮੇਰੀ ਨਾਨੀ ਦਾ ਮੂੰਹ ਪੀੜ ਨਾਲ ਅੱਟਿਆ ਹੋਇਆ ਸੀ, ਉਹਨੇ ਆਖਿਆ:

"ਜੋ ਕੁੱਝ ਹੈ, ਦੇਦੇ ਇਨ੍ਹਾਂ ਨੂੰ, ਦੇ ਪਰਾਂ ਸਭ ਕੁੱਝ, ਤੇ ਆਪ ਥੋੜਾ ਜਿਹਾ ਚੈਨ ਲੈ ਲੈ।"

"ਚੁੱਪ! ਤੂੰ ਹੀ ਇਨ੍ਹਾਂ ਨੂੰ ਸ਼ਹਿ ਦੇਨੀ ਏਂ।" ਉਹਨੇ ਅੱਖਾਂ ਕੱਢ ਕੇ ਆਖਿਆ। ਇਹ ਬੜਾ ਅਜੀਬ ਲੱਗਦਾ ਸੀ ਕਿ ਉਹਦੇ ਵਰਗਾ ਸੁਕੜ ਜਿਹਾ ਬੰਦਾ ਇਸ ਤਰ੍ਹਾਂ ਕੰਨ-ਪਾੜਵਾਂ ਬੋਲ ਸਕਦਾ ਸੀ।

ਮੇਰੀ ਮਾਂ ਉੱਠੀ ਤੇ ਹੌਲੀ ਜਹੀ ਬਾਰੀ ਵਲ ਚਲੀ ਗਈ ਜਿਥੇ ਉਹ ਸਾਰਿਆਂ ਵਲ ਪਿੱਠ ਕਰਕੇ ਖਲੋਤੀ ਰਹੀ।

ਅਚਾਨਕ ਮਿਖ਼ਾਈਲ ਮਾਮੇ ਨੇ ਆਪਣੇ ਭਰਾ ਦੇ ਮੂੰਹ ਉੱਤੇ ਜ਼ੋਰ ਦੀ ਘਸੁੰਨ ਮਾਰਿਆ। ਦੂਸਰਾ ਜ਼ੋਰ ਦੀ ਗੁਰਾਇਆ ਤੇ ਉਹਨੇ ਆਪਣੇ ਭਰਾ ਨੂੰ ਗਲੋਂ ਫੜ ਲਿਆ। ਦੋਵੇਂ

ਫ਼ਰਸ਼ ਉੱਤੇ ਗੁਛਮਗੁਛਾ ਹੋ ਗਏ, ਦੋਵੇਂ ਦੰਦ ਪੀਂਹਦੇ, ਸਾਹੋ ਸਾਹੀ ਤੇ ਗਾਲੀਓ ਗਾਲੀ ਸਨ।

ਬੱਚੇ ਰੋਣ ਲੱਗ ਪਏ। ਮੇਰੀ ਮਾਮੀ ਨਤਾਲੀਆ, ਜਿਹਨੂੰ ਬੱਚਾ ਹੋਣ ਵਾਲਾ ਸੀ, ਘਾਬਰ ਕੇ ਰੋ ਪਈ। ਮੇਰੀ ਮਾਂ ਨੇ ਉਹ ਨੂੰ ਦੋਹਾਂ ਬਾਹਵਾਂ ਵਿੱਚ ਸਾਂਭਿਆ ਤੇ ਬਾਹਰ ਲੈ ਗਈ। ਹਸਮੁੱਖ ਤੇ ਚੇਚਕ ਦੇ ਦਾਗਾਂ ਵਾਲੀ ਯੋਜੀਨੀਆ ਸਭਨਾਂ ਬਾਲਾਂ ਨੂੰ ਚੌਂਕੇ ਵਿੱਚੋਂ ਬਾਹਰ ਲੈ ਗਈ। ਕੁਰਸੀਆਂ ਭੱਜ ਗਈਆਂ। ਕਾਰਖ਼ਾਨੇ ਦਾ ਸਿਖਾਂਦਰੂ ਸਿਗਾਨੋਕ ਮਾਮੇ ਮਿਖ਼ਾਈਲ ਦੀ ਪਿੱਠ ਉੱਤੇ ਚੜ੍ਹ ਬੈਠਾ ਅਤੇ ਗੰਜੇ, ਦਾੜ੍ਹੀ ਵਾਲੇ ਮਿਸਤ੍ਰੀ ਗ੍ਰੈਗੋਰੀ ਇਵਾਨੋਵਿਚ ਨੇ, ਜਿਹਨੇ ਕਾਲੀ ਐਨਕ ਪਾਈ ਹੋਈ ਸੀ, ਚੁੱਪ ਕਰਕੇ ਇੱਕ ਤੌਲੀਆ ਲੈ ਕੇ ਉਹਦੇ ਹੱਥ ਬੰਨ੍ਹਾਂ ਦਿੱਤੇ।

ਮੇਰਾ ਮਾਮਾ ਆਪਣੀ ਪਤਲੀ ਕਾਲੀ ਦਾੜ੍ਹੀ ਨੂੰ ਫ਼ਰਸ਼ ਉੱਤੇ ਰਗੜਦਾ ਪਿਆ ਸੀ ਤੇ ਉਹਦੇ ਮੂੰਹੋਂ ਭਿਆਨਕ ਤੇ ਭਰੜਾਈਆਂ ਹੋਈਆਂ ਆਵਾਜ਼ਾਂ ਨਿਕਲਦੀਆਂ ਪਈਆਂ ਸਨ।

"ਇਹ ਭਰਾ ਨੇ, ਸਕੇ ਭਰਾ,—ਕਿਹੋ ਜਹੇ ਬੰਦੇ ਨੇ!" ਮੇਰਾ ਨਾਨਾ ਮੇਜ਼ ਦੇ ਦੁਆਲੇ ਭੌਂਦਾ ਉੱਚੀ ਉੱਚੀ ਆਖਦਾ ਪਿਆ ਸੀ।

ਝਗੜੇ ਦੇ ਮੁੱਢ ਵੇਲੇ ਹੀ ਮੈਂ ਡਰ ਕੇ ਚੁਲ੍ਹੇ ਦੇ ਬੰਨੇ ਉੱਚੇ ਚੜ੍ਹ ਗਿਆ ਸਾਂ। ਜਿਥੋਂ ਮੈਂ ਵੇਖਦਾ ਪਿਆ ਸਾਂ ਕਿ ਮੇਰੀ ਨਾਨੀ ਮੇਰੇ ਯਾਕੋਵ ਮਾਮੇ ਦੇ ਵਲੂੰਧਰੇ ਮੂੰਹ ਉਤੋਂ ਲਹੂ ਪੂੰਝਦੀ ਪਈ ਸੀ। ਉਹ ਰੋਂਦਾ ਤੇ ਪੈਰ ਪਟਕਦਾ ਪਿਆ ਸੀ। ਮੇਰੀ ਨਾਨੀ ਨਿਰਾਸ ਹੋ ਕੇ ਆਖਦੀ ਪਈ ਸੀ:

"ਕੁੱਝ ਹੋਸ਼ ਕਰੋ! ਕਰਮਾਂ ਮਾਰਿਉ! ਕਿੱਡਾ ਜਾਂਗਲੀ ਟੱਬਰ ਏ!"

ਮੇਰਾ ਨਾਨਾ ਉਹਦੇ ਉੱਤੇ ਗਰਜਿਆ ਤੇ ਆਪਣੀ ਪਾਟੀ ਹੋਈ ਕਮੀਜ਼ ਨੂੰ ਖਿੱਚਣ ਲੱਗਾ:

"ਇਹ ਵਹਿਸ਼ੀ ਤੂੰ ਹੀ ਜੰਮੇ ਨੇ, ਬੁਢੀਏ ਡੈਣੇ!"

ਜਦੋਂ ਯਾਕੋਵ ਮਾਮਾ ਬਾਹਰ ਚਲਾ ਗਿਆ, ਮੇਰੀ ਨਾਨੀ ਇੱਕ ਗੁੱਠੇ ਲੱਗ ਗਈ।

"ਚੰਗੀ ਮਰੀਅਮ!" ਉਹ ਰੋ ਪਈ, "ਮੇਰੇ ਬੱਚਿਆਂ ਨੂੰ ਕੁੱਝ ਅਕਲ ਦੇ!"

ਮੇਰਾ ਨਾਨਾ ਤਾੜੀ ਲਾ ਕੇ ਮੇਜ਼ ਨੂੰ ਵੇਖਦਾ ਪਿਆ ਸੀ, ਜਿਥੇ ਹਰ ਚੀਜ਼ ਉੱਖੜ ਪੁਖੜ ਗਈ ਸੀ।

"ਤੂੰ ਏਨ੍ਹਾਂ ਆਪਣੇ ਪੁੱਤਰਾਂ ਦਾ ਧਿਆਨ ਰੱਖ", "ਉਹਨੇ ਹੌਲੀ ਜਹੀ ਆਖਿਆ, "ਨਹੀਂ ਤਾਂ ਕਿਸੇ ਦਿਨ ਇਹ ਵਾਰਵਾਰਾ ਨੂੰ ਖ਼ਤਮ ਕਰ ਦੇਣਗੇ।"

"ਰੱਬ ਜਾਣੇ ਤੂੰ ਕੀ ਆਖਨਾ ਏਂ! ਤੂੰ ਆਪਣਾ ਝੱਗਾ ਲਾਹ ਮੈਂ ਸੀਊਂ ਦਿਆਂ।" ਨਾਨੀ ਨੇ ਉਹਦਾ ਮੂੰਹ ਆਪਣੇ ਹੱਥਾਂ ਵਿੱਚ ਲਿਆ ਤੇ ਉਹਦੇ ਮੱਥੇ ਨੂੰ ਚੁੰਮਿਆ। ਉਹਦਾ ਕੱਦ ਛੋਟਾ ਸੀ, ਉਹਨੇ ਆਪਣਾ ਸਿਰ ਉਹਦੇ ਮੋਢਿਆਂ ਨਾਲ ਲਾ ਦਿੱਤਾ।

"ਜਾਪਦਾ ਏ ਮੈਂ ਜਾਇਦਾਦ ਵੰਡ ਹੀ ਦਿਆਂ ਤਾਂ ਠੀਕ ਏ।"

"ਹਾਂ।"

ਉਹ ਕਿੰਨਾ ਚਿਰ ਆਪੋ ਵਿੱਚ ਗੱਲਾਂ ਕਰਦੇ ਰਹੇ। ਪਹਿਲੋਂ ਪਹਿਲੋਂ ਉਨ੍ਹਾਂ ਦੀਆਂ

ਗੱਲਾਂ ਵਿੱਚ ਸੁਲਾਹ ਸਫ਼ਾਈ ਸੀ, ਪਰ ਛੇਤੀ ਹੀ ਮੇਰਾ ਨਾਨਾ ਪੈਰਾਂ ਨਾਲ ਫ਼ਰਸ਼ ਨੂੰ ਕੁਰੇਦਣ ਲੱਗ ਪਿਆ, ਜਿਵੇਂ ਲੜਣ ਤੋਂ ਪਹਿਲਾਂ ਕੋਈ ਕੁਕੜ ਤਿਆਰ ਹੁੰਦਾ ਏ। ਉਹ ਮੇਰੀ ਨਾਨੀ ਨੂੰ ਉਂਗਲ ਨਾਲ ਤਾੜਣਾ ਕਰਦਾ ਪਿਆ ਸੀ:

"ਮੈਂ ਤੈਨੂੰ ਚੰਗੀ ਤਰ੍ਹਾਂ ਜਾਣਨਾ ਵਾਂ, ਤੈਨੂੰ ਮੇਰਾ ਫ਼ਿਕਰ ਨਹੀਂ, ਤੈਨੂੰ ਉਨ੍ਹਾਂ ਦਾ ਹੀ ਫ਼ਿਕਰ ਏ," ਨਾਨੇ ਨੇ ਆਵਾਜ਼ ਨੂੰ ਪੀਹ ਕੇ ਆਖਿਆ, "ਪਰ ਇਹ ਤੇਰਾ ਮਿਖ਼ਾਈਲ ਨਿਰਾ ਮਕਰਾ ਏ, ਤੇ ਉਹ ਯਾਕੋਵ ਇੱਕ ਕਾਫ਼ਰ, ਇਹ ਦੋਵੇਂ ਸਭ ਕੁੱਝ ਉਜਾੜ ਦੇਣਗੇ; ਜੋ ਕੁੱਝ ਮੇਰੇ ਪੱਲੇ ਵੇ, ਸਭ ਕੁੱਝ ਰੋੜ੍ਹ ਦੇਣਗੇ।"

ਮੇਰੇ ਮੋਢੇ ਦਾ ਹੁਝਕਾ ਲੱਗ ਗਿਆ ਤੇ ਇਸਤਰੀ ਕਰਨ ਵਾਲਾ ਲੋਹਾ ਬੜੇ ਖੜਾਕ ਨਾਲ ਚੁਲ੍ਹੇ ਉੱਤੋਂ ਡਿੱਗ ਕੇ ਗੰਦੇ ਪਾਣੀ ਦੀ ਬਾਲਟੀ ਵਿੱਚ ਜਾ ਪਿਆ। ਮੇਰਾ ਨਾਨਾ ਉੱਛਲਿਆ; ਉਹਨੇ ਮੈਨੂੰ ਆਪਣੇ ਵਲ ਧਰੂਹਿਆ ਤੇ ਤਾੜੀ ਲਾ ਕੇ ਮੇਰੇ ਮੂੰਹ ਵਲ ਵੇਖਣ ਲੱਗਾ, ਜਿਵੇਂ ਉਹ ਮੈਨੂੰ ਪਹਿਲੀ ਵਾਰ ਵੇਖ ਰਿਹਾ ਹੋਵੇ।

"ਤੈਨੂੰ ਚੁਲ੍ਹੇ ਦੇ ਉੱਤੇ ਕਿੰਨ੍ਹੇ ਚੜ੍ਹਾਇਆ ਸੀ ? ਤੇਰੀ ਮਾਂ ਨੇ ? "

"ਮੈਂ ਆਪੇ ਚੜ੍ਹ ਗਿਆ ਸਾਂ।"

"ਝੂਠ ਬੋਲਨਾ ਏਂ ?"

"ਨਹੀਂ, ਮੈਂ ਨਹੀਂ। ਮੈਂ ਡਰ ਗਿਆ ਸਾਂ।"

ਉਹਨੇ ਮੈਨੂੰ ਪਰਾਂ ਧੱਕਿਆ ਤੇ ਮੱਥੇ ਉੱਤੇ ਇੱਕ ਚਪੇੜ ਮਾਰੀ।

"ਨਿਰਾ ਆਪਣੇ ਪਿਉ ਵਰਗਾ! ਚੱਲ ਬਾਹਰ ਨਿਕਲ !"

ਮੈਂ ਸ਼ੁਕਰ ਕੀਤਾ ਮੈਨੂੰ ਉਸ ਚੌਂਕੇ ਵਿਚੋਂ ਛੁਟਕਾਰਾ ਮਿਲਿਆ।

ਮੈਨੂੰ ਪਤਾ ਸੀ ਕਿ ਮੇਰੇ ਨਾਨੇ ਦੀਆਂ ਤਿੱਖੀਆਂ ਹਰੀਆਂ ਅੱਖਾਂ ਮੇਰਾ ਪਿੱਛਾ ਕਰਦੀਆਂ ਪਈਆਂ ਸਨ ਤੇ ਮੈਂ ਉਹਦੇ ਕੋਲੋਂ ਡਰਦਾ ਪਿਆ ਸਾਂ। ਮੈਨੂੰ ਯਾਦ ਏ ਕਿ ਮੈਂ ਹਮੇਸ਼ਾਂ ਹੀ ਉਨ੍ਹਾਂ ਘੂਰਦੀਆਂ ਅੱਖਾਂ ਤੋਂ ਉਹਲੇ ਰਹਿਣ ਦੀ ਕੋਸ਼ਿਸ਼ ਕਰਦਾ ਸਾਂ। ਮੈਨੂੰ ਇੰਝ ਜਾਪਦਾ ਸੀ ਉਹ ਬੜਾ ਘਟੀਆ ਏ, ਹਰ ਇੱਕ ਨਾਲ ਉਹ ਆਕੜ ਕੇ ਗੱਲ ਕਰਦਾ, ਲਾ ਕੇ ਗੱਲ ਕਰਦਾ, ਲੋਕਾਂ ਨੂੰ ਤੰਗ ਕਰਕੇ, ਚਿੜਾ ਕੇ ਉਹਨੂੰ ਸੁਆਦ ਆਉਂਦਾ ਸੀ।

"ਊਂਹ....ਕਿਹੋ ਜਹੇ ਲੋਕ ਨੇ।" ਉਹ ਅਕਸਰ ਆਖਦਾ ਰਹਿੰਦਾ ਸੀ, ਤੇ ਉਹਦੇ "ਊਂਹ" ਦੀ ਲੰਬੀ-ਤਣੀ ਹੋਈ ਆਵਾਜ਼ ਮੈਨੂੰ ਜਿਵੇਂ ਠੰਢਿਆਂ ਯਖ਼ ਕਰ ਦੇਂਦੀ ਸੀ। ਮੈਂ ਜਿਵੇਂ ਗੁਆਚ ਜਾਂਦਾ ਸਾਂ।

ਲੌਢੇ ਵੇਲੇ ਦੀ ਚਾਹ ਵੇਲੇ ਜਦੋਂ ਮੇਰਾ ਨਾਨਾ, ਮਾਮੇ ਤੇ ਕਰਿੰਦੇ ਦੁਕਾਨ ਤੋਂ ਥੱਕੇ ਹੋਏ ਚੌਂਕੇ ਵਿੱਚ ਆਉਂਦੇ, ਉਨ੍ਹਾਂ ਦੇ ਹੱਥ ਰੰਗੇ ਹੋਏ ਤੇ ਤੇਜ਼ਾਬ ਨਾਲ ਝੁਲਸੇ ਹੋਏ ਹੁੰਦੇ। ਉਨ੍ਹਾਂ ਦੇ ਵਾਲ ਇੱਕ ਫ਼ੀਤੇ ਨਾਲ ਪਿਛਾਂਹ ਵਲ ਬੱਝੇ ਹੁੰਦੇ। ਉਹ ਰਸੋਈ ਦੀ ਨੁੱਕਰੇ ਪਈਆਂ ਹੋਈਆਂ ਕਾਲੀਆਂ ਮੂਰਤੀਆਂ ਵਾਂਗ ਜਾਪਦੇ ਸਨ। —ਇਹ ਵੇਲਾ ਬੜਾ ਖ਼ਤਰਨਾਕ ਹੁੰਦਾ ਸੀ, ਮੇਰਾ ਨਾਨਾ ਮੇਰੇ ਸਾਹਮਣੇ ਬਹਿ ਜਾਂਦਾ ਸੀ ਤੇ ਮੇਰੇ ਨਾਲ ਸਭਨਾਂ ਤੋਂ ਬਹੁਤੀਆਂ ਗੱਲਾਂ ਕਰਦਾ ਸੀ। ਉਹਦੇ ਪੋਤਰ ਪੋਤਰੀਆਂ ਇਸੇ ਗੱਲੋਂ ਮੇਰੇ ਨਾਲ ਸੜਦੇ ਸਨ। ਕੋਈ ਚੀਜ਼ ਜਿਵੇਂ ਉਹਦੇ ਵਿੱਚ

ਬੜੀ ਠੀਕ ਸੀ, ਬੜੀ ਸਵਾਹਰੀ, ਬੜੀ ਚੰਗੀ ਘੜੀ ਹੋਈ। ਭਾਵੇਂ ਉਹਦੀ ਸਾਟਨ ਦੀ ਕਢਾਈ ਵਾਲੀ ਕੁੜਤੀ ਪੁਰਾਣੀ ਤੇ ਛਿੱਜੀ ਹੋਈ ਸੀ, ਉਹਦਾ ਸੂਤੀ ਕੁੜਤਾ ਵੱਟੋ ਵੱਟ, ਤੇ ਉਹਦੀ ਪਤਲੂਨ ਗੋਡਿਆਂ ਉੱਤੋਂ ਗੰਢੀ ਹੋਈ, ਪਰ ਇੰਝ ਜਾਪਦਾ ਸੀ ਜਿਵੇਂ ਉਹ ਆਪਣੇ ਪੁੱਤਰਾਂ ਨਾਲੋਂ ਸੁਥਰਾ ਸੀ, ਤੇ ਉਹਨੂੰ ਕਪੜੇ ਪਾਣ ਤੇ ਫਬਾਣ ਦੀ ਉਨ੍ਹਾਂ ਨਾਲੋਂ ਬਹੁਤੀ ਜਾਚ ਸੀ। ਉਹ ਜਿਨ੍ਹਾਂ ਨੇ ਸੂਟ ਕੋਟ ਪਾਏ ਹੁੰਦੇ ਸਨ, ਜਿਨ੍ਹਾਂ ਦੇ ਕਫ਼ ਆਕੜੇ ਹੁੰਦੇ ਸਨ, ਤੇ ਜਿਨ੍ਹਾਂ ਦੇ ਹੱਥਾਂ ਵਿੱਚ ਰੇਸ਼ਮੀ ਰੁਮਾਲ ਹੁੰਦੇ ਸਨ।

ਆਉਣ ਤੋਂ ਕੁਝ ਦਿਨਾਂ ਪਿਛੋਂ ਉਹ ਮੈਨੂੰ ਪ੍ਰਾਰਥਨਾ ਕਰਨੀ ਸਿਖਾਉਣ ਲੱਗਾ। ਬਾਕੀ ਬੱਚੇ ਮੇਰੇ ਨਾਲੋਂ ਵੱਡੇ ਸਨ ਤੇ ਉਹ ਪਹਿਲਾਂ ਹੀ ਉਸਪੇਂਸਕੀ ਗਿਰਜੇ ਦੇ ਪਾਦਰੀ ਕੋਲੋਂ ਲਿਖਣਾ ਪੜ੍ਹਨਾ ਸਿੱਖ ਬੈਠੇ ਸਨ। ਇਸ ਗਿਰਜੇ ਦੀ ਸੁਨਹਿਰੀ ਗੁੰਮਟੀ ਸਾਡੇ ਘਰ ਦੀਆਂ ਬਾਰੀਆਂ ਵਿਚੋਂ ਦਿਸਦੀ ਸੀ।

ਮੈਨੂੰ ਮੇਰੀ ਸਿੱਧੀ ਸਾਦੀ ਤੇ ਸੰਗਾਊ ਮਾਮੀ ਨਤਾਲੀਆ ਪੜ੍ਹਾਂਦੀ ਸੀ। ਉਹਦਾ ਮੂੰਹ ਬਾਲਾਂ ਵਰਗਾ ਮਾਸੂਮ ਸੀ ਤੇ ਉਹਦੀਆਂ ਅੱਖਾਂ ਇੰਝ ਨਿਰਮਲ ਸਨ ਕਿ ਕੋਈ ਉਨ੍ਹਾਂ ਵਿੱਚ ਆਰ-ਪਾਰ ਵੇਖ ਸਕਦਾ ਸੀ।

ਮੈਨੂੰ ਬੈਠੇ ਰਹਿਣਾ ਤੇ ਬਿਨਾਂ ਅੱਖ ਝਮਕੇ ਉਹਦੇ ਵਲ ਤੱਕੀ ਜਾਣਾ ਬੜਾ ਚੰਗਾ ਲਗਦਾ ਸੀ। ਇੰਝ ਉਹ ਸੰਕੋਚੀ ਜਾਂਦੀ ਸੀ, ਉਹਦੀਆਂ ਅੱਖਾਂ ਸੰਗੜ ਜਾਂਦੀਆਂ ਸਨ, ਉਹ ਸਿਰ ਪਰਾਂ ਮੋੜਦੀ ਤੇ ਹੌਲੀ ਜਿਹੀ ਆਖਦੀ:

"ਇਹ ਨੂੰ ਫੇਰ ਪੜ੍ਹ! ਪਰਮ ਪਿਤਾ, ਜਿਹੜਾ ਹੈ...."

"ਇਹਦਾ ਕੀ ਮਤਲਬ, ਜਿਹੜਾ ਹੈ?"

"ਇਹ ਨਹੀਂ ਪੁਛੀਦਾ," ਉਹ ਲੁਕਵਾਂ ਜਿਹਾ ਤਕਦੀ ਤੇ ਆਖਦੀ, "ਪੁਛਿਆ ਕੋਈ ਗੱਲ ਨਹੀਂ ਬਣਦੀ। ਤੂੰ ਸਿਰਫ਼ ਮੇਰੀ ਪਿੱਛੇ ਦੁਹਰਾਂਦਾ ਜਾ, 'ਸਾਡਾ ਪਰਮ ਪਿਤਾ'...."

ਮੈਨੂੰ ਸਮਝ ਨਹੀਂ ਸੀ ਲਗਦੀ ਕਿ ਪੁਛਿਆਂ ਕਿਉਂ ਗੱਲ ਨਹੀਂ ਬਣਦੀ। ਇਹ ਲਫ਼ਜ਼ "ਜਿਹੜਾ ਹੈ" ਮੇਰੇ ਲਈ ਭੇਤਾਂ ਭਰਿਆ ਹੋ ਗਿਆ, ਤੇ ਮੈਂ ਜਾਣ ਬਝ ਕੇ ਉਹ ਨੂੰ ਵਿਗਾੜਣ ਲੱਗ ਪਿਆ ਸਾਂ:

"ਜਿਹੜਾ ਦਿਲ..... ਜਿਹਦਾ ਦਿਲ....."

ਪਰ ਮੇਰੀ ਚਿੱਟੀ ਫ਼ਟਕ ਮਾਮੀ, ਜਿਹੜੀ ਨਿੱਘਰਦੀ ਜਾਪਦੀ ਸੀ, ਬੜੇ ਸਬਰ ਨਾਲ ਮੇਰਾ ਉਚਾਰਣ ਠੀਕ ਕਰਦੀ ਰਹਿੰਦੀ ਸੀ।

"ਨਹੀਂ ਤੂੰ ਸਿਰਫ਼ ਇੰਝ ਹੀ ਆਖ—'ਜਿਹੜਾ ਹੈ।' "

ਪਰ ਨਾ ਉਹ ਮੈਨੂੰ ਸਰਲ ਜਾਪਦੀ ਸੀ, ਨਾ ਉਹ ਲਫ਼ਜ਼, ਜਿਹੜੇ ਉਹ ਬੋਲਦੀ ਸੀ। ਮੈਂ ਗੁੱਸੇ ਹੋ ਜਾਂਦਾ ਸਾਂ, ਤੇ ਪ੍ਰਾਰਥਨਾ ਚੇਤੇ ਕਰਨੀ ਮੈਨੂੰ ਔਖੀ ਹੋ ਜਾਂਦੀ ਸੀ।

ਇੱਕ ਦਿਨ ਮੇਰੇ ਨਾਨੇ ਨੇ ਮੇਰਾ ਕੰਮ ਵੇਖਿਆ।

"ਅੱਛਾ ਅਲੈਕਸੀ!" ਉਹਨੇ ਆਖਿਆ, "ਅੱਜ ਤੂੰ ਕੀ ਕਰਦਾ ਰਿਹਾ ਏਂ? ਤੇਰੇ ਮੱਥੇ ਉੱਤੇ ਪਏ ਹੋਏ ਰੋੜੇ ਤੋਂ ਇਹੋ ਜਾਪਦਾ ਏ। ਸੱਟ ਖਾਣ ਲਈ ਬਹੁਤੇ ਚੁਸਤ ਹੋਣ ਦੀ ਲੋੜ

ਨਹੀਂ ਪੈਂਦੀ। ਅੱਛਾ ਤੂੰ ਪ੍ਰਾਰਥਨਾ ਕਿੰਨੀ ਕੁ ਚੇਤੇ ਕੀਤੀ ਏ ? "

"ਇਹਦਾ ਚੇਤਾ ਚੰਗਾ ਨਹੀਂ।" ਮੇਰੀ ਮਾਮੀ ਨੇ ਹੌਲੀ ਜਿਹੀ ਆਖਿਆ।

ਮੇਰਾ ਨਾਨਾ ਹਸਿਆ ਤੇ ਉਹਦੇ ਲਾਲ ਭਰਵੱਟੇ ਚੜ੍ਹ ਗਏ।

"ਜੇ ਇਹ ਗੱਲ ਏ ਤਾਂ ਇਹਨੂੰ ਜ਼ਰਾ ਪੈਣੀਆਂ ਚਾਹੀਦੀਆਂ ਨੇ। ਤੈਨੂੰ ਕਦੀ ਆਪਣੇ ਪਿਉ ਕੋਲੋਂ ਪਈਆਂ ਸਨ ਕਿ ਨਹੀਂ ?" ਉਹਨੇ ਮੇਰੇ ਵਲ ਮੁੜ ਕੇ ਆਖਿਆ।

ਮੇਰੇ ਪੱਲੇ ਕੁੱਝ ਨਾ ਪਿਆ ਕਿ ਉਹ ਕੀ ਆਖਦਾ ਪਿਆ ਸੀ। ਇਸ ਲਈ ਮੈਂ ਚੁਪ ਰਿਹਾ।

"ਮੈਕਸਿਮ ਨੇ ਇਹਨੂੰ ਕਦੀ ਨਹੀਂ ਸੀ ਮਾਰਿਆ, ਤੇ ਉਹਨੇ ਮੈਨੂੰ ਵੀ ਮਨ੍ਹਾਂ ਕੀਤਾ ਹੋਇਆ ਸੀ।" ਮੇਰੀ ਮਾਂ ਨੇ ਕੋਲੋਂ ਆਖਿਆ।

"ਇਹ ਕਿਸ ਤਰ੍ਹਾਂ ਹੋ ਸਕਦਾ ਏ ? "

"ਉਹ ਆਖਦਾ ਸੀ ਕਿ ਮਾਰ ਕਦੇ ਕਿਸੇ ਨੂੰ ਕੁੱਝ ਨਹੀਂ ਸਿਖਾਂਦੀ।"

"ਉਹ ਮੂਰਖ ਸੀ, ਉਹ ਮੈਕਸਿਮ, ਰੱਬ ਉਹਦੀ ਆਤਮਾ ਨੂੰ ਸ਼ਾਂਤੀ ਦੇਵੇ।" ਮੇਰੇ ਨਾਨੇ ਨੇ ਚਿੜ ਕੇ ਆਖਿਆ।

ਉਹਦੇ ਲਫ਼ਜ਼ਾਂ ਨਾਲ ਮੈਂ ਦੁਖ ਗਿਆ ਤੇ ਉਹਨੇ ਇਹ ਤਾੜ ਲਿਆ।

"ਐਵੇਂ ਮੂੰਹ ਨਾ ਬਣਾ, ਸੰਭਲ ਕੇ ਰਹੁ। ਸ਼ਨੀਵਾਰ ਨੂੰ ਸਾਸ਼ਾ ਦਾ ਬਖੀਆ ਉਧੇੜਾਂਗਾ, ਉਸ ਅੰਗੁਸ਼ਤਰੀ ਕਰਕੇ।"

"ਕਿੰਝ ਬਖੀਆ ਉਧੇੜੋਗੇ ?" ਮੈਂ ਪੁਛਿਆ।

ਸਾਰੇ ਹੱਸ ਪਏ ਤੇ ਮੇਰੇ ਨਾਨੇ ਨੇ ਜਵਾਬ ਦਿੱਤਾ:

"ਬੱਸ ਦੋ ਦਿਨ ਉਡੀਕ, ਫੇਰ ਤੈਨੂੰ ਪਤਾ ਲੱਗ ਜਾਏਗਾ।"

ਮੈਂ ਇੱਕ ਗੁੱਠੇ ਬਹਿ ਗਿਆ, ਤੇ ਬਹਿਕੇ ਸੋਚਣ ਲੱਗਾ: ਬਖ਼ੀਆ ਉਧੇੜਣ ਦਾ ਮਤਲਬ ਇਹ ਹੋਇਆ ਕਿ ਰੰਗਣੇ ਆਏ ਕਪੜਿਆਂ ਨੂੰ ਖੋਲ੍ਹ ਕੇ ਰੱਖਣਾ, ਪਰ ਉਹਦਾ ਮਤਲਬ ਸੀ ਕੁੱਟਣਾ ਤੇ ਮਾਰਨਾ। ਲੋਕ ਘੋੜਿਆਂ ਨੂੰ ਮਾਰਦੇ ਹਨ, ਜਾਂ ਕੁੱਤਿਆਂ ਨੂੰ ਮਾਰਦੇ ਹਨ, ਜਾਂ ਬਿੱਲੀਆਂ ਨੂੰ ਮਾਰਦੇ ਹਨ, ਤੇ ਅਸਤਰਾਖ਼ਾਨ ਵਿੱਚ ਸਿਪਾਹੀ ਇਰਾਨੀਆਂ ਨੂੰ ਮਾਰਦੇ ਸਨ—ਇਹ ਤੇ ਮੈਂ ਆਪਣੀਆਂ ਅੱਖਾਂ ਨਾਲ ਵੇਖਿਆ ਹੈ। ਪਰ ਮੈਂ ਇਹ ਕਦੇ ਨਹੀਂ ਵੇਖਿਆ ਕਿ ਕੋਈ ਛੋਟੇ ਬੱਚਿਆਂ ਨੂੰ ਮਾਰੇ। ਇਹ ਜ਼ਰੂਰ ਸੀ ਕਿ ਮੇਰੇ ਚਾਚੇ ਕਦੇ ਕਦੇ ਆਪਣੇ ਬੱਚਿਆਂ ਨੂੰ ਮੱਥੇ ਉੱਤੇ ਧੱਫਾ ਮਾਰ ਦੇਂਦੇ ਸਨ, ਜਾਂ ਸਿਰ ਦੇ ਪਿੱਛਲੇ ਪਾਸੇ, ਪਰ ਬੱਚੇ ਇਹਦੀ ਬਹੁਤੀ ਪ੍ਰਵਾਹ ਨਹੀਂ ਸਨ ਕਰਦੇ, ਜ਼ਰਾ ਕੁ ਮੱਥੇ ਮਲਦੇ ਸਨ ਤੇ ਫੇਰ ਗੱਲ ਭੁਲ ਜਾਂਦੇ ਸਨ, ਕਈ ਵਾਰ ਮੈਂ ਉਨ੍ਹਾਂ ਨੂੰ ਪੁੱਛਦਾ ਸਾਂ, "ਤੁਹਾਨੂੰ ਪੀੜ ਹੁੰਦੀ ਏ ? "

"ਬਿਲਕੁਲ ਨਹੀਂ।" ਉਹ ਬੜੀ ਦਲੇਰੀ ਨਾਲ ਜਵਾਬ ਦੇਂਦੇ ਸਨ।

ਅੰਗੁਸ਼ਤਰੀ ਵਾਲੀ ਗੱਲ ਮੈਨੂੰ ਪਤਾ ਸੀ। ਚਾਹ ਵੇਲੇ ਤੋਂ ਲੈ ਕੇ ਰਾਤ ਦੀ ਰੋਟੀ ਤੱਕ ਮੇਰੇ ਮਾਮੇ ਤੇ ਵੱਡਾ ਕਾਰੀਗਰ ਸਭਨਾਂ ਰੰਗੇ ਹੋਏ ਕਪੜਿਆਂ ਨੂੰ ਇੱਕਠਿਆਂ ਕਰਕੇ ਸਿਉਂ ਲੈਂਦੇ ਸਨ ਤੇ ਨਿਸ਼ਾਨੀ ਦੀਆਂ ਪਰਚੀਆਂ ਲਾ ਦੇਂਦੇ ਸਨ। ਗ੍ਰੈਗਰੀ ਕਾਰੀਗਰ ਨੂੰ ਘਟ ਦਿਸਦਾ ਸੀ,

ਮਾਮੇ ਮਿਖ਼ਾਈਲ ਨੇ ਮਖ਼ੌਲ ਨਾਲ ਆਪਣੇ ਨੌਂ ਵਰ੍ਹਿਆਂ ਦੇ ਭਤੀਜੇ ਨੂੰ ਕਾਰੀਗਰ ਦੀ ਅੰਗੁਸ਼ਤਰੀ ਬੱਤੀ ਉੱਤੇ ਗਰਮ ਕਰਨ ਲਈ ਆਖਿਆ। ਸਾਸ਼ਾ ਨੇ ਚਿਮਟੇ ਨਾਲ ਉਹ ਅੰਗੁਸ਼ਤਰੀ ਉੱਨਾਂ ਚਿਰ ਅੱਗ ਉੱਤੇ ਰਖੀ ਰਖੀ, ਜਿੰਨਾਂ ਚਿਰ ਉਹ ਲਾਲਸੂਹੀ ਨਾ ਹੋ ਗਈ, ਤੇ ਫੇਰ ਉਹ ਗਰਾਗਰੀ ਦੇ ਕੋਲ ਰੱਖ ਕੇ ਆਪ ਚੁੱਲ੍ਹੇ ਦੇ ਪਿੱਛੇ ਛੁੱਪ ਗਿਆ। ਪਰ ਉਸੇ ਵੇਲੇ ਮੇਰਾ ਨਾਨਾ ਉਥੇ ਆ ਗਿਆ, ਕੰਮ ਕਰਨ ਬਹਿ ਗਿਆ, ਤੇ ਉਹਨੇ ਉਹ ਤੱਤੀ ਬਲਦੀ ਅੰਗੁਸ਼ਤਰੀ ਫੜ ਲਈ।

ਮੈਨੂੰ ਯਾਦ ਏ, ਮੈਂ ਚੌਂਕੇ ਵਲ ਦੌੜਿਆ ਕਿ ਵੇਖਾਂ ਇਹ ਰੌਲਾ ਕੀ ਪੈਂਦਾ ਪਿਆ ਸੀ, ਤੇ ਮੈਂ ਵੇਖਿਆ ਕਿ ਮੇਰਾ ਨਾਨਾ ਬੁਰੀ ਤਰ੍ਹਾਂ ਨੱਚ ਰਿਹਾ ਸੀ। ਜਲੀਆਂ ਹੋਈਆਂ ਉਂਗਲਾਂ ਆਪਣੇ ਕੰਨਾਂ ਉੱਤੇ ਰੱਖ ਕੇ ਉੱਚੀ ਉੱਚੀ ਆਖ ਰਿਹਾ ਸੀ:

"ਹਰਾਮਜ਼ਾਦਿਉ! ਸੂਰ ਦੇ ਪੁੱਤਰੋ! ਇਹ ਕਿਹਦਾ ਕਾਰਾ ਏ?"

ਮਿਖ਼ਾਈਲ ਮਾਮਾ ਮੇਜ਼ ਉੱਤੇ ਝੁਕਿਆ ਹੋਇਆ ਆਪਣੀ ਉਂਗਲ ਨਾਲ ਅੰਗੁਸ਼ਤਰੀ ਨੂੰ ਲਾਹੁੰਦਾ ਫੂਕਾਂ ਮਾਰਦਾ ਪਿਆ ਸੀ। ਗ੍ਰੈਗਰੀ ਮਿਸਤਰੀ ਆਪਣੇ ਸਿਉ ਵਿੱਚ ਮਸਤ ਸੀ। ਪਰਛਾਵੇਂ ਉਹਦੇ ਵੱਡੇ ਗੰਜੇ ਤਾਲੂ ਨੂੰ ਚਟਦੇ ਪਏ ਸਨ। ਯਾਕੋਵ ਮਾਮਾ ਦੌੜ ਕੇ ਅੰਦਰ ਆਇਆ, ਤੇ ਆਪਣੇ ਹਾਸੇ ਨੂੰ ਛੁਪਾਣ ਲਈ ਚੁਲ੍ਹੇ ਦੀ ਆੜ ਵਿੱਚ ਹੋ ਗਿਆ। ਮੇਰੀ ਨਾਨੀ ਉਂਗਲਾਂ ਉੱਤੇ ਲਾਣ ਲਈ ਕੱਚਾ ਆਲੂ ਕੁਟਣ ਲਗ ਪਈ।

"ਇਹ ਯਾਕੋਵ ਦੇ ਪੁੱਤਰ ਦੀ ਕਰਤੂਤ ਏ।" ਮਿਖ਼ਾਈਲ ਮਾਮੇ ਨੇ ਅਚਾਨਕ ਆਖਿਆ।

"ਤੂੰ ਝੂਠ ਬੋਲਨਾ ਏਂ।" ਯਾਕੋਵ ਮਾਮਾ ਉਛਲ ਕੇ ਚੁੱਲ੍ਹੇ ਦੀ ਆੜ ਵਿਚੋਂ ਬਾਹਰ ਆ ਗਿਆ।

ਕਿਤੋਂ ਕੋਨੇ ਵਿਚੋਂ ਉਹਦੇ ਪੁੱਤਰ ਨੇ ਚਿੰਘਾੜ ਕੇ ਆਖਿਆ: "ਮਾਮਾ! ਤੁਸੀਂ ਇਨ੍ਹਾਂ ਦੀ ਗੱਲ ਨਾ ਮੰਨਣਾ, ਮੈਨੂੰ ਇਨ੍ਹਾਂ ਨੇ ਹੀ ਆਖਿਆ ਸੀ ਇਹ ਕਰਨ ਲਈ।"

ਮੇਰੇ ਮਾਮੇ ਲੜਨ ਲੱਗ ਪਏ। ਮੇਰਾ ਨਾਨਾ ਅਚਾਨਕ ਠੰਡਾ ਹੋ ਗਿਆ। ਉਹਨੇ ਉਂਗਲਾਂ ਉੱਤੇ ਆਲੂ ਬੰਨ੍ਹਿਆਂ ਤੇ ਮੇਰਾ ਹੱਥ ਫੜ ਕੇ ਬਿਨਾਂ ਕੁੱਝ ਆਖੇ ਬਾਹਰ ਚਲਾ ਗਿਆ।

ਸਭਨਾਂ ਨੇ ਆਖਿਆ ਕਿ ਕਸੂਰ ਅਸਲ ਵਿੱਚ ਮਾਮੇ ਮਿਖ਼ਾਈਲ ਦਾ ਸੀ। ਚਾਹ ਪੀਣ ਵੇਲੇ ਮੈਂ ਸੁਭਾਇਕ ਹੀ ਸਵਾਲ ਕੀਤਾ ਕਿ ਕੀ ਹੁਣ ਮਾਮੇ ਦਾ ਬਖੀਆ ਉਧੇੜਿਆ ਜਾਏਗਾ?

"ਚਾਹੀਦਾ ਤੇ ਇੰਝੇ ਹੀ ਏ।" ਮੇਰੇ ਨਾਨੇ ਨੇ ਅੱਖਾਂ ਵਿੱਚ ਸਵਾਲ ਪਾ ਕੇ ਮੇਰੇ ਵਲ ਵੇਖਿਆ ਤੇ ਬੁੜਬੁੜਾਇਆ।

ਮਾਮੇ ਮਿਖ਼ਾਈਲ ਨੇ ਮੇਜ਼ ਉੱਤੇ ਮੁੱਕੀ ਮਾਰੀ ਤੇ ਮੇਰੀ ਮਾਂ ਨੂੰ ਆਖਿਆ:

"ਵਾਰਵਾਰਾ! ਜੇ ਤੂੰ ਆਪਣੇ ਪਿੱਲੇ ਨੂੰ ਨਾ ਸੰਭਾਲਿਆ, ਤਾਂ ਮੈਂ ਇਹਦੀ ਗਿੱਚੀ ਮਰੋੜ ਦਿਆਂਗਾ।"

"ਤੂੰ ਉਹ ਨੂੰ ਹੱਥ ਤਾਂ ਲਾ ਕੇ ਵੇਖ।" ਮੇਰੀ ਮਾਂ ਨੇ ਜਵਾਬ ਦਿੱਤਾ।

ਸਾਰੇ ਚੁੱਪ ਹੋ ਗਏ।

ਮਾਂ ਬੜਾ ਘਟ ਬੋਲਦੀ ਸੀ, ਪਰ ਦੋ ਹਰਫ਼ਾਂ ਵਿੱਚ ਮੂੰਹ ਤੋੜਵਾਂ ਜਵਾਬ ਦਿੰਦੀ ਸੀ, ਤੇ ਫੇਰ ਕੋਈ ਉਹਦੇ ਮੂੰਹ ਨਹੀਂ ਸੀ ਲਗਦਾ।

ਮੈਨੂੰ ਪਤਾ ਸੀ ਕਿ ਸਾਰੇ ਮੇਰੀ ਮਾਂ ਕੋਲੋਂ ਡਰਦੇ ਹਨ, ਇਥੋਂ ਤੱਕ ਕਿ ਮੇਰਾ ਨਾਨਾ ਵੀ ਉਹਦੇ ਨਾਲ ਸੰਭਲ ਕੇ ਬੋਲਦਾ ਸੀ, ਇਸ ਤਰ੍ਹਾਂ ਨਹੀਂ ਜਿਸ ਤਰ੍ਹਾਂ ਹੋਰਾਂ ਨਾਲ, ਬੜੀ ਹਲੀਮੀ ਨਾਲ। ਮੈਨੂੰ ਇਹ ਚੰਗਾ ਲਗਦਾ ਸੀ।

"ਮੇਰੀ ਮਾਂ ਸਾਰਿਆਂ ਨਾਲੋਂ ਤਗੜੀ ਏ।" ਮੈਂ ਆਪਣੇ ਮਾਮੇ ਦੇ ਪੁੱਤਰਾਂ ਉੱਤੇ ਰੋਅਬ ਪਾਂਦਾ ਸਾਂ। ਉਹ ਵੀ ਇਨਕਾਰੀ ਨਹੀਂ ਸਨ। ਪਰ ਜੋ ਕੁੱਝ ਅਗਲੇ ਸ਼ਨੀਵਾਰ ਬੀਤਿਆ ਉਹਨੇ ਮਾਂ ਬਾਰੇ ਮੇਰੀ ਰਾਏ ਬਦਲ ਦਿੱਤੀ।

ਸ਼ਨੀਵਾਰ ਤੱਕ ਮੈਂ ਵੀ ਔਕੜ ਵਿੱਚ ਫਸ ਗਿਆ।

ਉਹ ਜਦੋਂ ਕਪੜੇ ਰੰਗਦੇ, ਉਨ੍ਹਾਂ ਦੇ ਰੂਪ ਵਟਾਂਦੇ, ਮੈਂ ਗਹੁ ਨਾਲ ਤੱਕਦਾ ਰਹਿੰਦਾ ਸਾਂ। ਉਹ ਕੋਈ ਪੀਲਾ ਕਪੜਾ ਲੈਂਦੇ, ਕਾਲੇ ਰੰਗ ਵਿੱਚ ਉਹਨੂੰ ਡੋਬਾ ਦੇਂਦੇ ਤੇ ਉਹ ਗੂੜ੍ਹਾ ਨੀਲਾ ਬਣ ਜਾਂਦਾ – 'ਨੀਲ ਵਰਗਾ ਰੰਗ।" ਭੂਰੇ ਕਪੜੇ ਨੂੰ ਉਹ ਲਾਲ ਪਾਣੀ ਵਿੱਚ ਕੱਢਦੇ ਤੇ ਉਹ ਡਾਢਾ ਲਾਲ ਬਣ ਜਾਂਦਾ – ਸ਼ਹਿਤੂਤੀ। ਇਹ ਸਭ ਕੁੱਝ ਬੜਾ ਸਾਦਾ, ਪਰ ਨਿਰਾ ਕਰਿਸ਼ਮਾ, ਮੇਰੀ ਸਮਝ ਤੋਂ ਬਾਹਰ।

ਮੇਰੇ ਅੰਦਰ ਇੱਕ ਡਾਢੀ ਚਾਹ ਪਲਦੀ ਪਈ ਸੀ ਕਿ ਮੈਂ ਕਦੇ ਇੰਝ ਕਿਸੇ ਕਪੜੇ ਨੂੰ ਰੰਗ ਕੇ ਵੇਖਾਂ। ਮੈਂ ਇਹ ਗੱਲ ਯਾਕੋਵ ਮਾਮੇ ਦੇ ਪੁੱਤਰ ਸਾਸ਼ਾ ਨੂੰ ਦੱਸੀ। ਸਾਸ਼ਾ ਬੜਾ ਨਰਮ ਸੁਭਾਵੀ ਤੇ ਗੰਭੀਰ ਮੁੰਡਾ ਸੀ। ਉਹ ਹਮੇਸ਼ਾ ਵੱਡਿਆਂ ਦੇ ਪਿੱਛੇ ਪਿੱਛੇ ਲਟਕਦਾ ਤੇ ਉਨ੍ਹਾਂ ਦਾ ਕੋਈ ਨਾ ਕੋਈ ਕੰਮ ਕਰਦਾ ਰਹਿੰਦਾ। ਮੇਰੇ ਨਾਨੇ ਤੋਂ ਛੁੱਟ ਸਾਰੇ ਉਹਦੀ ਸਿਫ਼ਤ ਕਰਦੇ ਸਨ ਕਿ ਉਹ ਕਿੱਡਾ ਫੁਰਤੀਲਾ ਤੇ ਕੰਮ-ਆਉਣਾ ਸੀ।

"ਫੁਹ, ਖੁਸ਼ਾਮਦੀ ਟੱਟੂ!" ਘ੍ਰਿਣਾ ਨਾਲ ਮੁੰਡੇ ਵਲ ਝਾਕਦਿਆਂ ਬੁੱਢਾ ਕਹਿੰਦਾ।

ਯਾਕੋਵ ਦਾ ਸਾਸ਼ਾ ਕਾਲਾ ਤੇ ਸੁਕੜੂ ਜਿਹਾ ਸੀ, ਅੱਖਾਂ ਕੇਕੜੇ ਵਾਂਗ ਉਭਰਵੀਆਂ ਸਨ। ਉਹ ਬੜੀ ਧੀਮੀ, ਕਾਹਲੀ ਆਵਾਜ਼ ਵਿੱਚ, ਅੱਧੇ ਸ਼ਬਦ ਮੂੰਹ ਵਿਚੋਂ ਨਿਗਲਦਿਆਂ ਤੇ ਚੋਰਾਂ ਵਾਂਗ ਆਸੀਂ ਪਾਸੀਂ ਝਾਕਦਿਆਂ ਬੋਲਦਾ, ਜਿਵੇਂ ਕਿਤੇ ਨਸ ਕੇ ਲੁਕਣ ਦੀ ਸਲਾਹ ਕਰਦਾ ਹੋਵੇ। ਉਹ ਦੀਆਂ ਬਿੱਲੀਆਂ ਅੱਖਾਂ ਆਮ ਤੌਰ ਤੇ ਅਹਿਲ ਰਹਿੰਦੀਆਂ, ਪਰ ਜਦੋਂ ਕਿਤੇ ਉਹ ਭੜਕ ਪੈਂਦਾ ਤਾਂ ਉਹਦੇ ਆਨੇ ਕੰਬਦੇ ਜਾਪਦੇ।

ਮੈਨੂੰ ਉਹ ਚੰਗਾ ਨਹੀਂ ਸੀ ਲਗਦਾ। ਉਸ ਤੋਂ ਬਹੁਤ ਵਧੇਰੇ ਮਿਖੇਲ ਦਾ ਸਾਸ਼ਾ, ਏਸ ਗੱਲ ਦੇ ਬਾਵਜੂਦ ਕਿ ਉਹ ਸਾਧਾਰਨ ਤੇ ਕੁੱਝ ਸਿਧਰਾ ਜਿਹਾ ਵੀ ਸੀ, ਮੈਨੂੰ ਚੰਗਾ ਲਗਦਾ ਸੀ। ਉਹ ਚੁੱਪ ਕੀਤਾ ਸੀ ਤੇ ਉਹਦੀਆਂ ਉਦਾਸ ਅੱਖਾਂ ਤੇ ਮਨਮੋਹਣੀ ਮੁਸਕਾਣ ਆਪਣੀ ਮਾਂ ਵਰਗੀ ਸੀ। ਉਹਦੇ ਦੰਦ ਬੜੇ ਕੋਝੇ ਸਨ— ਮੂੰਹ ਵਿੱਚੋਂ ਬਾਹਰ ਨਿਕਲੇ ਹੋਏ ਤੇ ਉਤਲੇ ਜਬਾੜੇ ਵਿੱਚ ਦੂਹਰੀ ਪਾਲ ਵਿੱਚ ਉਗੇ ਹੋਏ ਸਨ। ਇਹ ਉਹਨੂੰ ਕਾਰੇ ਲਾਈ ਰਖਦੇ, ਉਹ ਦੰਦਾਂ ਨੂੰ ਹਿਲਾ ਕੇ ਢਿਲੇ ਕਰਨ ਤੇ ਜਰਕਾ ਕੇ ਪਿਛਲੀ ਪਾਲ ਵਿੱਚ ਕਰਨ ਦੇ ਯਤਨ ਵਿੱਚ ਹਰ ਵੇਲੇ ਆਪਣੀਆਂ ਉਂਗਲਾਂ ਮੂੰਹ ਵਿੱਚ ਈ ਰੱਖਦਾ, ਜਿਹੜਾ ਵੀ ਕੋਈ ਉਨ੍ਹਾਂ ਨੂੰ ਟੋਹਣਾ ਚਾਹੁੰਦਾ,

ਉਹ ਉਹਨੂੰ ਅਧੀਨਗੀ ਨਾਲ ਆਗਿਆ ਦੇ ਦਿੰਦਾ। ਪਰ ਉਸ ਵਿੱਚ ਮੈਂ ਹੋਰ ਕੁੱਝ ਵੀ ਦਿਲਚਸਪ ਨਹੀਂ ਸਾਂ ਲਭ ਸਕਿਆ। ਉਹ ਕਲ-ਮੁਕੱਲਾ ਕਿਸੇ ਹਨੇਰੇ ਖੂੰਜੇ ਵਿਹਲਾ ਬੈਠਾ, ਜਾਂ ਖਿੜਕੀ ਵਿੱਚ ਆਪਣੀਆਂ ਆਥਣਾਂ ਬਿਤਾਂਦਾ, ਭਰੇ ਭਕੁੰਨੇ ਘਰ ਵਿੱਚ ਸਦਾ ਨਿਰਾਲਾ ਈ ਰਹਿੰਦਾ। ਜਦੋਂ ਤੁਸੀਂ ਉਹਦੇ ਨਾਲ ਹੋਵੇ— ਪੂਰਾ ਘੰਟਾ ਭਰ ਉਹਦੇ ਨਾਲ ਜੁੜ ਕੇ ਬੈਠੇ ਰਹਿਣਾ ਤੇ ਕੁੱਝ ਵੀ ਨਾ ਬੋਲਣਾ, ਛਿਪਦੇ ਸੂਰਜ ਦੀ ਰੱਤੀ ਭਾਹ ਸਾਹਮਣੇ ਸੋਹਣੇ ਉਭਰਵੀਂ-ਘੜਤ ਵਿੱਚ ਖਲੋਤੇ ਉਸਪੈਨਸਕੀ ਦੇ ਵੱਡੇ ਗਿਰਜੇ ਦੇ ਸੁਨਹਿਰੀ ਗੁੰਬਦਾਂ ਉੱਤੇ ਬੋਲਣਾ, ਇੱਕ ਸੁਖਾਵੀਂ ਗੱਲ ਸੀ। ਪੰਛੀ ਉਚ-ਉਡਾਰੀਆਂ ਮਾਰਦੇ ਤੇ ਸ਼ੂਕਦੇ ਹੇਠ ਆਉਂਦੇ, ਫੇਰ ਚਾਣਚਕ ਕਾਲਾ ਜਾਲ ਮਧਮ ਪੈਂਦੇ ਆਕਾਸ਼ ਦੇ ਆਰ-ਪਾਰ ਖਿਲਾਰਦੇ ਤੇ ਫੇਰ ਮੱਧਮ ਪੈਂਦੇ ਪੈਂਦੇ ਲੋਪ ਹੋ ਜਾਂਦੇ। ਜਦੋਂ ਤੁਸੀਂ ਇਹੋ ਜਿਹਾ ਕੁੱਝ ਤੱਕਦੇ ਹੋਵੋ ਤਾਂ ਤੁਹਾਨੂੰ ਬੋਲਣ ਦੀ ਚਾਹ ਈ ਨਹੀਂ ਹੁੰਦੀ ਕਿਉਂਕਿ ਤੁਹਾਡੀ ਹਿੱਕ ਪੀੜ-ਭਰੇ ਆਨੰਦ ਨਾਲ ਭਰੀ ਭਰੀ ਹੁੰਦੀ ਹੈ।

ਪਰ ਦੂਜੇ ਬੰਨੇ ਚਾਚਾ ਯਾਕੋਵ ਦਾ ਸਾਸ਼ਾ ਵੱਡਿਆਂ ਵਾਂਗ ਕਿਸੇ ਵੀ ਸ਼ੈਅ ਬਾਰੇ ਵਿਸਥਾਰ ਵਿੱਚ ਤੇ ਪ੍ਰਭਾਵਿਤ ਢੰਗ ਨਾਲ ਗੱਲ ਕਰ ਸਕਦਾ ਸੀ। ਜਦੋਂ ਉਹਨੂੰ ਪਤਾ ਲੱਗਾ ਕਿ ਮੈਂ ਰੰਗਾਈ ਦਾ ਕੰਮ ਸਿਖਣ ਲਈ ਤਾਂਘ ਰਿਹਾ ਸਾਂ ਤਾਂ ਉਸ ਮੈਨੂੰ ਫੱਟੇ ਉੱਤੋਂ ਐਤਵਾਰ ਨੂੰ ਵਿਛਾਣ ਵਾਲਾ ਮੇਜ਼ਪੋਸ਼ ਚੁੱਕਕੇ ਗੂੜ੍ਹਾ ਨੀਲਾ ਰੰਗਣ ਦੀ ਸਲਾਹ ਦਿੱਤੀ।

"ਚਿੱਟੀਆਂ ਚੀਜ਼ਾਂ ਦੂਜੀਆਂ ਨਾਲੋਂ ਚੰਗਾ ਰੰਗ ਫੜਦੀਐਂ, ਮੈਨੂੰ ਇਹਦਾ ਯਕੀਨ ਐਂ।" ਉਸ ਬੜੀ ਗੰਭੀਰਤਾ ਨਾਲ ਕਿਹਾ।

ਮੈਂ ਭਾਰਾ ਮੇਜ਼ਪੋਸ਼ ਧੂਹਿਆ ਤੇ ਇਹਦੇ ਸਣੇ ਵਿਹੜੇ ਵਲ ਨਸ ਪਿਆ, ਪਰ ਮੁਸ਼ਕਲ ਨਾਲ ਮੈਂ ਇਹਦਾ ਇੱਕੋ ਪੱਲਾ 'ਨੀਲ' ਵਾਲੇ ਬੱਠਲ ਵਿੱਚ ਡੋਬਿਆ ਸੀ ਕਿ ਸਿਗਾਨੋਕ ਮੇਰੇ ਉੱਤੇ ਆ ਪਿਆ, ਉਸ ਮੇਰੇ ਹੱਥੋਂ ਮੇਜ਼ਪੋਸ਼ ਖੋਹਿਆ, ਆਪਣੇ ਵੱਡੇ ਪੰਜਿਆਂ ਵਿੱਚ ਨਚੋੜਿਆ, ਤੇ ਮੇਰੇ ਮਾਮੇ ਦੇ ਪੁੱਤਰ ਨੂੰ, ਜੋ ਛੱਪਰ ਉੱਤੋਂ ਵੇਖ ਰਿਹਾ ਸੀ, ਹੋਕਰਾ ਮਾਰਿਆ:

"ਦਾਦੀ ਨੂੰ ਬੁਲਾਈਂ।"

ਉਹ ਮੇਰੇ ਵਲ ਭੰਵਿਆਂ ਤੇ ਕੁਸਗਣੇ ਢੰਗ ਨਾਲ ਆਪਣਾ ਖਿਲਰੀਆਂ ਬੌਰੀਆਂ ਵਾਲਾ ਸਿਰ ਛੰਡਿਆ।

"ਤੈਨੂੰ ਇਹਦਾ ਪੂਰਾ ਫਲ ਭੁਗਤਣਾ ਪਏਗਾ," ਉਸ ਕਿਹਾ।

ਮੇਰੀ ਨਾਨੀ ਨੱਸੀ ਆਈ। ਜਦੋਂ ਉਸ ਕਰਤੂਤ ਵੇਖੀ ਤਾਂ ਡੂੰਘਾ ਸਾਹ ਭਰਿਆ, ਤੇ ਆਪਣੇ ਹਸਾਉਣੇ ਢੰਗ ਵਿੱਚ ਜਦੋਂ ਉਸ ਮੈਨੂੰ ਝਿੜਕਿਆਂ ਤਾਂ ਉਸ ਕੁੱਝ ਹੰਝੂ ਵੀ ਕੇਰੇ:

"ਓ, ਅਭਾਗਿਆ, ਇਹ ਕੀ ਕੀਤਾ ਈ! ਤੈਨੂੰ ਜ਼ਰੂਰ ਕਿਧਰੇ ਹੋਰ ਪਾਸੇ ਚੁੱਕ ਕੇ ਸੁੱਟ ਦੇਣਾ ਚਾਹੀਦੈ!"

ਫੇਰ ਉਸ ਸਿਗਾਨੋਕ ਨੂੰ ਕਹਿਣਾ ਸ਼ੁਰੂ ਕੀਤਾ।

"ਵੇਨੀਆ, ਤੂੰ ਇਹਦੇ ਨਾਨੇ ਨੂੰ ਨਹੀਂ ਦਸਾ! ਮੈਂ ਇਹਨੂੰ ਕਿਧਰੇ ਲੁਕੋ ਦਿਆਂਗੀ ਤੇ ਜਿਵੇਂ ਕਿਵੇਂ ਇਹ ਗੱਲ ਟਲ ਜਾਏਗੀ........."

"ਮੇਰੀ ਬਾਬਤ ਤਾਂ ਫ਼ਿਕਰ ਕਰਨ ਦੀ ਲੋੜ ਨਹੀਂ, ਪਰ ਚੰਗੈ ਜੇ ਤੁਸੀਂ ਸਾਸ਼ੇ ਦਾ

ਧਿਆਨ ਰੱਖੋ ਕਿ ਕਿਧਰੇ ਚੀਕਦਾ ਨਾ ਜਾਏ।" ਵੇਨੀਆ ਨੇ ਝੱਗੇ ਉੱਤਲੇ ਦਾਗ਼ਾਂ ਵਾਲੇ ਕੱਪੜੇ ਨਾਲ ਆਪਣੇ ਗਿੱਲੇ ਹੱਥ ਪੂੰਝਦਿਆਂ ਕਿਹਾ।

"ਮੈਂ ਉਹਨੂੰ ਚੁੱਪ ਕਰਾਣ ਲਈ ਪੈਸਾ ਦੇ ਦਿਆਂਗੀ।" ਨਾਨੀ ਨੇ ਮੈਨੂੰ ਅੰਦਰ ਲਿਜਾਂਦਿਆਂ ਕਿਹਾ।

ਸ਼ਨਿਚਰਵਾਰ ਨੂੰ, ਐਨ ਆਥਣ ਦੀ ਪ੍ਰਾਰਥਨਾ ਤੋਂ ਪਹਿਲਾਂ ਕੋਈ ਜਣਾ ਮੈਨੂੰ ਰਸੋਈ ਵਿੱਚ ਲੈ ਗਿਆ। ਉੱਥੇ ਹਨੇਰਾ ਤੇ ਚੁੱਪ-ਚਾਂ ਸੀ। ਮੈਨੂੰ ਯਾਦ ਐ ਕਿ ਅੰਦਰ ਆਣ ਵਾਲੇ ਰਾਹ ਤੇ ਹੋਰ ਕਮਰਿਆਂ ਦੇ ਬੂਹੇ ਚੰਗੀ ਤਰ੍ਹਾਂ ਭੀੜੇ ਹੋਏ ਸਨ, ਇਹ ਵੀ ਯਾਦ ਹੈ ਕਿ ਖਿੜਕੀਆਂ ਤੋਂ ਪਾਰ, ਜਿੱਥੇ ਮੀਂਹ ਦਾ ਮਠਾ ਮਠਾ ਖੜਾਕ ਹੋ ਰਿਹਾ ਸੀ, ਪੱਤਝੜ ਦੀ ਭੂਸਲੀ ਤੇ ਧੁੰਦਲੀ ਸ਼ਾਮ ਲੁਕੀ ਹੋਈ ਸੀ। ਇੱਕ ਬੈਂਚ ਉੱਤੇ, ਸਟੋਵ ਦੇ ਕਾਲੇ ਮੂੰਹ ਦੇ ਸਾਹਮਣੇ, ਸਿਗਾਨੋਕ ਕਸੂਤੇ ਜਿਹੇ ਢੰਗ ਨਾਲ ਭਰਿਆ-ਪੀਤਾ ਬੈਠਾ ਸੀ, ਮੇਰਾ ਨਾਨਾ ਇੱਕ ਖੂੰਜੇ ਟੱਬ ਕੋਲ ਖਲੋਤਾ ਇਸ ਵਿਚੋਂ ਪਾਣੀ ਵਿੱਚ ਭਿੱਜੀਆਂ ਬੈਂਤਾਂ ਕੱਢ ਕੱਢ ਕੇ ਉਹਨਾਂ ਨੂੰ ਮਿਣਦਿਆਂ ਤੇ ਇਕੱਠਿਆਂ ਕਰਦਿਆਂ, ਤਕੜੀ ਸ਼ੂਕਰ ਨਾਲ ਹਵਾ ਵਿੱਚ ਘੁਮਾ ਕੇ ਵੇਖਣ ਪਿੱਛੋਂ ਇੱਕ ਪਾਸੇ ਰੱਖ ਰਿਹਾ ਸੀ। ਮੇਰੀ ਨਾਨੀ ਕਿਤੇ ਹਨੇਰੇ ਵਿੱਚ ਖਲੋਤੀ ਤਮਾਕੂ ਸੜ੍ਹਾਕਦੀ ਬੁੜਬੁੜਾ ਰਹੀ ਸੀ।

"ਇਹ 'ਚੋਂ ਸੁਆਦ ਲੈਂਦੈ, ਵਹਿਸ਼ੀ ਨਾ ਹੋਵੇ ਤੇ।"

ਯਾਕੋਵ ਦਾ ਸਾਸ਼ਾ ਰਸੋਈ ਦੇ ਵਿਚਕਾਰ ਅੱਖਾਂ ਵਿੱਚ ਘਸੁੰਨ ਦੇਈ ਕੁਰਸੀ ਉੱਤੇ ਬੈਠਾ, ਬੁੱਢੀ ਮੰਗਤੀ ਵਾਂਗ ਵਿਲਕ ਰਿਹਾ ਸੀ:

"ਮਸੀਹ ਦਾ ਵਾਸਤਾ, ਮੈਨੂੰ ਮਾਫ਼ ਕਰ ਦਿਓ....."

ਮਿਖੇਲ ਦਾ ਸਾਸ਼ਾ ਤੇ ਉਹਦੀ ਭੈਣ ਮੇਜ਼ ਦੇ ਪਿੱਛੇ ਥੰਮ੍ਹੀਆਂ ਵਾਂਗ ਤਣੇ ਖਲੋਤੇ ਸਨ।

"ਜਦੋਂ ਤੂੰ ਆਪਣੇ ਕੀਤੇ ਦਾ ਫਲ ਭੁਗਤ ਲਿਆ, ਉਸ ਪਿੱਛੋਂ ਮੈਂ ਤੈਨੂੰ ਮਾਫ਼ ਕਰ ਦਿਆਂਗਾ," ਇੱਕ ਲੰਮੀ ਗਿੱਲੀ ਬੈਂਤ ਨੂੰ ਆਪਣੀ ਮੁੱਠ ਵਿੱਚੋਂ ਲੰਘਾਂਦਿਆਂ ਮੇਰੇ ਨਾਨੇ ਨੇ ਜਵਾਬ ਦਿੱਤਾ, "ਹਲਾ, ਆਪਣੀ ਪਤਲੂਣ ਹੇਠ ਕਰ ਲੈ।"

ਉਹ ਧੀਮਾ ਜਿਹਾ ਬੋਲਿਆ, ਉਹਦੀ ਆਵਾਜ਼ ਜਰਕਦੀ ਕੁਰਸੀ ਉੱਤੇ ਬੈਠੇ ਮੁੰਡੇ ਦੀ ਹਿਲ-ਜੁਲ ਤੇ ਮੇਰੀ ਨਾਨੀ ਦੇ ਪੈਰਾਂ ਦੇ ਘਸਰਾਕੇ ਵਿਚੋਂ ਕਿਸੇ ਨੇ ਵੀ ਉਸ ਨੀਵੀਂ ਧੁਆਂਖੀ ਛੱਤ ਹੇਠ ਮਧਮ-ਹਨੇਰੀ ਕੋਠੜੀ ਦੀ ਅਭੁਲ ਚੁਪ ਨੂੰ ਨਾ ਤੋੜਿਆ।

ਸਾਸ਼ਾ ਉਠਿਆ, ਆਪਣੀ ਪਤਲੂਨ ਢਿੱਲੀ ਕੀਤੀ, ਉਹਨੂੰ ਗੋਡਿਆਂ ਤਾਈਂ ਡੇਗ ਕੇ ਥਿੜਕਦਾ ਹੋਇਆ ਬੈਂਚ ਵਲ ਤੁਰ ਪਿਆ ਤੇ ਜਾ ਕੇ ਸਾਰੇ ਦਾ ਸਾਰਾ ਉਹਦੇ ਉੱਤੇ ਝੁੱਕ ਗਿਆ। ਉਹਦੇ ਵਲ ਵੇਂਹਦਿਆਂ ਭੈ ਆਉਂਦਾ ਸੀ, ਮੇਰੇ ਆਪਣੇ ਗੋਡੇ ਕੰਬਣ ਲਗ ਪਏ।

ਪਰ ਜਦੋਂ ਅਧੀਨਗੀ ਨਾਲ ਉਸ ਮੂੰਹ ਬੈਂਚ ਉੱਤੇ ਸਟ ਲਿਆ ਤੇ ਵੇਨੀਆ ਨੇ ਇੱਕ ਲੰਮਾ ਤੌਲੀਆ ਉਹਦੀ ਧੌਣ ਦੁਆਲਿਓਂ ਤੇ ਕੱਛਾਂ ਵਿਚੋਂ ਦੀ ਕੱਢ ਕੇ ਉਹਨੂੰ ਬੰਨ੍ਹਿਆਂ, ਤੇ ਫੇਰ ਝੁੱਕ ਕੇ ਉਹਨੂੰ ਗਿੱਟਿਆਂ ਤੋਂ ਫੜਿਆ ਤਾਂ ਇਹ ਗੱਲ ਉਦੂੰ ਵੀ ਭਿਆਨਕ ਸੀ।

“ਅਲੈਕਸੀ!” ਮੇਰੇ ਨਾਨੇ ਨੇ ਬੁਲਾਇਆ। “ਹੋਰ ਨੇੜੇ ਆ! ਹਲਾ, ਭਲਾ ਮੈਂ ਕਿਸ ਨਾਲ ਗੱਲਾਂ ਕਰਦਾਂ? ਇਹ ਨੂੰ ਫ਼ੰਡਣਾ ਕਹਿੰਦੇ ਨੇ— ਧਿਆਨ ਨਾਲ ਵੇਖੀਂ!....”

ਆਪਣੀ ਬਾਂਹ ਦੇ ਥੋੜੇ ਹੁਲਾਰੇ ਨਾਲ ਉਸ ਨੇ ਸਾਸ਼ੇ ਦੇ ਨੰਗੇ ਪਿੰਡੇ ਉੱਤੇ ਬੈਂਤ ਮਾਰੀ। ਮੁੰਡੇ ਨੇ ਚਾਂਘ ਮਾਰੀ।

“ਫਫੜੇ ਨਾ ਲਾ,” ਮੇਰੇ ਨਾਨੇ ਨੇ ਕਿਹਾ। “ਇਹਦੇ ਨਾਲ ਕੁੱਝ ਨਹੀਂ ਵਿਗੜਿਆ! ਪਰ ਅਹਿ ਪਤਾ ਦੇਵੇਗਾ।”

ਹੁਣ ਉਹਨੇ ਅਜੇਹੀ ਖਿਚਵੀਂ ਮਾਰੀ ਕਿ ਨਾਲ ਦੀ ਨਾਲ ਚਮੜੀ ਉਠ ਖਲੋਤੀ ਤੇ ਡਾਢੀ ਲਾਲ ਲਾਸ ਪੈ ਗਈ। ਮੇਰੇ ਮਾਮੇ ਦੇ ਪੁੱਤਰ ਨੇ ਚੰਘਿਆੜ ਮਾਰੀ।

“ਕਿਉਂ ਇਹ ਜਚੀ ਨਹੀਂ? ” ਮੇਰੇ ਨਾਨੇ ਨੇ ਤਾਲ ਨਾਲ ਬਾਂਹ ਹੇਠ-ਉਤਾਂਹ ਹਿਲਾਂਦਿਆਂ ਪੁਛਿਆ। “ਤੇਰੇ ਮਨ-ਭਾਉਂਦੀ ਨਹੀਂ? ਆਹ ਲੈ ਤੇਰੇ ਲਈ ਤੇਰਾ ਛੱਲਾ!”

ਜਦੋਂ ਵੀ ਉਹ ਆਪਣੀ ਬਾਂਹ ਉਤਾਂਹ ਚੁੱਕਦਾ ਤਾਂ ਇਹਦੇ ਨਾਲ ਹੀ ਮੇਰੇ ਅੰਦਰ ਕੁੱਝ ਉਤਾਂਹ ਉਠਦਾ ਤੇ ਜਦੋਂ ਵੀ ਉਹ ਆਪਣੀ ਬਾਂਹ ਹੇਠ ਸੁੱਟਦਾ ਤਾਂ ਇਉਂ ਲੱਗਦਾ ਜਿਵੇਂ ਮੈਂ ਵੀ ਡਿਗ ਪਿਆ ਹੋਵਾਂ।

ਸਾਸ਼ਾ ਉੱਚੀ, ਪਤਲੀ ਆਵਾਜ਼ ਵਿੱਚ, ਜੀਹਨੂੰ ਸੁਣਨਾ ਵੀ ਭਿਆਨਕ ਲਗਦਾ ਸੀ, ਵਿਲਕ ਰਿਹਾ ਸੀ।

“ਮੈਂ ਅਗੋਂ ਕਦੇ ਇੰਞ ਨਹੀਂ ਕਰਦਾ। ਕੀ ਮੈਂ ਤੁਹਾਨੂੰ ਮੇਜ਼ਪੋਸ਼ ਬਾਬਤ ਨਹੀਂ ਸੀ ਦਸਿਆ? ਮੈਂ ਈ ਤਾਂ ਦੱਸਿਆ ਸੀ.......”

“ਬਾਤਾਂ ਪਾਣ ਨਾਲ ਤੇਰੀ ਖ਼ਲਾਸੀ ਨਹੀਂ ਹੋਣੀ। ਚੁਗ਼ਲ ਦੇ ਸਭ ਤੋਂ ਪਹਿਲਾਂ ਪੈਂਦੀਐਂ। ਹੁਣ ਮੇਜ਼ਪੋਸ਼ ਕਾਰਨ ਤੇਰੀ ਵਾਰੀ ਐ।”

ਮੇਰੀ ਨਾਨੀ ਮੇਰੇ ਉੱਤੇ ਡਿਗ ਪਈ ਤੇ ਮੈਨੂੰ ਖਿਚ ਕੇ ਪਰਾਂ ਲੈ ਗਈ।

“ਤੂੰ ਅਲੈਕਸੀ ਨੂੰ ਹੱਥ ਨਾ ਲਾਈਂ। ਮੈਂ ਨਹੀਂ ਲਾਣ ਦੇਣਾ, ਜ਼ੁਲਮੀਆਂ!”

ਉਹ ਬੂਹੇ ਨੂੰ ਠੁੱਡੇ ਮਾਰਨ ਲੱਗ ਪਈ।

“ਵਾਰਵਰਾ! ਵਾਰਵਰਾ!” ਉਹ ਚੀਕੀ।

ਮੇਰਾ ਨਾਨਾ ਹੱਲਾ ਕਰ ਕੇ ਆਇਆ, ਧੱਕਾ ਮਾਰ ਕੇ ਉਹਦੇ ਪੈਰ ਕੱਢ ਦਿੱਤੇ, ਮੈਨੂੰ ਫੜ ਲਿਆ ਤੇ ਬੈਂਚ ਵਲ ਧੂ ਕੇ ਲਿਜਾਣ ਲੱਗਾ। ਮੈਂ ਉਹਦੀਆਂ ਬਾਹਾਂ ਵਿਚੋਂ ਛੁੱਟਣ ਲਈ ਜ਼ੋਰ ਮਾਰਿਆ, ਉਹਦੀ ਲਾਲ ਦਾੜ੍ਹੀ ਪੁਟੀ ਤੇ ਉਹਦੀ ਉਂਗਲ ਵਢ ਖਾਦੀ। ਉਹ ਗੱਜਿਆ ਤੇ ਮੈਨੂੰ ਨੱਪ ਲਿਆ ਤੇ ਅੰਤ ਮੈਨੂੰ ਬੈਂਚ ਉੱਤੇ ਇੰਜ ਵਗਾਹ ਮਾਰਿਆ ਕਿ ਮੇਰਾ ਮੂੰਹ ਉਹਦੇ ਉਤੇ ਜਾ ਵੱਜਾ। ਮੈਨੂੰ ਉਹਦਾ ਵਹਿਸ਼ੀਪੁਣੇ ਨਾਲ ਚੀਕਣਾ ਯਾਦ ਹੈ:

“ਇਹਨੂੰ ਬੰਨ੍ਹੋਂ! ਮੈਂ ਇਹਨੂੰ ਕੋਹ ਸੁਟਾਂਗਾ।”

ਤੇ ਮੈਨੂੰ ਆਪਣੀ ਮਾਂ ਦਾ ਬੱਗਾ ਮੂੰਹ ਤੇ ਪਾਟੀਆਂ ਪਾਟੀਆਂ ਅੱਖਾਂ ਯਾਦ ਹਨ। ਉਹ ਬੈਂਚ ਦੇ ਸਾਹਮਣੇ, ਅਗਾਂਹ ਪਿਛਾਂਹ ਨੱਸੀ ਫਿਰਦੀ ਰਹੀ।

“ਰਹਿਣ ਦਿਓ, ਬਾਪੂ! ਇਹ ਨੂੰ ਛੱਡ ਦਿਓ।” ਉਸ ਹਟਕੇਰੇ ਭਰੇ।

ਜਿੰਨਾਂ ਚਿਰ ਮੈਂ ਆਪਣੀ ਸੁਧ ਨਾ ਗੁਆਈ ਮੇਰਾ ਨਾਨਾ ਮੈਨੂੰ ਕੁਟਦਾ ਈ ਰਿਹਾ। ਉਸ ਪਿਛੋਂ ਕਿੰਨੇ ਦਿਨ ਮੈਂ ਇੱਕ ਛੋਟੇ ਕਮਰੇ ਵਿੱਚ ਜਿਥੇ ਇੱਕ ਤਾਕੀ ਤੇ ਮੂਰਤੀ ਵਾਲੇ ਖੂੰਜੇ ਵਿੱਚ ਨਿਰੰਤਰ ਬਲਦੀ ਰੱਖੀ ਨਿੱਕੀ ਲਾਲ ਬੱਤੀ ਸੀ, ਖੁਲ੍ਹੇ ਗਰਮ ਬਿਸਤਰੇ ਉੱਤੇ ਪਿਆ ਰਿਹਾ।

ਮੇਰੀ ਬਿਮਾਰੀ ਦੇ ਦਿਨ ਮੇਰੇ ਜੀਵਨ ਦੇ ਮਹੱਤਵ-ਪੂਰਨ ਦਿਨ ਸਨ। ਉਨ੍ਹੀਂ ਦਿਨੀਂ ਇਉਂ ਲੱਗਾ ਜਿਵੇਂ ਮੈਂ ਚਾਣਚਕ ਵਡੇਰਾ ਹੋ ਗਿਆ ਹੋਵਾਂ ਤੇ ਮੇਰੇ ਵਿੱਚ ਇੱਕ ਨਵਾਂ ਗੁਣ ਪੈਦਾ ਹੋ ਗਿਆ ਹੋਵੇ—ਉਹ ਸੀ ਸਾਰੇ ਲੋਕਾਂ ਪ੍ਰਤੀ ਦਿਲੋਂ ਸੰਬੰਧਤ ਹੋਣ ਦਾ ਗੁਣ। ਇਉਂ ਹੋ ਗਿਆ ਜਿਵੇਂ ਕਿਤੇ ਮੇਰੇ ਦਿਲ ਉੱਤੋਂ ਚਮੜੀ ਲਾਹ ਸੁਟੀ ਗਈ ਹੋਵੇ, ਤੇ ਇਸ ਗੱਲ ਨੇ ਮੇਰੇ ਦਿਲ ਨੂੰ ਏਨਾਂ ਕੋਮਲ-ਭਾਵੀ ਬਣਾ ਦਿੱਤਾ ਕਿ ਇਹਦੇ ਲਈ ਮੇਰੀ ਆਪਣੀ ਜਾਂ ਕਿਸੇ ਹੋਰ ਦੀ, ਹਰੇਕ ਸੱਟ ਅਸਹਿ ਹੋ ਗਈ।

ਸਭ ਤੋਂ ਪਹਿਲਾਂ ਉਸ ਝਗੜੇ ਨੇ ਮੈਨੂੰ ਸਦਮਾ ਪੁਚਾਇਆ ਜੋ ਮੇਰੀ ਮਾਂ ਤੇ ਮੇਰੀ ਨਾਨੀ ਵਿਚਕਾਰ ਹੋਇਆ। ਏਸ ਨਿੱਕੇ ਕਮਰੇ ਵਿੱਚ ਮੇਰੀ ਕੱਦਾਵਰ, ਸਉਲੀ ਨਾਨੀ ਮੇਰੀ ਮਾਂ ਵਲ ਝਪਟੀ ਤੇ ਉਹਨੂੰ ਮੂਰਤੀ ਵਾਲੇ ਖੂੰਜੇ ਵਲ ਧਕਦੀ ਫੁੰਕਾਰੀ:

"ਹੈਂ ਨੀਂ, ਤੂੰ ਉਹਨੂੰ ਧੂ ਕੇ ਪਾਸੇ ਕਿਉਂ ਨਾ ਖਿਚਿਆ ?"

"ਮੈਂ ਡਰ ਗਈ ਸਾਂ।"

"ਤੇਰੇ ਜਿਹੀ ਤਕੜੀ ਜਿਦ! ਮੈਂ ਜਿਹੜੀ ਏਡੀ ਬੁਢੀ ਆਂ, ਰਤਾ ਡਰ ਨਹੀਂ ਸਾਂ ਮੰਨਦੀ। ਡਾਢੀ ਸ਼ਰਮ ਦੀ ਗੱਲ ਐ!"

"ਮੇਰਾ ਖਹਿੜਾ ਛੱਡ ਮਾਂ! ਮੈਂ ਇਸ ਗੱਲੋਂ ਦੁਖੀ ਹੋ ਗਈ ਆਂ।"

"ਨੀ ਤੈਨੂੰ ਤਾਂ ਮੋਹ ਈ ਨਹੀਂ ਉਹਦਾ! ਨਾ ਈ ਵਿਚਾਰੇ ਨਿਆਸਰੇ ਦੀ ਹਮਦਰਦਣ ਏਂ।"

"ਮੈਂ ਆਪ ਨਿਆਸਰੀ ਆਂ – ਸਾਰੀ ਉਮਰ ਦੀ!" ਮੇਰੀ ਮਾਂ ਨੇ ਉੱਚੀ, ਪੀੜ-ਭਰੀ ਆਵਾਜ਼ ਵਿੱਚ ਕਿਹਾ।

ਫੇਰ ਉਹ ਦੋਵੇਂ ਖੂੰਜੇ ਵਿੱਚ ਟਰੰਕ ਉੱਤੇ ਬਹਿ ਕੇ ਰੋਣ ਲੱਗ ਪਈਆਂ।

ਜੇ ਮੈਨੂੰ ਅਲੈਕਸੀ ਦਾ ਉਲਝਾ ਨਾ ਹੁੰਦਾ ਮੈਂ ਕਿਤੇ ਚਲੀ ਜਾਣਾ ਸੀ– ਕਿਧਰੇ ਬਹੁਤ ਦੂਰ!" ਮੇਰੀ ਮਾਂ ਨੇ ਕਿਹਾ। "ਮੈਂ ਏਸ ਨਰਕ ਵਿੱਚ ਨਹੀਂ ਰਹਿ ਸਕਦੀ। ਨਹੀਂ ਰਹਿ ਸਕਦੀ ਮਾਂ! ਮੇਰੇ ਵਿੱਚ ਸਾਹ-ਸਤ ਨਹੀਂ ਰਿਹਾ!"

"ਓਹ ਮੇਰੀਏ ਆਂਦਰੇ, ਮੇਰੀਏ ਆਪਣੀਏਂ ਜਿੰਦੜੀਏ!" ਮੇਰੀ ਨਾਨੀ ਨੇ ਹੌਲੀ ਜਿਹੀ ਕਿਹਾ।

ਓਦੋਂ ਮੈਨੂੰ ਪਤਾ ਲੱਗਾ, ਕਿਵੇਂ ਵੀ ਸੀ, ਮੇਰੀ ਮਾਂ ਜ਼ੋਰਾਵਰ ਨਹੀਂ ਸੀ, ਹੋਰ ਸਾਰਿਆਂ ਵਾਂਗ ਉਹ ਵੀ ਮੇਰੇ ਨਾਨੇ ਤੋਂ ਡਰਦੀ ਸੀ ਤੇ ਉਹਨੂੰ ਏਥੇ, ਏਸ ਘਰ ਵਿੱਚ, ਜਿੱਥੇ ਉਹਦੇ ਲਈ ਰਹਿਣਾ ਅਸਹਿ ਸੀ, ਰੱਖਣ ਦਾ ਜ਼ਿੰਮੇਵਾਰ ਮੈਂ ਸਾਂ। ਇਹ ਖ਼ਿਆਲ ਦੁਖਦਾਈ ਸੀ। ਉਸ ਪਿਛੋਂ ਸਚੀਂ ਹੀ ਮੇਰੀ ਮਾਂ ਇਹ ਆਖ ਅਲੋਪ ਹੋ ਗਈ ਕਿ ਉਹ ਕਿਧਰੇ ਕਿਸੇ ਨੂੰ ਮਿਲਣ ਜਾ ਰਹੀ ਹੈ।

ਇੱਕ ਦਿਨ ਮੇਰਾ ਨਾਨਾ ਮੇਰੀ ਖ਼ਬਰ ਲੈਣ ਆਇਆ, ਉੱਕਾ ਚਾਣਚਕ ਜਿਵੇਂ ਕਿਤੇ ਉਹ ਛੱਤ ਵਿਚੋਂ ਡਿੱਗਾ ਹੋਵੇ। ਉਹ ਮੇਰੇ ਮੰਜੇ ਦੀ ਬਾਹੀ ਉੱਤੇ ਆ ਬੈਠਾ ਤੇ ਆਪਣੀਆਂ ਕੱਕਰ ਵਰਗੀਆਂ ਠੰਡੀਆਂ ਉਂਗਲਾਂ ਨਾਲ ਮੇਰਾ ਸਿਰ ਟੋਹਿਆ।

"ਕੀ ਹਾਲ ਐ ਜੁਆਨਾ.... ਮੈਨੂੰ ਖੁਲ੍ਹ ਕੇ ਜੁਆਬ ਦੇ, ਚਿਤ 'ਚ ਖ਼ਾਰ ਨਾ ਰੱਖ। ਹਲਾ, ਕਿਵੇਂ ਐਂ ? "

ਮੇਰਾ ਜੀ ਉਹਨੂੰ ਲੱਤਾਂ ਮਾਰਨ ਨੂੰ ਕਰਦਾ ਸੀ, ਪਰ ਹਿਲਣ ਨਾਲ ਪੀੜ ਹੁੰਦੀ ਸੀ। ਉਹਦੇ ਵਾਲ ਪਹਿਲਾਂ ਨਾਲੋਂ ਬਹੁਤੇ ਲਾਲ ਹੋ ਗਏ ਜਾਪਦੇ ਸਨ, ਉਹ ਬੇਅਰਾਮੀ ਨਾਲ ਆਪਣਾ ਸਿਰ ਹਿਲਾਂਦਾ ਰਿਹਾ ਤੇ ਉਹਦੀਆਂ ਚਮਕੀਲੀਆਂ ਅੱਖਾਂ ਕੰਧਾਂ ਉੱਤੇ ਐਵੇਂ ਭੌਂਦੀਆਂ ਰਹੀਆਂ। ਉਸ ਆਪਣੀ ਜੇਬ ਵਿੱਚੋਂ ਇੱਕ ਅਧਰਕ ਵਿੱਚ ਤਲੀ ਮਿੱਠੀ ਡਬਲ ਰੋਟੀ, ਦੋ ਖੰਡ ਦੀਆਂ ਪੀਪਨੀਆਂ, ਇੱਕ ਸਿਓ ਤੇ ਕੁੱਝ ਦਾਖਾਂ ਕੱਢੀਆਂ ਤੇ ਮੇਰੇ ਨਕ ਦੇ ਸਾਹਮਣੇ ਸਿਰਾਹਣੇ ਉੱਤੇ ਰੱਖ ਦਿੱਤੀਆਂ।

"ਵੇਖੇਂ ਨਾ, ਮੈਂ ਤੇਰੇ ਲਈ ਕੁੱਝ ਸੁਗ਼ਾਤਾਂ ਲਿਆਇਆਂ।"

ਉਸ ਝੁੱਕ ਕੇ ਮੇਰਾ ਮੱਥਾ ਚੁੰਮ ਲਿਆ, ਫੇਰ ਉਹ ਗੱਲਾਂ ਕਰਨ ਲਗ਼ ਪਿਆ ਤੇ ਨਾਲੋ ਨਾਲ ਆਪਣੇ ਖੁਰਦਰੇ ਛੋਟੇ ਹੱਥ ਨਾਲ, ਜਿਸ ਉੱਤੇ ਚਮਕੀਲੇ ਧੱਬੇ ਸਨ, ਵਿਸ਼ੇਸ਼ ਕਰਕੇ ਉਹਦੇ ਪੰਛੀਆਂ ਵਰਗੇ ਮੁੜਵੇਂ ਨਹੁੰਆਂ ਦੇ ਪਾਸੀਂ, ਮੇਰਾ ਮੱਥਾ ਠਕੋਰਦਾ ਰਿਹਾ।

"ਡਡੀਏ, ਏਸ ਵਾਰੀ ਤੈਨੂੰ ਤੇਰੇ ਹਿੱਸੇ ਤੋਂ ਰਤਾ ਵਾਧੂ ਈ ਛਾਂਦਾ ਦਿੱਤਾ ਗਿਐ। ਮੈਂ ਏਨਾ ਪਾਗਲ ਹੋ ਗਿਆ ਸਾਂ, ਤੂੰ ਮੇਰੇ ਦੰਦੀਆਂ ਜੁ ਵਢੀਆਂ ਘਰੂਟ ਵੱਢੇ ਤੇ—ਬੱਸ ਮੈਂ ਕਪੜਿਆਂ ਤੋਂ ਬਾਹਰ ਹੋ ਗਿਆ। ਪਰ ਇਹ ਕੋਈ ਏਡੀ ਮਾੜੀ ਗੱਲ ਵੀ ਨਹੀਂ ਏਸ ਵਾਰੀ ਤੂੰ ਕੁੱਝ ਵਾਧੂ ਖਾ ਲਈਆਂ, ਇਹ ਅਸੀਂ ਤੇਰੇ ਅਗਲੇ ਹਿਸਾਬ 'ਚ ਕੱਟ ਦਿਆਂਗੇ। ਪਰ ਇੱਕ ਗੱਲ ਜ਼ਰੂਰ ਯਾਦ ਰਖੀਂ – ਜਦੋਂ ਘਰ ਦੇ ਬੰਦੇ ਕੁਟਾਪਾ ਚਾੜ੍ਹਦੇ ਨੇ, ਇਹ ਕੋਈ ਮਾੜੀ ਗੱਲ ਨਹੀਂ ਹੁੰਦੀ– ਇੱਕ ਚੰਗਾ ਸਬਕ ਈ ਹੁੰਦੈ। ਪਰ ਦੂਜਿਆਂ ਨੂੰ ਨੇੜੇ ਨਾ ਲਗਣ ਦਿਓ – ਸਿਰਫ਼ ਘਰ ਦੇ ਬੰਦੇ – ਉਨ੍ਹਾਂ ਦੀ ਕੋਈ ਗੱਲ ਨਹੀਂ। ਤੂੰ ਸੋਚਦੈਂ, ਮੈਂ ਕਿਤੇ ਆਪਣੇ ਵੇਲਿਆਂ ਵਿੱਚ ਆਪਣਾ ਹਿੱਸਾ ਨਹੀਂ ਵੰਡਾਇਆ ? ਜਿਵੇਂ ਉਹ ਮੈਨੂੰ ਕੁਟੱਦੇ ਸਨ ਤੂੰ ਆਪਣੇ ਭੈੜੇ ਤੋਂ ਸੁਪਨਿਆਂ ਵਿੱਚ ਵੀ ਉਹਦੀ ਕਲਪਨਾ ਨਹੀਂ ਕਰ ਸਕਦਾ। ਉਹ ਮੈਨੂੰ ਏਡੀ ਬੁਰੀ ਤਰ੍ਹਾਂ ਕੁਟਦੇ ਸਨ ਕਿ ਉਨ੍ਹਾਂ ਨੂੰ ਤੱਕ ਕੇ ਡਾਢਾ ਰੱਬ ਵੀ ਜ਼ਰੂਰ ਰੋ ਪਏ। ਤੇ ਇਹਦਾ ਫਲ ਕੀ ਮਿਲਿਆ ? ਰਤਾ ਮੇਰੇ ਵਲ ਤੱਕ – ਮੈਂ ਅਨਾਥ, ਇੱਕ ਮੰਗਤੀ ਦਾ ਪੁਤੱਰ – ਸਾਰੀ ਦੁਕਾਨ ਦਾ ਮਾਲਕ ਆਂ, ਨੌਕਰਾਂ ਚਾਕਰਾਂ 'ਤੇ ਹੁਕਮ ਚਲਾਉਨਾਂ।"

ਉਸ ਆਪਣਾ ਕਮਾਇਆ ਹੋਇਆ ਸੁਕੜੂ ਸਰੀਰ ਮੇਰੇ ਵੱਲ ਧੱਕਿਆ ਤੇ ਕਾਰੀਗਰੀ ਨਾਲ, ਹੇਠ-ਉੱਤੇ ਆਪਣੇ ਸਖ਼ਤ ਸ਼ਬਦਾਂ ਦੀ ਚਿਣਤੀ ਲਾਉਂਦਿਆਂ ਆਪਣੇ ਬਾਲਪਨ ਦੀਆਂ ਗੱਲਾਂ ਦੱਸਣ ਲੱਗ ਪਿਆ।

ਉਹਦੀਆਂ ਸਾਵੀਆਂ ਅੱਖਾਂ ਲਿਸ਼ਕੀਆਂ, ਪਿੰਡੇ ਦੇ ਲੂੰ ਸੁਨਹਿਰੀ ਚਮਕ ਨਾਲ ਖੜੇ ਹੋ ਗਏ ਤੇ ਉਹ ਮੇਰੇ ਮੂੰਹ ਕੋਲ ਮੂੰਹ ਕਰ ਕੇ ਉੱਚੀ ਉੱਚੀ ਬੋਲਣ ਲੱਗ ਪਿਆ:

"ਤੂੰ ਏਥੇ ਇੱਕ ਅਗਨ-ਬੋਟ ਉੱਤੇ ਆਇਆ ਸੈਂ। ਤੈਨੂੰ ਤੇ ਏਥੇ ਭਾਫ਼ ਨੇ ਲਿਆਂਦੈ, ਪਰ ਮੈਂ ਜਦੋਂ ਗਭਰੂ ਸਾਂ ਤਾਂ ਲੱਦੂ-ਕਿਸ਼ਤੀਆਂ ਖਿਚਦਿਆਂ, ਨਿਰੇ ਆਪਣੇ ਬਾਹੂ-ਬਲ ਨਾਲ, ਵੋਲਗਾ ਨਾਲ ਮੱਥਾ ਲਾਂਦਾ ਸਾਂ। ਕਿਸ਼ਤੀ ਪਾਣੀ ਵਿੱਚ ਹੁੰਦੀ—ਮੈਂ ਕਿਨਾਰੇ ਕਿਨਾਰੇ, ਪੱਥਰਾਂ ਵੱਟਿਆਂ ਉੱਤੋਂ ਦੀ ਨੰਗੇ ਪੈਰੀਂ, ਸਵੇਰ ਤੋਂ ਸੋਤੇ ਤਾਈਂ ਉਹਨੂੰ ਖਿਚਦਾ ਰਹਿੰਦਾ, ਉਤੋਂ ਸੂਰਜ ਭੁੰਨਦਾ ਤੇ ਸਿਰ ਲੋਹੇ ਦੇ ਉਸ ਭਾਂਡੇ ਵਰਗਾ ਹੋਇਆ ਜਾਪਦਾ ਜਿਸ ਵਿੱਚ ਕੁੱਝ ਰਿਝਦਾ ਹੋਵੇ ਤੇ ਸਾਰਾ ਸਰੀਰ ਕਮਾਨ ਵਾਂਗ ਦੂਹਰਾ ਹੋ ਜਾਂਦਾ—ਹੱਡੀਆਂ ਕੁੜਕਦੀਆਂ। ਬਿਨ-ਵੇਖਿਆਂ ਕਿ ਕਿੱਥੇ ਹਾਂ, ਤੁਰਦੇ ਜਾਣਾ, ਤੁਰਦੇ ਜਾਣਾ, ਅੱਖਾਂ 'ਚ ਮੁੜ੍ਹਕਾ ਚੋਂਦਾ ਰਹਿਣਾ, ਦਿਲ ਨੇ ਸੱਤ ਜਾਣਾ, ਬੁਲ੍ਹਾਂ ਨੇ ਕਰਾਹਣ ਲੱਗ ਪੈਣਾ - ਉਹ, ਹਾਂ ਅਲਾਈਓਸ਼ੇ, ਸ਼ਿਕਾਇਤ ਕਰਨ ਵਾਲੀ ਗੱਲ ਫੇਰ ਵੀ ਕੋਈ ਨਹੀਂ। ਤੁਰੇ ਜਾਣਾ, ਤੁਰੇ ਜਾਣਾ, ਜਦੋਂ ਤਾਈਂ ਕਿ ਰੱਸੀਆਂ ਹੱਥੋਂ ਛੁੱਟ ਨਾ ਜਾਂਦੀਆਂ ਤੇ ਅਸੀਂ ਮੂਧੇ ਮੂੰਹ ਡਿੱਗ ਨਾ ਪੈਂਦੇ ਤੇ ਏਸ ਗੱਲ ਦੀ ਖੁਸ਼ੀ ਹੋਣੀ, ਘਟੋ ਘਟ ਇਹਦਾ ਇਹ ਮਤਲਬ ਹੁੰਦਾ ਕਿ ਤੁਹਾਡੇ ਵਿਚੋਂ ਸਾਹ-ਸਤ ਅੰਤਲੇ ਤੁਪਕੇ ਤਾਈਂ ਨੁਚੜ ਗਿਐ। ਤੇ ਉਦੋਂ ਤਾਈਂ ਓਥੇ ਪਏ ਰਹਿਣਾ ਜਦੋਂ ਤਾਈਂ ਤੁਰਨ ਜਾਂ ਤੋਰਨ ਦਾ ਵੇਲਾ ਨਾ ਹੋ ਜਾਣਾ ਤੇ ਇਹਦੇ ਨਾਲ ਤਾਂ ਫ਼ਰਕ ਈ ਭੋਰਾ ਭਰ ਪੈਂਦੈ ਕਿ ਇਹ ਕਿਹੜੈ। ਇਉਂ ਅਸੀਂ ਰੱਬ ਦੀਆਂ ਨਜ਼ਰਾਂ ਸਾਹਮਣੇ ਆਪਣੇ ਪੂਜਯ, ਮਹਾਨ ਯਸੂ ਮਸੀਹ ਦੀਆਂ ਅੱਖਾਂ ਸਾਹਮਣੇ ਵਸਦੇ ਸਾਂ! ਐਨ ਚੰਗੀ ਤਰ੍ਹਾਂ, ਮੈਂ ਹਜ਼ਾਰਾਂ ਮੀਲ ਲੰਮੇ ਰਾਹਾਂ ਉਤੋਂ, ਤਿੰਨ ਵਾਰੀ ਮਾਂ ਵੋਲਗਾ ਦੀ ਲੰਬਾਈ ਇੰਝ ਮਿਣੀ ਸੀ - ਸਿਮਬ੍ਰਿਸਕ ਤੋਂ ਰਾਈਬਿੰਸਕ ਤੱਕ, ਸਾਰਾਤੋਵ ਤੋਂ ਏਥੋਂ ਤੱਕ ਤੇ ਅਸਤ੍ਰਖਾਨ ਤੋਂ ਮਕਾਰੀਵ ਤੱਕ! ਚੌਥੇ ਸਾਲ ਮੈਨੂੰ ਮੁਨਸ਼ੀ ਲਾ ਦਿੱਤਾ ਗਿਆ - ਮਾਲਕ ਨੇ ਵੇਖ ਲਿਆ ਸੀ ਕਿ ਮੈਂ ਅਸਾਧਾਰਨ ਬੰਦਾ ਸਾਂ!"

ਜਿਉਂ ਜਿਉਂ ਉਹ ਗੱਲਾਂ ਕਰਦਾ ਗਿਆ ਉਹ ਮੇਰੀਆਂ ਅੱਖਾਂ ਸਾਹਮਣੇ ਇੱਕ ਬੱਦਲ ਵਾਂਗ ਫੈਲਰਦਾ ਜਾਪਿਆ, ਇੱਕ ਸੁਕੜੂ ਬੁੱਢੇ ਤੋਂ ਅਥੱਕ-ਬਲ ਵਾਲਾ ਯੋਧਾ ਬਣਦਾ ਗਿਆ - ਅਜੇਹਾ ਯੌਧਾ ਜੋ, ਕਲੱਮ-ਕੱਲਾ, ਲੰਮੀ-ਚੌੜੀ ਲੱਦੂ-ਕਿਸ਼ਤੀ ਨੂੰ ਮਹਾਨ ਦਰਿਆ ਦੀ ਧਾਰ ਵਿਚੋਂ ਧੂਹੀ ਜਾਂਦਾ ਸੀ।

ਗੱਲਾਂ ਕਰਦਿਆਂ ਕਰਦਿਆਂ ਉਹ ਮੇਰੇ ਮੰਜੇ ਤੋਂ ਉਛਲਦਾ ਤੇ ਜਿਵੇਂ ਬੇੜੀਆਂ ਖਿਚਣ ਵਾਲੇ ਕਾਮਿਆਂ ਉੱਤੇ ਸਾਜ਼ ਕੱਸ ਦਿੱਤੇ ਜਾਂਦੇ ਸਨ ਤੇ ਜਿਵੇਂ ਉਹ ਕਿਸ਼ਤੀਆਂ ਵਿਚੋਂ ਪਾਣੀ ਕਢਦੇ ਸਨ, ਓਵੇਂ ਕਰਕੇ ਵਿਖਾਂਦਾ - ਉਹ ਆਪਣੀ ਮੋਟੀ ਅਵਾਜ਼ ਵਿੱਚ ਓਪਰੇ ਜਿਹੇ ਗੀਤ ਗਾਣ ਲਗ ਪੈਂਦਾ, ਉਹ ਇੱਕ ਅਜੀਬ ਬੰਦਾ ਜਾਪਦਾ ਜੋ ਨਿਰੰਤਰ ਡੂੰਘੀ ਹੁੰਦੀ ਤੇ ਵਧੇਰੇ ਅਸਰਦਾਇਕ ਆਵਾਜ਼ ਵਿੱਚ ਗੱਲਾਂ ਕਰਦਾ ਜਾ ਰਿਹਾ ਸੀ, ਉਹ ਇੱਕ ਵਾਰੀ ਹੋਰ ਜਵਾਨਾਂ ਵਾਂਗ ਮੇਰੇ ਮੰਜੇ ਉੱਤੇ ਪਿਛਾਂਹ ਵਲ ਉਛਲਿਆ।

"ਪਰ ਏਸ ਸਭ ਕਾਸੇ ਦੇ ਬਾਵਜੂਦ ਜਦੋਂ ਅਸੀਂ ਜ਼ਿਗੋਲੀ ਵਿੱਚ, ਗਰਮੀਆਂ ਦੀ ਆਥਣੇ ਆ ਕੇ ਰੁਕਦੇ ਤੇ ਹਰਿਆਲੀ ਪਹਾੜੀ ਦੇ ਪੈਰਾਂ ਵਿੱਚ ਧੂਣੀ ਬਾਲਦੇ - ਉਹ, ਉਨ੍ਹਾਂ ਵੇਲਿਆਂ ਦਾ ਕੀ ਨਾਂ ਲੈਣੈ, ਅਲੈਕਸੀ! ਜਦੋਂ ਦਲੀਆ ਰਿਝ ਰਿਹਾ ਹੁੰਦਾ ਤਾਂ ਕੋਈ ਮਜ਼ਦੂਰ ਆਪਣਾ ਚਿਤ ਹੌਲਾ ਕਰਨ ਲਈ ਕੋਈ ਜੀਉਂਦਾ ਗੀਤ ਛੇੜ ਦਿੰਦਾ, ਤੇ ਅਸੀਂ ਸਾਰੇ ਓਸ

ਨਾਲ ਸੁਰ ਮਿਲਾਂਦੇ - ਉਹ, ਸਾਨੂੰ ਸੁਣ ਕੇ ਤੁਹਾਡੇ ਲੂੰ ਕਿਹੜਾ ਨਾ ਥਰਕਣ ਲੱਗ ਪੈਂਦੇ, ਵੋਲਗਾ ਆਪ ਘੋੜੇ ਵਾਂਗ ਨਸਦੀ ਤੇ ਸੀਖਪਾਲ ਹੋ ਕੇ ਅੰਬਰਾਂ ਵਲ ਉਛਲਦਾ ਜਾਪਦਾ। ਤੇ ਓਦੋਂ ਸਾਡੀਆਂ ਸਭ ਮੁਸ਼ਕਲਾਂ, ਹਵਾ ਅੱਗੇ ਉਡਦੀ ਧੂੜ ਵਾਂਗ ਹੂੰਝੀਆਂ ਜਾਂਦੀਆਂ: ਆਪਣੇ ਗੌਣ ਵਿੱਚ ਸਾਨੂੰ ਓਨਾਂ ਚਿਰ ਦਲੀਏ ਦਾ ਵੀ ਚੇਤਾ ਨਾ ਆਉਂਦਾ ਜਦੋਂ ਤਾਈਂ ਉਹ ਉਬਲ ਉਬਲ ਚੁਲ੍ਹੇ 'ਚ ਨਾ ਪੈਣ ਲਗ ਜਾਂਦਾ ਤੇ ਫੇਰ ਰਸੋਈਏ ਨੂੰ ਆਪਣਾ ਤਾਲੂਆ ਸਾਣਾ ਪੈਂਦਾ— 'ਗਾਉਂਦਾ ਵੀ ਰਹਿ ਪਰ ਆਪਣਾ ਕੰਮ ਵੀ ਨਾ ਭੁਲ!"

ਕਿੰਨੀ ਵਾਰੀ ਲੋਕਾਂ ਨੇ ਬੂਹੇ 'ਤੇ ਆ ਕੇ ਉਹਨੂੰ ਸੱਦਿਆ, ਪਰ ਹਰ ਵਾਰੀ ਮੈਂ ਉਹਦੀ ਮਿੰਨਤ ਕੀਤੀ:

"ਅਜੇ ਨਾ ਜਾਣਾ!"

ਉਹ ਹੱਸ ਪੈਂਦਾ ਤੇ ਆਪਣਾ ਹੱਥ ਹਿਲਾਂਦਾ।

"ਉਡੀਕਣ ਦੇ ਉਨ੍ਹਾਂ ਨੂੰ।" ਉਹ ਆਖਦਾ।

ਉਹ ਮੈਨੂੰ ਆਥਣ ਤਾਈਂ ਕਹਾਣੀਆਂ ਸੁਣਾਂਦਾ ਰਿਹਾ, ਤੇ ਜਦੋਂ ਉਸ ਮੈਥੋਂ ਮੋਹ-ਭਿਜੀ ਵਿਦਾਇਗੀ ਲਈ ਤੇ ਚਲਾ ਗਿਆ, ਤਾਂ ਮੈਂ ਜਾਣਿਆਂ ਕਿ ਨਾਨਾ ਨਾ ਈ ਭੈੜਾ ਬੰਦਾ ਸੀ ਤੇ ਨਾ ਈ ਡਰਾਉਣਾ। ਇਸ ਗੱਲ ਦਾ ਚੇਤਾ ਕਰਨਾ ਕਿ ਇਹ ਓਹੋ ਬੰਦਾ ਸੀ ਜਿਸ ਮੈਨੂੰ ਏਡੀ ਬੇਕਿਰਕੀ ਨਾਲ ਕੁੱਟਿਆ ਸੀ, ਬੜਾ ਦੁਖਦਾਈ ਸੀ, ਪਰ ਤਦ ਵੀ ਮੈਂ ਇਹ ਨੂੰ ਭੁਲਾ ਨਾ ਸਕਿਆ।

ਮੇਰੇ ਨਾਨੇ ਦੇ ਆਉਣ ਨੇ ਸਭ ਲਈ ਰਾਹ ਖੋਲ੍ਹ ਦਿੱਤਾ, ਤੇ ਸਵੇਰ ਤੋਂ ਰਾਤ ਤਾਈਂ ਕੋਈ ਨਾ ਕੋਈ ਮੇਰੇ ਮੰਜੇ ਕੋਲ ਬੈਠਾ, ਮੈਨੂੰ ਹਰ ਤਰ੍ਹਾਂ ਨਾਲ ਵਰਚਾਣ ਦਾ ਯਤਨ ਕਰਦਾ ਰਹਿੰਦਾ। ਮੈਨੂੰ ਯਾਦ ਏ ਕਿ ਇਹ ਯਤਨ ਹਮੇਸ਼ਾ ਸਫ਼ਲ ਨਹੀਂ ਸਨ ਹੁੰਦੇ। ਮੇਰੀ ਨਾਨੀ ਅਕਸਰ ਹੋਰ ਸਭਨਾਂ ਨਾਲੋਂ ਬਹੁਤਾ ਆਉਂਦੀ; ਏਥੋਂ ਤਾਈਂ ਕਿ ਉਹ ਸੌਂਦੀ ਵੀ ਮੇਰੇ ਨਾਲ ਈ। ਪਰ ਜਿਹਨੇ ਸਭ ਤੋਂ ਡੂੰਘਾ ਅਸਰ ਮੇਰੇ ਮਨ ਉੱਤੇ ਪਾਇਆ, ਉਹ ਸਿਗਾਨੋਕ ਸੀ। ਉਹ ਆਥਣੇ ਆਇਆ - ਭੁੱਚਰ, ਕਾਲੇ ਘੁੰਗਰਾਲੇ ਵਾਲਾਂ ਵਾਲੇ ਵੱਡੇ ਸਿਰ ਤੇ ਚੌੜੇ-ਚਕਲੇ ਮੋਢਿਆਂ ਵਾਲਾ। ਉਹ ਆਪਣੇ ਐਤਵਾਰ ਵਾਲੇ ਕਪੜਿਆਂ, ਜੋ ਇੱਕ ਸ਼ਹਿਦ-ਰੰਗੀ ਰੇਸ਼ਮੀ ਕਮੀਜ਼ ਤੇ ਪਲੱਸ਼ ਦਾ ਚੌੜਾ ਪਜਾਮਾ ਸਨ, ਵਿੱਚ ਫੱਬਿਆਂ ਹੋਇਆ ਸੀ, ਉਹਦੇ ਬੂਟ ਇੰਝ ਲਗਦੇ ਸਨ ਜਿਵੇਂ ਉਹਦੇ ਗਿੱਟਿਆਂ ਨਾਲ ਵਾਜਾ ਬੱਧਾ ਹੋਇਆ ਹੋਵੇ। ਉਹਦੇ ਵਾਲ ਲਿਸ਼ਕਦੇ ਸਨ, ਸੰਘਣੇ ਭਰਵਟਿਆਂ ਹੇਠ ਅੱਖਾਂ ਹੱਸੂੰ-ਹੱਸੂੰ ਕਰਦੀਆਂ ਸਨ, ਉਹਦੇ ਚਿੱਟੇ ਦੰਦ ਉਹਦੀਆਂ ਜੁਆਨ ਮੁੱਛਾਂ ਦੀ ਕਾਲੀ ਲੀਕ ਹੇਠੋਂ ਝਲਕਦੇ ਸਨ, ਤੇ ਉਹਦੀ ਕਮੀਜ਼ ਮੂਰਤੀ-ਵਾਲੇ ਲੈਂਪ ਦੇ ਰੱਤੇ ਚਾਨਣ ਦੇ ਅਕਸ ਨਾਲ ਦਗ ਦਗ ਕਰਦੀ ਸੀ।

"ਨਿਗਾਹ ਕਰੀਂ," ਉਸ ਆਪਣੀ ਨੰਗੀ ਬਾਹ ਉਤੇ ਪਈਆਂ ਲਾਲ ਲਾਸਾਂ ਨਾਲ ਬਣੀ ਜਾਲੀ ਵਿਖਾਣ ਲਈ, ਬਾਂਹ ਉਤਾਂਹ ਚੜ੍ਹਾਂਦਿਆਂ ਕਿਹਾ। "ਵਿਹਨੈਂ ਕਿਵੇ ਸੁੱਜੀ ਐ? ਪਰ ਇਹਦਾ ਏਦੂੰ ਵੀ ਭੈੜਾ ਹਾਲ ਸੀ-ਹੁਣ ਤਾਂ ਲਗ ਭਗ ਇਨ੍ਹਾਂ ਨੂੰ ਆਰਾਮ ਆ ਗਿਐ।"

"ਮੈਂ ਵੇਖ ਲਿਆ ਸੀ ਤੇਰਾ ਨਾਨਾ ਡਾਢੇ ਗੁੱਸੇ ਨਾਲ ਸ਼ੁਦਾਈ ਹੋਇਆ, ਤੈਨੂੰ ਕੁੱਟ

ਕੁੱਟ ਮਾਰ ਈ ਦੇਣਾ ਚਾਹੁੰਦਾ ਸੀ, ਏਸ ਲਈ ਮੈਂ ਆਪਣੀ ਬਾਂਹ, ਏਸ ਆਸ ਨਾਲ ਛਾਂਟੇ ਹੇਠਾਂ ਕਰ ਦਿੱਤੀ ਕਿ ਉਹ ਟੁੱਟ ਜਾਏਗਾ। ਤੇ ਫੇਰ ਤੇਰੇ ਨਾਨੇ ਨੂੰ ਹੋਰ ਨਵਾਂ ਲਿਆਣਾ ਪਏਗਾ, ਤੇ ਇੰਝ ਤੇਰੀ ਨਾਨੀ ਜਾਂ ਤੇਰੀ ਮਾਂ ਨੂੰ, ਤੈਨੂੰ ਪਰੇ ਧੂ ਲਿਜਾਣ ਦਾ ਮੌਕਾ ਦੇ ਦੇਵੇਗਾ। ਪਰ ਇਹ ਟੁੱਟਿਆ ਈ ਨਾ— ਬਹੁਤਾ ਈ ਚੰਗੀ ਤਰ੍ਹਾਂ ਭਿਉਂਤਾ ਹੋਇਆ ਸੀ। ਪਰ ਤਾਂ ਵੀ ਮੈਂ ਤੈਨੂੰ ਕੁਝ ਫਾਟਾਂ ਤੋਂ ਬਚਾ ਲਿਆ–ਤੂੰ ਆਪ ਵੇਖ ਲੈ ਕਿੰਨੀਆਂ ਕੁ ਤੋਂ। ਮੈਂ ਤਾਂ ਹੰਢਿਆ ਹੋਇਆ, ਹਾਂ ਈ!"

ਉਹ ਕੋਮਲ, ਰੇਸ਼ਮ ਵਰਗਾ ਕੂਲਾ ਹਾਸਾ ਹੱਸਿਆ।

"ਤੇਰੀ ਹਾਲਤ ਵੇਖ ਕੇ ਮੈਂ ਏਨਾ ਦਿਲਗੀਰ ਹੋ ਗਿਆ ਕਿ ਮੇਰਾ ਸਾਹ ਵੀ ਰੁਕ ਗਿਆ," ਉਸ ਇੱਕ ਵਾਰ ਹੋਰ ਆਪਣੀ ਸੁੱਜੀ ਬਾਂਹ ਵਲ ਝਾਤੀ ਮਾਰਦਿਆਂ ਆਖਿਆ। "ਮੈਂ ਜਾਣ ਲਿਆ ਕਿ ਇਹਦਾ ਸਿੱਟਾ ਮਾੜਾ ਹੋਏਗਾ, ਪਰ ਉਹ ਲਗਿਆ ਈ ਰਿਹਾ, ਹਟਿਆ ਈ ਨਾ....."

ਉਹ ਘੋੜੇ ਵਾਂਗ ਫੁਰਕਿਆ ਤੇ ਆਪਣਾ ਸਿਰ ਹਿਲਾਇਆ ਤੇ ਮੇਰੇ ਨਾਨੇ ਬਾਰੇ ਬਾਲਾਂ ਵਰਗੀ ਅਭੋਲਤਾ ਨਾਲ ਗੱਲਾਂ ਕਰਨ ਲਗ ਪਿਆ, ਜਿਨ੍ਹਾਂ ਨੇ ਤੁਰੰਤ ਮੇਰੀ ਹਮਦਰਦੀ ਜਿੱਤ ਲਈ।

ਮੈਂ ਉਹਨੂੰ ਦਸਿਆ ਕਿ ਮੈਂ ਉਹਨੂੰ ਬਹੁਤਾ ਈ ਪਿਆਰ ਕਰਦਾ ਸਾਂ ਤੇ ਉਸ ਉਸੇ ਅਭੁਲ ਅਭੋਲਤਾ ਨਾਲ ਜੁਆਬ ਦਿੱਤਾ:

"ਮੈਂ ਵੀ ਤੈਨੂੰ ਪਿਆਰ ਕਰਦਾਂ। ਏਸੇ ਕਰਕੇ ਈ ਤਾਂ ਮੈਂ ਇਹ ਪੀੜ ਝੱਲੀ – ਤੇਰੇ ਪਿਆਰ ਕਰਕੇ। ਸੋਚ ਭਲਾ ਹੋਰ ਕਿਸੇ ਲਈ ਮੈਂ ਇਹ ਝਲਦਾ ਸਾਂ? ਉਨ੍ਹਾਂ 'ਤੇ ਮੈਂ ਥੁਕਾਂ ਵੀ ਨਾ – ਇਹ ਗੱਲ ਐ!"

ਫੇਰ ਉਹ ਬੂਹੇ ਵਲ ਕਈ ਲੁਕਵੀਆਂ ਝਾਤੀਆਂ ਮਾਰ ਕੇ ਮੈਨੂੰ ਸੰਥਿਆ ਦੇਣ ਲਗ ਪਿਆ:

"ਅਗਲੀ ਵਾਰੀ ਜਦੋਂ ਉਹ ਤੇਰੀ ਕੁਟਾਈ ਕਰਨ," ਉਸ ਕਿਹਾ, "ਵੇਖੀਂ, ਸਰੀਰ ਨਾ ਅਕੜਾਈਂ, ਸੁਣਦੈਂ? ਜਦੋਂ ਤਣ ਜਾਈਏ ਇਹਦੇ ਨਾਲ ਦੂਹਰੀ ਸੱਟ ਪੈਂਦੀ ਐ। ਸਰੀਰ ਨੂੰ ਏਨਾਂ ਢਿਲਾ ਛਡੋ ਕਿ ਐਨ ਨਰਮ ਹੋ ਜਾਏ, ਗੱਬ ਵਰਗਾ! ਸਾਹ ਜਿੰਨਾ ਵੀ ਲੰਮਾ ਲਿਆ ਜਾਂਦੈ ਲਓ ਤੇ ਆਪਣੇ ਫੇਫੜਿਆਂ ਦੇ ਸਾਰੇ ਜ਼ੋਰ ਨਾਲ ਡਾਡਾਂ ਮਾਰੋ। ਇਹ ਚੰਗੀ ਤਰ੍ਹਾਂ ਚੇਤੇ ਰੱਖੀ!"

"ਕਿਉਂ ਉਹ ਮੈਨੂੰ ਫੇਰ ਵੀ ਕੁਟਣਗੇ?" ਮੈਂ ਪੁਛਿਆ।

"ਤੇਰਾ ਕੀ ਖ਼ਿਆਲ ਐ?" ਸਿਗਾਨੋਕ ਨੇ ਅਡੋਲ ਈ ਜੁਆਬ ਦਿੱਤਾ। "ਜ਼ਰੂਰ ਕੁਟਣਗੇ! ਅਜੇ ਤਾਂ ਤੈਨੂੰ ਬੜੀ ਵਾਰੀ ਪੈਣੀਐਂ!"

"ਕਾਹਤੋਂ?"

"ਕਾਹਤੋਂ ਦਾ ਜੁਆਬ ਤੇਰਾ ਨਾਨਾ ਬੜੀ ਚੰਗੀ ਤਰ੍ਹਾਂ ਲਭ ਲਏਗਾ।"

ਤੇ ਇੱਕ ਵਾਰ ਹੋਰ ਬਹੁਤੀ ਹੀ ਨੇੜਤਾ ਨਾਲ ਉਹ ਮੈਨੂੰ ਸਿਖਿਆ ਦੇਣ ਲੱਗ

ਪਿਆ:

"ਜੇ ਉਹ ਸਿੱਧੀਆਂ ਮਾਰਨ ਲੱਗ ਪਏ ਤੇ ਬੱਸ ਤੜਾਕ ਤੜਾਕ ਮਾਰੀ ਈ ਜਾਏ ਤਾਂ ਤੁਸੀਂ ਢਿਲਮ-ਢਿਲੇ ਬਿਨ-ਹਿੱਲੇ ਪੈ ਸਕਦੇ ਓ। ਪਰ ਜੇ ਉਹ ਹੇਠ ਲਿਆ ਕੇ ਚਮੜੀ ਪੁਟਣ ਲਈ, ਤੁਹਾਡੇ ਸਰੀਰ ਉਤੋਂ ਦੀ ਖਿਚੇ ਤਾਂ ਉਸੇ ਵਲ, ਡੰਡੇ ਦੀ ਸੇਧ ਵਿੱਚ ਰਿੜ੍ਹਣ ਲੱਗ ਪਓ, ਸੁਣਿਆਂ ? ਤੇ ਇਉਂ ਵਧੇਰੇ ਸੌਖ ਰਹਿੰਦੀ ਐ!"

ਉਸ ਕਾਲੀ, ਟੇਢੀ ਅੱਖ ਮੇਰੇ ਵਲ ਕਰਕੇ ਝਮਕੀ ਤੇ ਬੋਲਿਆ:

"ਜਿਥੇ ਕੁਟਾਈ ਦਾ ਮਾਮਲਾ ਹੋਵੇ, ਮੈਂ ਕਿਸੇ ਪੁਲਸ ਵਾਲੇ ਨਾਲੋਂ ਬਹੁਤਾ ਜਾਣਦਾਂ। ਮੇਰੇ ਉਤੋਂ ਜਿੰਨੀ ਚਮੜੀ ਉਧੇੜੀ ਗਈ ਐ ਉਹਦੀਆਂ ਤੁਸੀਂ ਦੋ ਪਤਲੂਨਾਂ ਬਣਾ ਸਕਦੇ ਸੀ!"

ਜਦੋਂ ਮੈਂ ਉਹਦੇ ਖਿੜੇ ਮੂੰਹ ਵਲ ਤੱਕਿਆ, ਮੈਨੂੰ ਇਵਾਨ-ਸ਼ਹਿਜ਼ਾਦੇ ਤੇ ਇਵਾਨੁਸ਼ਕਾ ਮਸਖ਼ਰੇ ਦੀਆਂ ਕਹਾਣੀਆਂ ਚੇਤੇ ਆਈਆਂ ਜਿਹੜੀਆਂ ਨਾਨੀ ਨੇ ਸੁਣਾਈਆਂ ਸਨ।

## 3

ਜਦੋਂ ਮੈਂ ਰਾਜ਼ੀ ਹੋਇਆ, ਇਹ ਗੱਲ ਮੈਨੂੰ ਚੰਗੀ ਤਰ੍ਹਾਂ ਪਤਾ ਲਗ ਗਈ ਸੀ ਕਿ ਸਾਡੇ ਟੱਬਰ ਵਿੱਚ ਸਿਗਾਨੋਕ ਦੀ ਵਿਸ਼ੇਸ਼ ਥਾਂ ਸੀ। ਮੇਰਾ ਨਾਨਾ ਓਨਾਂ ਆਮ ਤੇ ਰੁਖੇਵੇਂ ਨਾਲ ਉਹਨੂੰ ਨਹੀਂ ਸੀ ਝਿੜਕਦਾ ਜਿੰਨਾਂ ਆਪਣੇ ਪੁੱਤਰਾਂ ਨੂੰ ਤੇ ਜਦੋਂ ਉਹ ਉਹਦੀ ਗ਼ੈਰ-ਹਾਜ਼ਰੀ ਵਿੱਚ ਉਸ ਬਾਰੇ ਕੁੱਝ ਕਹਿੰਦਾ ਤਾਂ ਆਪਣੀਆਂ ਅੱਖਾਂ ਸੁੰਗੇੜ ਕੇ ਆਪਣਾ ਸਿਰ ਹਿਲਾਂਦਾ।

"ਇਵਾਨ ਦੇ ਹੱਥਾਂ ਵਿੱਚ ਤਾਂ ਕੋਈ ਕਮਾਲ ਏ, ਕਮਾਲ! ਬਲਾ ਏ ਇਹ ਤਾਂ! ਸੁਣੋ, ਇਵਾਨ ਹੱਥਾਂ ਦਾ ਬੜਾ ਸੁੱਚੈ! ਮੇਰੀ ਆਖੀ ਪੱਕ ਜਾਣੋ – ਸਾਡੇ ਵਿਚਕਾਰ ਪਲ ਰਿਹਾ ਇਹ ਕੋਈ ਮਮੂਲੀ ਬੰਦਾ ਨਹੀਂ।"

ਮੇਰੇ ਮਾਮੇ ਵੀ ਸਿਗਾਨੋਕ ਦੇ ਹਿਤਕਾਰੀ ਸਨ ਤੇ ਉਹਦੇ ਨਾਲ ਕਦੇ ਵੀ ਓਵੇਂ ਇੱਲਤਾਂ ਨਹੀਂ ਸਨ ਕਰਦੇ ਜਿਵੇਂ ਉਹ ਵਡੇ – ਕਾਰੀਗਰ ਗ੍ਰੈਗਰੀ ਨਾਲ ਕਰਦੇ ਸਨ। ਤਕਰੀਬਨ ਹਰ ਆਥਣੇ ਉਸ ਨਾਲ ਕਰਨ ਲਈ, ਉਹ ਕੋਈ ਘਟੀਆ ਜਿਹਾ ਮਖ਼ੌਲ ਸੋਚ ਲੈਂਦੇ – ਉਹਦੀ ਕੈਂਚੀ ਦੀਆਂ ਮੁੱਠਾਂ ਤੱਤੀਆਂ ਕਰ ਦਿੰਦੇ, ਜਾਂ ਉਹਦੀ ਕੁਰਸੀ ਉਤੇ ਮੇਖ ਰਖ ਦਿੰਦੇ, ਜਾਂ ਓਸ ਢੇਰ ਵਿੱਚ ਜੀਹਦੀ ਉਹ ਗੰਢ-ਤਰੁਪ ਕਰ ਰਿਹਾ ਹੁੰਦਾ ਵਖੋ-ਵਖ ਰੰਗਾਂ ਦੀਆਂ ਚੀਜ਼ਾਂ ਲਿਆ ਧਰਦੇ, ਤਾਂ ਜੋ ਭੁਲੇਖੇ ਨਾਲ ਉਹ ਉਨ੍ਹਾਂ ਨੂੰ ਰਲਾ-ਮਿਲਾ ਕੇ ਸਿਉਂ ਛੱਡੇ ਤੇ ਏਸ ਪਿੱਛੇ ਉਹਨੂੰ ਮੇਰੇ ਨਾਨੇ ਕੋਲੋਂ ਝਿੜਕਾਂ ਖਾਣੀਆਂ ਪੈਣ।

ਇੱਕ ਸ਼ਾਮ ਰੋਟੀ ਮਗਰੋਂ, ਜਦੋਂ ਗ੍ਰੈਗਰੀ ਰਸੋਈ ਵਿੱਚ ਫੱਟੇ ਉੱਤੇ ਸੁੱਤਾ ਪਿਆ ਸੀ, ਉਨ੍ਹਾਂ ਉਹਦਾ ਮੂੰਹ ਸੰਧੂਰੀ ਰੰਗ ਨਾਲ ਰੰਗ ਦਿੱਤਾ, ਤੇ ਇੰਝ ਬੜਾ ਚਿਰ ਉਹ ਹਸਾਉਣ ਤੇ ਡਰਾਉਣ ਜਿਹਾ ਬਣਿਆ ਤੁਰਿਆ ਫਿਰਿਆ। ਉਹਦਾ ਲੰਮਾ ਸੂਹਾ ਨੱਕ, ਉਹਦੀ ਐਨਕ ਦੇ ਦੋ ਕਾਲੇ ਸ਼ੀਸ਼ਿਆਂ ਵਿਚਕਾਰ, ਜਿਹੜੇ ਉਹਦੀ ਬੱਗੀ ਦਾਹੜੀ ਉੱਤੇ ਝਉਲੇ ਝਉਲੇ ਲਿਸ਼ਕਦੇ ਹਨ, ਜੀਭ ਵਾਂਗ ਪਿਆ ਲਮਕਦਾ ਸੀ।

ਮੇਰੇ ਮਾਮਿਆਂ ਦੀਆਂ ਸ਼ਰਾਰਤਾਂ ਦਾ ਭੰਡਾਰ ਅਮੁਕ ਸੀ। ਪਰ ਕਾਰੀਗਰ ਬਿਨਾਂ

ਕੁਝ ਆਖਿਆਂ ਇਹ ਸਹਿ ਲੈਂਦਾ, ਸਿਰਫ਼ ਆਪਣੇ ਆਪੇ ਨਾਲ ਬੁੜ-ਬੁੜ ਕਰਦਾ ਤੇ ਕੈਂਚੀ, ਲੋਹਾ, ਚਿਮਟੀ ਜਾਂ ਆਪਣਾ ਛੱਲਾ ਚੁਕਣ ਤੋਂ ਪਹਿਲਾਂ, ਸਾਵਧਾਨੀ ਵਜੋਂ ਉਂਗਲਾਂ ਉੱਤੇ ਚੰਗਾ ਥੁਕ ਲੈਂਦਾ। ਇਹ ਉਹਦੀ ਆਦਤ ਬਣ ਗਈ ਸੀ, ਇਥੋਂ ਤਾਈਂ ਕਿ ਖਾਣੇ ਦੀ ਮੇਜ਼ ਉੱਤੇ ਛੁਰੀ ਜਾਂ ਕਾਂਟੇ ਨੂੰ ਹੱਥ ਲਾਉਣ ਤੋਂ ਪਹਿਲਾਂ ਵੀ ਉਹ ਉਂਗਲਾਂ ਗਿੱਲੀਆਂ ਕਰ ਲੈਂਦਾ, ਬੱਚਿਆਂ ਲਈ ਇਹ ਬੜਾ ਚੰਗਾ ਤਮਾਸ਼ਾ ਬਣਦਾ - ਜਦੋਂ ਉਹਨੂੰ ਪੀੜ ਹੁੰਦੀ, ਤਾਂ ਝੁਰੜੀਆਂ ਦੀ ਇੱਕ ਲਹਿਰ, ਉਹਦੇ ਚਿਹਰੇ ਉਤੋਂ ਲੰਘਦਿਆਂ, ਉਹਦੇ ਭਰਵੱਟਿਆਂ ਨੂੰ ਉਤਾਂਹ ਚੁਕਦਿਆਂ, ਅਜੀਬ ਢੰਗ ਨਾਲ ਉਹਦੇ ਮੱਥੇ ਵਲ ਨੂੰ ਚੜ੍ਹਦੀ ਤੇ ਕਿਧਰੇ ਉਹਦੇ ਗੰਜੇ ਟੋਟਣ ਵਿੱਚ ਗੁਆਚ ਜਾਂਦੀ।

ਮੈਨੂੰ ਪਤਾ ਨਹੀਂ ਕਿ ਆਪਣੇ ਪੁੱਤਰ ਦੀ ਚੌੜ ਬਾਰੇ ਨਾਨਾ ਕੀ ਸੋਚਦਾ ਸੀ, ਪਰ ਮੇਰੀ ਨਾਨੀ ਉਨ੍ਹਾਂ ਨੂੰ ਆਪਣਾ ਮੁੱਕਾ ਵਿਖਾ ਕੇ ਕੂਕਦੀ:

"ਬਿਸ਼ਰਮੋਂ, ਭੂਤਨਿਓਂ!"

ਸਿਗਾਨੋਕ ਦੀ ਪਿੱਠ ਪਿੱਛੇ ਮੇਰੇ ਮਾਮੇ, ਉਹਦੇ ਕੰਮ ਦੀਆਂ ਨਘੋਚਾਂ ਕੱਢਦਿਆਂ ਤੇ ਉਹਨੂੰ ਚੋਰ ਤੇ ਹੱਡ-ਰੱਖ ਕਹਿੰਦਿਆਂ, ਮੰਦ-ਭਾਵਨਾ ਤੇ ਵਿਅੰਗ ਨਾਲ ਉਹਦੀਆਂ ਗੱਲਾਂ ਕਰਦੇ।

ਮੈਂ ਆਪਣੀ ਨਾਨੀ ਨੂੰ ਪੁੱਛਿਆ ਕਿ ਇਹਦਾ ਕੀ ਕਾਰਨ ਹੈ।

"ਇਹ ਏਸ ਕਰਕੇ ਇਉਂ ਕਰਦੇ ਨੇ, ਕਿਉਂਕਿ ਉਨ੍ਹਾਂ ਵਿਚੋਂ ਹਰ ਜਣਾ ਇਹ ਚਾਹੁੰਦੈ ਕਿ ਜਦੋਂ ਉਹ ਆਪਣੀ ਦੁਕਾਨ ਚਲਾਵੇ, ਵੇਨੀਆ ਉਹਦੇ ਕੋਲ ਕੰਮ ਕਰੇ," ਉਸ ਜੁਆਬ ਦਿਤਾ। "ਏਸੇ ਕਰ ਕੇ ਹਰ ਕੋਈ ਓਹਦੀ ਨਿੰਦਿਆ ਕਰਨ ਵਿਚ ਪਹਿਲ ਕਰਦੈ, ਬੜੇ ਈ ਖ਼ਰਚੇ ਨੇ ਉਹ! ਪਰ ਦੋਵੇਂ ਡਰਦੇ ਨੇ ਕਿ ਵੇਨੀਆ ਉਨ੍ਹਾਂ ਨਾਲ ਨਹੀਂ ਜਾਣ ਲੱਗਾ ਤੇ ਇੱਥੇ ਤੇਰੇ ਨਾਨੇ ਨਾਲ ਈ ਰਹੇਗਾ। ਤੇ ਤੇਰੇ ਨਾਨੇ ਦੇ ਆਪਣੇ ਅੱਡ ਈ ਖ਼ਿਆਲ ਨੇ - ਇਉਂ ਲਗਦੈ ਜਿਵੇਂ ਉਹ ਵੇਨੀਆ ਨੂੰ ਨਾਲ ਲੈ ਕੇ ਆਪਣੀ ਤੀਜੀ ਦੁਕਾਨ ਖੋਲ੍ਹੇਗਾ। ਤੇਰੇ ਮਾਮਿਆਂ ਲਈ ਇਹ ਮਾੜੀ ਗੱਲ ਹੋਣੀ ਏਂ, ਸਮਝਦੈਂ?"

ਉਹ ਹੌਲੀ ਜਿਹੀ ਹੱਸੀ।

"ਜਿਵੇਂ ਉਹ ਚਾਲਾਂ ਕਰਦੇ ਨੇ ਵੇਖ ਕੇ ਤਾਂ ਰੱਬ ਵੀ ਹੱਸਦਾ ਹੋਵੇਗਾ। ਤੇ ਤੇਰਾ ਨਾਨਾ ਉਨ੍ਹਾਂ ਦੀ ਚਲਾਕੀ ਜਾਚ ਲੈਂਦੈ ਤੇ ਉਨ੍ਹਾਂ ਦਾ ਮੌਜੂ ਬਣਾਂਦੈ: 'ਮੈਂ ਵੇਨੀਆ ਨੂੰ ਰੰਗਰੂਟ-ਸਨਦ ਲੈ ਦਿਆਂਗਾ,' ਉਹ ਕਹਿੰਦਾ ਹੈ, 'ਤਾਂ ਜੋ ਉਹ ਉਹਨੂੰ ਫ਼ੌਜ ਵਿੱਚ ਭਰਤੀ ਨਾ ਕਰਨ। ਇਹਦੇ ਬਿਨਾਂ ਮੇਰਾ ਗੁਜ਼ਾਰਾ ਨਹੀਂ।' ਇਹ ਸੁਣ ਕੇ ਤਾਂ ਉਨ੍ਹਾਂ ਨੂੰ ਅੱਗ ਈ ਲੱਗ ਜਾਂਦੀ ਏ। ਉਹ ਇਹ ਨਹੀਂ ਚਾਹੁੰਦੇ ਤੇ ਪੈਸੇ ਦਾ ਬੜਾ ਸੰਕੋਚ ਕਰਦੇ ਨੇ - ਸਨਦ 'ਤੇ ਢੇਰ ਰਕਮ ਲਗਦੀ ਏ।"

ਇਕ ਵਾਰ ਮੁੜ ਮੈਂ ਆਪਣੀ ਨਾਨੀ ਨਾਲ ਰਹਿ ਰਿਹਾ ਸਾਂ, ਜਿਵੇਂ ਅਗਨ-ਬੋਟ ਉਤੇ ਰਹਿੰਦਾ ਸਾਂ; ਤੇ ਹਰੇਕ ਆਥਣ, ਸੌਣ ਤੋਂ ਪਹਿਲਾਂ ਉਹ ਮੈਨੂੰ ਪਰੀ-ਕਹਾਣੀਆਂ, ਜਾਂ ਆਪਣੇ ਜੀਵਨ ਦੀਆਂ ਕਹਾਣੀਆਂ, ਜੋ ਪਰੀ-ਕਹਾਣੀਆਂ ਜਿੰਨੀਆਂ ਹੀ ਚੰਗੀਆਂ ਹੁੰਦੀਆਂ

ਸਨ, ਸੁਣਾਂਦੀ। ਪਰ ਜਦੋਂ ਉਹ ਟੱਬਰ ਦੇ ਅਮਲੀ ਮਾਮਲਿਆਂ ਬਾਰੇ – ਨਾਨੇ ਦੀ ਜਾਇਦਾਦ ਵੰਡਣ ਬਾਰੇ, ਜਾਂ ਮੇਰੇ ਨਾਨੇ ਦੀ ਆਪਣੇ ਲਈ ਮਕਾਨ ਖ਼ਰੀਦਣ ਦੀ ਇੱਛਾ ਬਾਰੇ – ਗੱਲਾਂ ਕਰਦੀ, ਤਾਂ ਉਹ ਇੰਞ ਵਿਅੰਗ-ਮਈ ਢੰਗ ਨਾਲ ਬੋਲਦੀ ਜਿਵੇਂ ਘਰ ਦੀ ਦੂਜੀ ਵਡੇਰੀ ਨਹੀਂ, ਸਗੋਂ ਕੋਈ ਗੁਆਂਢਣ ਹੋਵੇ।

ਮੈਨੂੰ ਉਸ ਤੋਂ ਪਤਾ ਲੱਗਾ ਕਿ ਸਿਗਾਨੋਕ ਲਾਵਾਰਸ ਸੀ। ਬਹਾਰ ਦੇ ਸ਼ੁਰੂ ਵਿੱਚ ਇੱਕ ਬਰਸਾਤੀ ਸ਼ਾਮ ਨੂੰ, ਉਨ੍ਹਾਂ ਸਾਡੇ ਘਰ ਦੇ ਲਾਗੇ, ਇੱਕ ਬੈਂਚ ਉਤੋਂ ਉਹਨੂੰ ਲੱਭਿਆ ਸੀ।

"ਓਥੇ ਉਹ ਇੱਕ ਚਾਦਰ ਵਿੱਚ ਵਲ੍ਹੇਟਿਆ ਹੋਇਆ ਪਿਆ ਸੀ," ਉਸ ਸੋਚਵੇਂ ਤੇ ਗੁਝੇ ਢੰਗ ਨਾਲ ਆਖਿਆ। "ਉਹ ਏਨਾਂ ਕਕਰਾਇਆ ਪਿਆ ਸੀ ਕਿ ਚੂੰ-ਚਾਂ ਵੀ ਨਹੀਂ ਸੀ ਕਰ ਸਕਦਾ।"

"ਲੋਕ ਆਪਣੇ ਬਾਲਾਂ ਨੂੰ ਸੁਟ ਕਿਉਂ ਦਿੰਦੇ ਨੇ ?"

"ਜਦੋਂ ਕਿਸੇ ਮਾਂ ਕੋਲ ਦੁਧ ਤੇ ਨਿਆਣੇ ਨੂੰ ਖੁਆਣ ਲਈ ਕੁੱਝ ਨਹੀਂ ਹੁੰਦਾ ਤਾਂ ਉਹ ਪਤਾ ਕਰਦੀ ਏ ਕਿ ਕਿਥੇ ਕੋਈ ਬਾਲ ਤੁਰਤ ਈ ਮਰ ਗਿਐ, ਉਹ ਆਪਣਾ ਲਿਜਾ ਕੇ ਓਥੇ ਰੱਖ ਆਉਂਦੀ ਏ।"

ਜਦੋਂ ਉਹ ਆਪਣੇ ਵਾਲ ਵਾਹੁਣ ਲਗੀ ਤਾਂ ਬਿੰਦ ਭਰ ਲਈ ਚੁਪ ਛਾ ਗਈ।

"ਇਹ ਸਾਰਾ ਕੁਝ ਗ਼ਰੀਬੀ ਸਦਕਾ ਈ ਏ ਅਲੀਓਸ਼ਾ," ਉਹ ਹਉਕੇ ਭਰਦਿਆਂ ਤੇ ਉਤਾਂਹ ਛੱਤ ਵਲ ਤੱਕਦਿਆਂ ਬੋਲਦੀ ਗਈ, "ਕੁਝ ਲੋਕ ਸਚੀਂ ਏਨੇ ਗ਼ਰੀਬ ਨੇ ਕਿ ਉਨ੍ਹਾਂ ਦੀ ਹਾਲਤ ਦੱਸ ਨਹੀਂ ਹੁੰਦੀ! ਤੇ ਜੇ ਕਿਸੇ ਅਣਵਿਆਹੀ ਕੁੜੀ ਦੇ ਬਾਲ ਹੋ ਜਾਏ ਤਾਂ ਇਹ ਨਮੋਸ਼ੀ ਗਿਣੀ ਜਾਂਦੀ ਏ! ਤੇਰਾ ਨਾਨਾ ਵੇਨੀਆਂ ਨੂੰ ਪੁਲੀਸ ਨੂੰ ਦੇਣ ਚਲਿਆ ਸੀ, ਪਰ ਮੈਂ ਉਹਨੂੰ ਸਮਝਾ ਕੇ ਹੋੜਿਆ—ਆਪਾਂ ਇਹ ਨੂੰ ਰਖ ਲਈਏ, ਮੈਂ ਕਿਹਾ, ਇਹ ਰਬ ਨੇ ਈ ਸਾਡੇ ਮਰਨ ਵਾਲੇ ਬੱਚਿਆ ਦੀ ਥਾਂ ਘੱਲਿਐ। ਮੈਂ ਅਠਾਰਾਂ ਜੀਆਂ ਨੂੰ ਜੱਗ ਵਿਖਾਇਆ ਸੀ। ਜੇ ਉਹ ਜਿਊਂਦੇ ਰਹਿੰਦੇ ਤਾਂ ਪੂਰੀ ਗਲੀ ਦੀ ਗਲੀ ਹੁੰਦੀ— ਅਠਾਰਾਂ ਘਰ। ਤੈਨੂੰ ਪਤੈ ਉਨ੍ਹਾਂ ਮੈਨੂੰ ਚੌਦਾਂ ਸਾਲਾਂ ਦੀ ਉਮਰੋਂ ਪਹਿਲਾਂ ਈ ਵਿਆਹ ਦਿੱਤਾ ਸੀ, ਤੇ ਮੇਰਾ ਪਹਿਲਾ ਬੱਚਾ ਪੰਦਰਾਂ ਸਾਲਾਂ ਦੀ ਉਮਰ ਤੋਂ ਪਹਿਲਾਂ ਈ ਹੋ ਗਿਆ ਸੀ। ਪਰ ਮੇਰੀ ਕੁੱਖ ਦੇ ਜਾਇਆਂ ਨਾਲ ਰੱਬ ਨੂੰ ਪਿਆਰ ਸੀ – ਉਹ ਉਨ੍ਹਾਂ ਨੂੰ ਆਪਣੇ ਫ਼ਰਿਸ਼ਤੇ ਬਣਾਨ ਲਈ ਇੱਕ ਇੱਕ ਕਰਕੇ ਲੈ ਗਿਆ। ਇਹ ਗੱਲ ਦੁਖਦਾਈ ਵੀ ਸੀ ਤੇ ਖੁਸ਼ੀ-ਭਰੀ ਵੀ!'

ਉਹ ਆਪਣਾ ਸੌਣ-ਚੋਲਾ ਪਾਈ, ਕਾਲੇ ਵਾਲਾਂ ਨਾਲ ਸਾਰੀ ਦੀ ਸਾਰੀ ਕੱਜੀ ਹੋਈ, ਆਪਣੇ ਮੰਜੇ ਦੀ ਬਾਹੀ ਉਤੇ ਬੈਠੀ ਸੀ, ਜੱਤਲ ਜਿਹੀ ਓਸ ਰਿੱਛਣੀ ਵਰਗੀ ਲਗਦੀ ਸੀ ਜਿਹੜੀ ਇੱਕ ਦਾੜ੍ਹੀ ਵਾਲਾ ਕਿਸਾਨ, ਸਿਰਗਾਚ ਦੇ ਜੰਗਲਾਂ ਵਿਚੋਂ ਫੜ ਕੇ ਹੁਣੇ ਹੁਣੇ ਸਾਡੇ ਵਿਹੜੇ ਵਿਚ ਲਿਆਇਆ ਹੋਵੇ।

"ਉਸ ਸਭ ਤੋਂ ਚੰਗਿਆਂ ਨੂੰ ਲੈ ਗਿਆ ਤੇ ਮੈਨੂੰ, ਸਭ ਤੋਂ ਭੈੜੀ ਨੂੰ ਛੱਡ ਗਿਆ," ਉਸ ਆਪਣੀ ਬਰਫ਼-ਚਿੱਟੀ ਛਾਤੀ ਉਤੇ ਸੂਲੀ ਦਾ ਨਿਸ਼ਾਨ ਬਣਾਂਦਿਆਂ ਤੇ ਸਾਰੀ ਦੀ ਸਾਰੀ ਕੰਬਦਿਆਂ, ਅਟਕ ਅਟਕ ਕੇ ਆਖਿਆ। "ਮੈਂ ਵੇਨੀਆ ਨੂੰ ਲੱਭ ਕੇ ਖੁਸ਼ ਸਾਂ – ਮੈਨੂੰ ਤੇਰੇ

ਵਰਗੇ ਜਾਤਕਾਂ ਨਾਲ ਏਡਾ ਮੋਹ ਏ। ਸੋ ਮੈਂ ਉਹਨੂੰ ਲੈ ਆਈ ਤੇ ਉਹਨੂੰ ਦੀਖਿਆ ਦੁਆਈ ਤੇ ਉਹ ਹੁਣ ਸੁਖ ਨਾਲ ਵਸਦਾ ਰਸਦੈ, ਗੱਭਰੂ ਹੋ ਗਿਐ। ਪਹਿਲਾਂ ਪਹਿਲਾਂ ਮੈਂ ਉਹਨੂੰ ਭੂੰਡ ਸਦਦੀ ਹੁੰਦੀ ਸਾਂ—ਉਹਦੇ ਭੂੰ ਭੂੰ ਕਰਨ ਕਰਕੇ—ਢਿੱਡ-ਪਰਨੇ ਰਿੜ੍ਹਿਆ ਫਿਰਦਾ ਉਹ ਭੂੰਡ ਵਾਂਗ ਭੂੰ-ਭੂੰ ਕਰਦਾ ਰਹਿੰਦਾ। ਉਹਨੂੰ ਪਿਆਰ ਕਰਿਆ ਕਰ ਅਲੈਕਸੀ, ਉਹ ਬੜਾ ਸਾਈਂ ਲੋਕ ਏ!"

ਮੈਂ ਇਵਾਨ ਨੂੰ ਜ਼ਰੂਰ ਪਿਆਰ ਕਰਦਾ ਸਾਂ ਤੇ ਉਹਦੇ ਅਣੋਖੇਪਨ ਨੇ ਮੈਨੂੰ ਉੱਕਾ ਹੈਰਾਨ ਕਰ ਛਡਿਆ।

ਸਨਿਚਰਵਾਰ ਨੂੰ, ਜਦੋਂ ਉਨ੍ਹਾਂ ਬੱਚਿਆਂ ਦੀ ਛੰਡਾਈ ਕਰਨ ਮਗਰੋਂ, ਜਿਨ੍ਹਾਂ ਪਿਛਲੇ ਹਫ਼ਤੇ ਕੋਈ ਕਸੂਰ ਕੀਤਾ ਹੁੰਦਾ, ਨਾਨਾ ਆਥਣ ਦੀ ਪ੍ਰਾਰਥਨਾ ਲਈ ਚਲਾ ਜਾਂਦਾ ਤਾਂ ਰਸੋਈ ਵਿਚ ਜਾਨ ਪੈਣੀ ਸ਼ੁਰੂ ਹੋ ਜਾਂਦੀ, ਜਿਹੜੀ ਅਕੱਥ ਮਨ-ਭਾਉਂਦੀ ਹੁੰਦੀ: ਸਿਗਾਨੋਕ ਭੱਠੀ ਦੇ ਪਿਛਵਾੜਿਓਂ ਕੁਝ ਕਾਲੀਆਂ ਚੂਹ-ਮੱਛੀਆਂ ਫੜ ਲੈਂਦਾ, ਧਾਗੇ ਦਾ ਸਾਜ਼-ਬਾਜ਼ ਤੇ ਕਾਗ਼ਜ਼ ਦੀ ਬਰਫ਼ -ਰੇੜ੍ਹੀ ਬਣਾ ਲੈਂਦਾ ਤੇ ਓਸ ਮੇਜ਼ ਉਤੇ ਜਿਹੜਾ ਖੁਰਚੀਂਦਾ ਖੁਰਚੀਂਦਾ ਪੀਲੀ ਚਮਕ ਮਾਰਨ ਲੱਗ ਪਿਆ ਸੀ, ਏਧਰੋਂ-ਓਧਰ ਚਾਰ ਕਾਲੇ ਕੋਤਲ-ਘੋੜਿਆਂ ਨੂੰ ਜੋੜ ਕੇ ਹਿਕਦਾ।

"ਇਹ ਲਾਟ-ਪਾਦਰੀ ਨੂੰ ਲੈਣ ਚਲੇ ਨੇ!" ਇੱਕ ਨਿਕੀ ਜਿਹੀ ਛਮਕੀ ਨਾਲ ਉਨ੍ਹਾਂ ਨੂੰ ਹਿਕਦਿਆਂ ਉਹ ਜੋਸ਼ ਨਾਲ ਕੂਕਦਾ।

ਇਕ ਹੋਰ ਚੂਹ-ਮੱਛੀ ਦੀ ਪਿੱਠ ਉਤੇ ਉਹ ਇਕ ਕਾਗਜ਼ ਦਾ ਟੁਕੜਾ ਚੇਪ ਦਿੰਦਾ ਤੇ ਇਹ ਨੂੰ ਬਰਫ਼-ਰੇੜ੍ਹੀ ਦੇ ਮਗਰ ਤੋਰਦਿਆਂ ਆਖਦਾ:

"ਉਹ ਆਪਣਾ ਬੈਗ ਭੁਲ ਗਏ ਸਨ ਇਸ ਕਰਕੇ ਇਹ ਜ਼ਾਹਿਦ ਸਾਹਬ, ਇਹ ਉਨ੍ਹਾਂ ਨੂੰ ਫੜਾਣ ਚਲੇ ਨੇ।"

ਫੇਰ ਉਹ ਅਜੇ ਇਕ ਹੋਰ ਚੂਹ-ਮੱਛੀ ਦੀਆਂ ਲੱਤਾਂ ਬੰਨ੍ਹ ਦਿੰਦਾ ਤੇ ਇੰਜ ਉਹ ਸਿਰ ਦੇ ਆਸਰੇ ਹੁਝਕੇ ਮਾਰ-ਮਾਰ ਤੁਰਦੀ।

"ਇਕ ਛੋਟਾ-ਪਾਦਰੀ ਆਪਣੇ ਬੁੰਗੇ 'ਚੋਂ ਨਿਕਲ ਕੇ ਪ੍ਰਾਰਥਨਾ ਲਈ ਜਾ ਰਿਹੈ।" ਵੇਨੀਆ ਖੁਸ਼ੀ ਵਿੱਚ ਤਾੜੀਆਂ ਮਾਰਦਿਆਂ ਕਹਿੰਦਾ।

ਉਹ ਸਾਨੂੰ ਆਪਣੇ ਸਿਖੇ ਹੋਏ ਚੂਹਿਆਂ ਦੇ ਤਮਾਸ਼ੇ ਵਿਖਾਂਦਾ, ਉਨ੍ਹਾਂ ਨੂੰ ਪਿਛਲੀਆਂ ਲੱਤਾਂ ਉਤੇ ਖੜੇ ਕਰਕੇ ਤੋਰਦਾ, ਉਨ੍ਹਾਂ ਦੀਆਂ ਲੰਮੀਆਂ ਪੂਛਾਂ ਉਨ੍ਹਾਂ ਦੇ ਮਗਰ ਘਿਸਰਦੀਆਂ ਤੇ ਉਹ ਆਪਣੀਆਂ ਮਣਕਿਆਂ ਵਰਗੀਆਂ ਅੱਖਾਂ ਅਨੋਖੀ ਤਰ੍ਹਾਂ ਟਿਮਕਾਂਦੇ। ਉਹ ਆਪਣੇ ਚੂਹਿਆਂ ਨਾਲ ਬੜਾ ਹਲੀਮ ਸੀ। ਉਨ੍ਹਾਂ ਨੂੰ ਆਪਣੇ ਕੋਟ ਦੇ ਹੇਠਾਂ ਲੁਕਾਈ ਫਿਰਦਾ, ਆਪਣੇ ਮੂੰਹ ਵਿਚੋਂ ਉਨ੍ਹਾਂ ਨੂੰ ਖੰਡ ਖੁਆਂਦਾ, ਉਨ੍ਹਾਂ ਨੂੰ ਚੁੰਮਦਾ ਤੇ ਮਨਾਉਣੇ ਢੰਗ ਨਾਲ ਆਖਦਾ:

"ਚੂਹਾ ਬੜਾ ਸਿਆਣਾ ਗੁਆਂਢੀ ਤੇ ਬੜਾ ਹੁੱਬ ਵਾਲਾ ਏ। ਘਰ ਦੀ ਆਤਮਾ ਚੂਹਿਆਂ ਦੀ ਸਨੇਹੀ ਏ ਤੇ ਜਿਹੜਾ ਕੋਈ ਇਨ੍ਹਾਂ ਨੂੰ ਖੁਆਏ ਪਿਆਏ ਉਸ ਉਤੇ ਖੁਸ਼ੀ ਰਹਿੰਦੀ ਏ।"

ਸਿਗਾਨੋਕ ਤਾਸ਼ ਤੇ ਪੈਸਿਆਂ ਦੀਆਂ ਖੇਡਾਂ ਕਰਦਾ ਸੀ। ਉਹ ਕਿਸੇ ਵੀ ਨਿਆਣੇ

ਨਾਲੋਂ ਵਧੇਰੇ ਉਚੀ ਰੌਲਾ-ਰੱਪਾ ਪਾਂਦਾ ਸੀ, ਤੇ ਉਹਨੂੰ ਮੁਸ਼ਕਲ ਨਾਲ ਨਿਆਣਿਆਂ ਕੋਲੋਂ ਵਖਰਾਇਆ ਜਾ ਸਕਦਾ ਸੀ। ਇਕ ਦਿਨ ਨਿਆਣਿਆਂ ਨਾਲ ਤਾਸ਼ ਦੀ ਖੇਡ ਵਿੱਚ ਉਹ ਕਈ ਵਾਰੀ "ਸੂਰ" ਬਣਾ ਲਿਆ ਗਿਆ। ਉਹ ਬੜਾ ਨਰਾਜ਼, ਕਚੂਚ ਹੋਇਆ ਤੇ ਖੇਡਣੋ ਹੱਟ ਗਿਆ। ਮਗਰੋਂ ਉਸ ਸੁੜ੍ਹਕਦਿਆਂ ਮੇਰੇ ਅਗੇ ਸ਼ਕਾਇਤ ਕੀਤੀ:

"ਮੈਨੂੰ ਪਤੈ ਇਹ ਸਭ ਚਲਾਕੀ ਸੀ। ਉਹ ਇਕ ਦੂਜੇ ਨੂੰ ਅੱਖਾਂ ਮਾਰਦੇ ਤੇ ਮੇਜ਼ ਦੇ ਹੇਠੋਂ ਦੀ ਪੱਤੇ ਫੜਾਂਦੇ ਪਏ ਸਨ। ਇਹ ਕੋਈ ਖੇਡ ਏ ? ਧੋਖਾ ਤਾਂ ਮੈਂ ਵੀ ਉਨ੍ਹਾਂ ਨੂੰ ਦੇ ਸਕਨਾ!"

ਉਹ ਉੱਨੀਂ ਵਰ੍ਹਿਆਂ ਦਾ ਸੀ, ਤੇ ਸਾਡੇ ਵਿਚੋਂ ਇਕੱਠਿਆਂ ਚੋਂਹ ਜਾਣਿਆਂ ਨਾਲੋਂ ਵੀ ਨਰੋਆ ਸੀ।

ਛੁੱਟੀ ਵਾਲੇ ਦਿਨ ਆਥਣੇ, ਜਦੋਂ ਮੇਰਾ ਨਾਨਾ ਤੇ ਮਾਮਾ ਮਿਖ਼ੇਲ ਬਾਹਰ ਚਲੇ ਜਾਂਦੇ, ਮੇਰੇ ਉਤੇ ਖ਼ਾਸ ਕਰਕੇ ਉਹਦਾ ਡੂੰਘਾ ਅਸਰ ਹੁੰਦਾ। ਘੁੰਗਰਾਲੇ ਤੇ ਰੁਲੇ-ਖੁਲੇ ਵਾਲਾਂ ਵਾਲਾ ਮਾਮਾ ਯਾਕੋਵ ਆਪਣੀ ਗਿਟਾਰ ਲੈ ਆਉਂਦਾ ਤੇ ਨਾਨੀ ਕੁਝ ਖਾਣ ਪੀਣ ਲਈ ਬਣਾਂਦੀ। ਖਾਣ-ਪੀਣ ਲਈ ਹਮੇਸ਼ਾਂ ਚੋਖਾ ਕੁਝ ਹੁੰਦਾ ਸੀ ਤੇ ਇਕ ਸਾਵੀ ਸੁਰਾਹੀ ਵਿਚੋਂ, ਜਿਸ ਉਤੇ ਕਾਰੀਗਰੀ ਨਾਲ ਚਿਤਰੇ, ਝੂਮਦੇ ਲਾਲ ਫੁਲ ਬਣੇ ਹੋਏ ਸਨ, ਵੋਦਕਾ ਪਾਇਆ ਜਾਂਦਾ। ਸਿਗਾਨੋਕ ਆਪਣੇ ਐਤਵਾਰ ਨੂੰ ਪਾਣ ਵਾਲੇ ਕਪੜੇ ਪਾਈ ਲਾਟੂ ਵਾਂਗ ਘੁੰਮਦਾ ਫਿਰਦਾ। ਗ੍ਰੈਗਰੀ ਪਾਸੇ ਮਾਰਦਾ, ਚੁਪ-ਚੁਪੀਤਾ ਆ ਵੜਦਾ, ਉਹਦੀਆਂ ਐਨਕਾਂ ਕਾਲੀਆਂ ਚਮਕਾਂ ਮਾਰਦੀਆਂ। ਸਾਡੀ ਮਾਤਾ-ਦਾਗ਼ੇ, ਲਾਲ ਮੂੰਹ ਵਾਲੀ, ਕੁੱਪੇ ਵਰਗੀ ਮੋਟੀ, ਨਿੱਕੀਆਂ ਚਲਾਕ ਅੱਖਾਂ ਤੇ ਡੂੰਘੀ ਕੁਰੱਖ਼ਤ ਆਵਾਜ਼ ਵਾਲੀ, ਆਯਾ ਯੇਵਗੇਨੀਆ ਵੀ ਆ ਜਾਂਦੀ। ਵੱਡੇ ਗਿਰਜਿਓਂ, ਜੱਤਲ ਛੋਟਾ ਪਾਦਰੀ, ਕੁਝ ਹੋਰ ਸਓਲੇ ਬੰਦਿਆਂ ਸਣੇ, ਜੋ ਸੂਲ-ਮੂਹੀਆਂ ਮਛੀਆਂ ਨਾਲ ਮਿਲਦੇ-ਜੁਲਦੇ ਸਨ, ਆ ਜਾਂਦਾ।

ਹਰੇਕ ਜਣਾ ਬਹੁਤ ਸਾਰਾ ਖਾਂਦਾ, ਰੱਜ ਕੇ ਪੀਂਦਾ ਤੇ ਡੂੰਘੇ ਹਉਕੇ ਭਰਦਾ। ਨਿਆਣਿਆਂ ਨੂੰ ਉਨ੍ਹਾਂ ਦਾ ਹਿੱਸਾ ਵਰਤਾਇਆ ਜਾਂਦਾ (ਜਿਸ ਵਿੱਚ ਇਕ ਇਕ ਮਿੱਠੀ ਸ਼ਰਾਬ ਦਾ ਗਲਾਸ ਵੀ ਸ਼ਾਮਲ ਹੁੰਦਾ), ਤੇ ਹੌਲੀ ਹੌਲੀ ਅਜੀਬ ਝੱਲੀ ਖ਼ੁਸ਼ੀ ਵਧਦੀ ਜਾਂਦੀ।

ਮਾਮਾ ਯਾਕੋਵ ਆਪਣੀ ਗਿਟਾਰ ਸੁਰ ਕਰਦਾ, ਤੇ ਜਦੋਂ ਇਹ ਸੁਰ ਹੋ ਜਾਂਦੀ ਤਾਂ ਉਹ ਹਮੇਸ਼ਾਂ ਵਾਂਗ ਇਕੋ ਗੱਲ ਆਖਦਾ:

"ਅੱਛਾ, ਮੈਂ ਸ਼ੁਰੂ ਕਰਨ ਲਗਾਂ!" ਆਪਣੇ ਕੁੰਡਲਾਂ ਨੂੰ ਪਿਛਾਂਹ ਛੰਡਦਿਆਂ ਉਹ ਸਾਜ਼ ਉਤੇ ਝੁਕ ਜਾਂਦਾ ਤੇ ਹੰਸ ਵਾਂਗ ਧੌਣ ਤਾਣ ਲੈਂਦਾ। ਉਹਦੇ ਗੋਲ ਨਚਿੰਤ ਚਿਹਰੇ ਉੱਤੇ ਸੁਪਨਮਈ ਪ੍ਰਭਾਵ ਖਿਲਰ ਜਾਂਦਾ ਤੇ ਜਦੋਂ ਕੋਮਲਤਾ ਨਾਲ਼ ਉਹ ਤਾਰ ਛੇੜਦਾ ਤੇ ਅਜਿਹੀ ਤਾਨ ਕੱਢਦਾ ਜਿਹੜੀ ਬੇਕਾਬੂ ਕਰ ਕੇ ਤੁਹਾਨੂੰ ਨਚਾ ਦਿੰਦੀ ਤਾਂ ਇਕ ਤੇਲੀਆ ਝਿੱਲੀ ਉਹਦੀਆਂ ਚੰਚਲ ਅੱਖਾਂ ਨੂੰ ਨਿੰਮ੍ਹਿਆਂ ਪਾ ਦਿੰਦੀ।

ਉਹਦਾ ਸੰਗੀਤ ਅਤਿਅੰਤ ਚੁਪ ਦੀ ਮੰਗ ਕਰਦਾ ਸੀ, ਇਹ ਕੰਧਾਂ ਤੇ ਫ਼ਰਸ਼ਾਂ ਵਿਚੋਂ ਟਪਕੀਂਦਾ, ਤੇ ਦਿਲ ਵਿਚ ਇਕ ਉਦਾਸ, ਵਿਆਕੁਲ ਜਜ਼ਬਾ ਜਗਾਂਦਾ, ਕਿਧਰੋਂ ਬਹੁਤ ਦੂਰੋਂ, ਇਕ ਕੂਲ੍ਹ ਵਾਂਗ ਧਾਈ ਕਰਦਾ ਤੁਰਿਆ ਆਉਂਦਾ। ਤੁਹਾਨੂੰ ਆਪਣੇ ਆਪ ਲਈ ਤੇ ਸਭਨਾਂ

ਲਈ ਦਿਲਗੀਰ ਕਰ ਦਿੰਦਾ। ਸਿਆਣੇ, ਨਿਆਣੇ ਬਣ ਗਏ ਜਾਪਦੇ, ਤੇ ਹਰ ਕੋਈ ਉਦਾਸ-ਚੁਪ ਵਿਚ ਅਹਿੱਲ ਬੈਠਾ ਰਹਿੰਦਾ।

ਮਿਖੇਲ ਦਾ ਸਾਸ਼ਾ ਵਿਸ਼ੇਸ਼ ਇਕਾਗਰਤਾ ਨਾਲ ਸੁਣਦਾ। ਉਹ ਆਪਣੇ ਚਾਚੇ ਵਲ ਸਾਰਾ ਸਰੀਰ ਝੁਕਾ ਲੈਂਦਾ, ਉਹਦੀਆਂ ਅੱਖਾਂ ਗਿਟਾਰ ਉਤੇ ਗੱਡੀਆਂ ਰਹਿੰਦੀਆਂ, ਤੇ ਖੁਲ੍ਹੇ ਮੂੰਹ ਦੀਆਂ ਖਾਖਾਂ ਵਿਚੋਂ ਰਾਲਾਂ ਵਗਦੀਆਂ ਰਹਿੰਦੀਆਂ। ਕਦੇ ਕਦੇ ਤਾਂ ਉਹ ਏਨਾ ਮਗਨ ਹੋ ਜਾਂਦਾ ਕਿ ਕੁਰਸੀ ਤੋਂ ਬੁੜ੍ਹਕ ਕੇ ਹੇਠ ਜਾ ਪੈਂਦਾ ਤੇ ਅਜਿਹੇ ਵੇਲੇ ਉਹ ਲੱਤਾਂ-ਬਾਹਾਂ ਪਰਨੇ, ਜਿਥੇ ਡਿਗਦਾ ਉਥੇ ਈ ਪਿਆ ਰਹਿੰਦਾ ਤੇ ਆਪਣੀਆਂ ਅੱਖਾਂ ਉਂਜ ਦੀਆਂ ਉਂਜ ਗੱਡੀ ਰੱਖਦਾ।

ਹਰ ਕੋਈ ਸੰਗੀਤ ਦੀ ਖਿਚ ਨਾਲ ਅਡੋਲ, ਅਬੋਲ ਬੈਠਾ ਹੁੰਦਾ, ਬਸ ਇਕੱਲਾ ਸਾਮੋਵਾਰ ਈ, ਸਾਡਾ ਧਿਆਨ ਭੰਗ ਕੀਤੇ ਬਿਨਾਂ ਸੂੰ ਸੂੰ ਕਰੀ ਜਾਂਦਾ। ਦੋ ਛੋਟੀਆਂ ਖਿੜਕੀਆਂ, ਪਤਝੜ ਦੀ ਰਾਤ ਦੀ ਕਾਲਖ ਵਿਚ ਝਾਕਦੀਆਂ ਰਹਿੰਦੀਆਂ, ਕਦੇ ਕਦੇ ਕੋਈ ਸ਼ੀਸ਼ਿਆਂ ਉਤੇ ਪੋਲੀ ਜਿਹੀ ਦਸਤਕ ਦਿੰਦਾ। ਮੇਜ਼ ਉਤੇ ਨੇਜ਼ਿਆਂ ਵਾਂਗ ਤਿਖੀਆਂ, ਮੋਮਬੱਤੀ ਦੀਆਂ ਦੋ ਲਾਟਾਂ, ਕੰਬਦੀਆਂ ਰਹਿੰਦੀਆਂ। ਮਾਮਾ ਯਾਕੋਵ ਹੋਰ ਲੋਰ ਵਿਚ ਆਉਂਦਾ ਜਾਂਦਾ, ਉਹਦੇ ਦੰਦ ਘੁਟੇ ਹੁੰਦੇ ਤੇ ਇੰਜ ਜਾਪਦਾ ਜਿਵੇਂ ਸੁੱਤਾ ਪਿਆ ਹੋਵੇ। ਪਰ ਇਕਲਵਾਂਝੇ, ਉਹਦੇ ਹੱਥਾਂ ਵਿਚ ਜ਼ਿੰਦਗੀ ਥਰਕਦੀ ਰਹਿੰਦਾ, ਉਹਦੇ ਸੱਜੇ ਹੱਥ ਦੀਆਂ ਉਂਗਲਾਂ ਪੰਛੀ ਵਾਂਗ ਆਵਾਜ਼-ਫੱਟੀ ਦੇ ਮੂੰਹ ਉਤੇ ਫੜਫੜਾਂਦੀਆਂ, ਤੇ ਹੱਥ ਦੀਆਂ, ਸੁਰ-ਫੱਟੀ ਉਤੇ, ਹੇਠ-ਉਤਾਂਹ ਫੁਰਤੀ ਨਾਲ ਚਲਦੀਆਂ।

ਜਦੋਂ ਉਹ ਇਕ ਜਾਂ ਦੋ ਪੈਗ ਪੀ ਲੈਂਦਾ ਤਾਂ ਅਸੁਖਾਂਵੀਂ ਤੇ ਘੁੱਟੀ ਘੁੱਟੀ ਜਿਹੀ ਆਵਾਜ਼ ਵਿਚ ਇੱਕ ਅਮੁੱਕ ਗੀਤ ਵਿਰਲਾਪਦਾ—

ਜੇ ਹੁੰਦਾ ਯਾਕੋਵ ਇੱਕ ਨਿਕਾ ਕਤੂਰਾ,
ਹੂਕਾਂ ਉਹਦੀਆਂ ਦੇਂਦੀਆਂ ਗੁਆਂਢੀਆਂ ਤਾਈਂ ਜਗਾ—
ਓ-ਓ-ਓ-ਉ ਪਿਆਰੇ ਸਾਈਆਂ!
ਓ-ਓ-ਓ-ਓ ਮੈਂ ਅੱਕ ਗਿਆਂ!
ਇਕ ਸੰਤਣੀ ਗਲੀ ਵਿਚ ਤੁਰੀ ਆਉਂਦੀ ਏ,
ਇਕ ਕਾਂਵਣੀ ਉਹਦੇ ਪੈਰਾਂ ਵਿਚ ਕਰਲਾਉਂਦੀ ਏ,
ਓ-ਓ-ਓ-ਓ ਮੈਂ ਅੱਕ ਗਿਆਂ!
ਇਕ ਬਿੰਡਾ ਪਿਆ ਚਿਰਕੇ ਭੱਠੀ ਦੇ ਪਿਛੇ,
ਇਕ ਡਡੂ ਪਿਆ ਗੜਾਏ ਝੰਗੀ ਦੇ ਵਿਚੇ,
ਓ-ਓ-ਓ-ਓ ਮੈਂ ਅੱਕ ਗਿਆਂ!
ਟੰਗੀ ਸੀ ਪਤਲੂਣ ਸੁਕਣ ਲਈ ਇਕ ਮੰਗਤੇ ਨੇ,
ਚੁਰਾ ਲਈ ਉਹ ਕਿਸੇ ਰਾਹ ਲੰਘਦੇ ਨੇ,
ਓ-ਓ-ਓ-ਓ ਮੈਂ ਅੱਕ ਗਿਆਂ!

ਬਹੁਤਾ ਈ ਅੱਕ ਗਿਆਂ, ਓਹ ਸਾਈਆਂ!

ਮੈਂ ਇਹ ਗੀਤ ਨਾ ਸੁਣ ਸਕਦਾ, ਤੇ ਜਦ ਮੇਰਾ ਚਾਚਾ ਮੰਗਤਿਆਂ ਬਾਰੇ ਗਾਉਂਦਾ ਤਾਂ ਮੈਂ ਡਾਢੇ ਦੁਖ ਨਾਲ ਰੋਂਦਾ।

ਸਿਗਾਨੋਕ ਆਪਣੇ ਛਲਿਆਂ ਵਾਲੇ ਵਾਲਾਂ ਦੀ ਕੂਚੀ ਵਿਚ ਆਪਣੀਆਂ ਉਂਗਲਾਂ ਫੇਰਦਿਆਂ ਤੇ ਖੂੰਜੇ ਵਲ ਨਿਗਾਹ ਟਿਕਾ ਕੇ ਤੱਕਦਿਆਂ ਤੇ ਜ਼ੋਰ ਜ਼ੋਰ ਦੀ ਸਾਹ ਲੈਂਦਿਆਂ, ਹੋਰਨਾਂ ਜਿੰਨੇ ਧਿਆਨ ਨਾਲ ਈ ਸੰਗੀਤ ਸੁਣਦਾ। ਕਦੇ ਕਦੇ ਉਹ ਸਾਦ-ਮੁਰਾਦੇ ਢੰਗ ਨਾਲ ਬੋਲ ਉਠਦਾ:

"ਓਹ, ਕਾਸ਼! ਰੱਬ ਨੇ ਮੈਨੂੰ ਆਵਾਜ਼ ਦਿਤੀ ਹੁੰਦੀ। ਤਾਂ ਮੈਂ ਕਿਸ ਤਰ੍ਹਾਂ ਗਾਉਂਦਾ, ਕਿਸ ਤਰ੍ਹਾਂ ਗਾਉਂਦਾ!"

"ਬਸ ਕਰ ਯਾਕੋਵ, ਤੇਰਾ ਦਿਲ ਦੁਖਾਣ ਲਈ ਏਨਾਂ ਈ ਬੜਾ ਏ!" ਮੇਰੀ ਨਾਨੀ ਹਉਕਾ ਭਰ ਕੇ ਆਖਦੀ। "ਸਾਨੂੰ ਨਾਚ ਵਿਖਾ, ਵੇਨੀਆ!"

ਉਹ ਉਹਦੀ ਅਰਜ਼ੋਈ ਹਮੇਸ਼ਾਂ ਨਹੀਂ ਸਨ ਮੰਨਦੇ, ਪਰ ਕਦੇ ਕਦੇ ਸਾਜ਼ੀ ਇਕ ਸਕਿੰਟ ਲਈ ਤਾਰਾਂ ਨਪ ਲੈਂਦਾ ਤੇ ਫੇਰ ਆਪਣਾ ਮੁੱਕਾ ਵਟਦਾ, ਤੇ ਇਕ ਤਕੜੇ ਹੁਲਾਰੇ ਨਾਲ ਕੋਈ ਬੇਆਵਾਜ਼ ਤੇ ਅਦਿੱਸ ਸ਼ੈ ਫ਼ਰਸ਼ ਉਤੇ ਪਟਕਾ ਮਾਰਦੀ ਤੇ ਖਰੂਦੀ ਬੰਦੇ ਵਾਂਗ ਚੀਕਦਾ:

"ਬਹੁਤ ਏ ਇਹ ਗ਼ਮਗੀਨੀ! ਖੜਾ ਹੋ ਵੇਨੀਆ!"

ਵੇਨੀਆ ਉਠਦਾ, ਆਪਣੇ ਪੈਰ ਪੂੰਝਦਾ, ਆਪਣੀ ਕਮੀਜ਼ ਦੇ ਵੱਟ ਕਢਦਾ ਤੇ ਬੋਚ ਬੋਚ ਪੱਬ ਧਰਦਿਆਂ, ਕਮਰੇ ਦੇ ਵਿਚਕਾਰ ਇੰਜ ਆਉਂਦਾ ਜਿਵੇਂ ਕੱਚ ਉਤੇ ਤੁਰਦਾ ਪਿਆ ਹੋਵੇ।

"ਇਹਨੂੰ ਤਿਖੇਰੀ ਕਰ, ਯਾਕੋਵ ਵਾਸਲੀਵਿਚ।" ਘਬਰਾਹਟ ਜਿਹੀ ਵਿਚ ਉਹ ਸੰਗ ਨਾਲ ਸੂਹਾ ਹੁੰਦਿਆਂ, ਨਿੰਮ੍ਰਤਾ ਨਾਲ ਬੇਨਤੀ ਕਰਦਾ।

ਗਿਟਾਰ ਇਕ ਝੱਲੀ ਤਾਨ ਵਿਚ ਵੱਜ ਉਠਦੀ, ਅੱਡੀਆਂ ਨਾਲ ਤਾਲ ਦੇਂਦੀਆਂ, ਮੇਜ਼ ਤੇ ਟਾਂਡਾਂ ਉਤੇ ਪਲੇਟਾਂ ਛਣਕਦੀਆਂ, ਸਿਗਾਨੋਕ ਕਮਰੇ ਦੇ ਵਿਚਕਾਰ ਭਾਉਂਦਾ, ਪੰਛੀ ਵਾਂਗ ਆਪਣੀਆਂ ਖੰਭਾਂ ਵਰਗੀਆਂ ਬਾਹਾਂ ਹੁਲਾਰਦਿਆਂ, ਆਪਣੇ ਪੈਰਾਂ ਨੂੰ ਏਡੀ ਫੁਰਤੀ ਨਾਲ ਨਚਾਂਦਾ ਕਿ ਉਨ੍ਹਾਂ ਉਤੇ ਨਜ਼ਰ ਨਾ ਟਿਕ ਸਕਦੀ। ਇੱਕ ਭੰਬੀਰੀ-ਗੇੜੇ ਨਾਲ ਉਹ ਕੁਲ੍ਹਿਆਂ ਭਾਰ ਬਹਿ ਜਾਂਦਾ ਤੇ ਰੇਸ਼ਮ ਦੀ ਚਮਕ ਨਾਲ, ਜੋ ਆਪਣੀ ਥਰਕਣ ਤੇ ਲਹਿਰਾਵਟ ਨਾਲ ਦਮਕਦਾ ਤੇ ਭੜਮੱਚਾਂ ਮਾਰਦਾ ਹੁੰਦਾ, ਹਰ ਸ਼ੈ ਨੂੰ ਰੁਸ਼ਨਾਂਦਾ, ਸੁਨਹਿਰੀ ਲਾਟੂ ਵਾਂਗ ਘੁੰਮਦਾ।

ਸਿਗਾਨੋਕ ਉੱਕਾ ਸੁਧ-ਬੁਧ ਭੁਲਾ ਅਥੱਕ ਹੋ ਕੇ ਨੱਚਦਾ ਤੇ ਇੰਜ ਜਾਪਦਾ ਕਿ ਜੇ ਬੂਹੇ ਖੁਲ੍ਹੇ ਹੁੰਦੇ ਤਾਂ ਉਹ ਨਚਦਾ ਨਚਦਾ ਗਲੀ ਵਲ ਨਿਕਲ ਜਾਂਦਾ ਤੇ ਅਗੋਂ ਸ਼ਹਿਰ ਵਿਚੋਂ ਦੀ ਹੁੰਦਿਆਂ, ਦੂਰ ਕਿਸੇ ਅਣਜਾਣੀ ਧਰਤੀ ਵਲ ਚਲਿਆ ਜਾਂਦਾ....

"ਰੁਕ ਜਾ!" ਮਾਮਾ ਯਾਕੋਵ ਆਪਣਾ ਪੈਰ ਤਾਲ ਨਾਲ ਪਟਕਾ ਕੇ ਮਾਰਦਿਆਂ ਕੂਕਦਾ।

ਉਹ ਤਿੱਖੀ ਸੀਟੀ ਵਜਾਂਦਾ ਤੇ ਆਪਣੀ ਖਿੜਵੀਂ ਆਵਾਜ਼ ਵਿਚ ਇਕ ਬੰਦ ਉੱਚੀ ਬੋਲਦਾ:

ਜੇ ਰਾਹ ਤੁਰਦਿਆਂ ਮੇਰੀਆਂ ਜੁੱਤੀਆਂ
ਖ਼ਰਾਬ ਹੋਣ ਦਾ ਨਾ ਡਰ ਹੁੰਦਾ,
ਮੈਂ ਆਪਣੀ ਪਤਨੀ ਕੋਲੋਂ
ਅੱਜੋ ਹੀ ਨੱਸ ਜਾਂਦਾ।

ਮੇਜ਼ 'ਤੇ ਬੈਠੇ ਲੋਕ ਜੋਸ਼ ਵਿਚ ਆ ਜਾਂਦੇ। ਕਦੇ ਕਦੇ ਉਹ ਇੰਝ ਉੱਚੀ ਬੋਲਦੇ ਜਾਂ ਚੀਕਦੇ ਜਿਵੇਂ ਤੱਤੇ ਲੋਹੇ ਨਾਲ ਡੰਮ੍ਹੇ ਗਏ ਹੋਣ, ਦਾਹੜੀ ਵਾਲਾ ਵੱਡਾ-ਕਾਰੀਗਰ ਆਪਣੇ ਗੰਜੇ ਸਿਰ ਉੱਤੇ ਉਂਗਲਾਂ ਨਾਲ ਤਾਲ ਦਿੰਦਿਆਂ ਮੂੰਹ ਵਿਚ ਦੀ ਬੁਰੜਾਈ ਜਾਂਦਾ। ਇਕ ਵਾਰੀ ਉਹ ਆਪਣੀ ਕੂਲੀ ਦਾਹੜੀ ਮੇਰੇ ਮੋਢੇ ਨਾਲ ਘਸਰਾਂਦਿਆਂ ਮੇਰੇ ਉੱਤੇ ਝੁਕਿਆ, ਤੇ ਮੇਰੇ ਕੰਨ ਵਿਚ ਹੌਲੀ ਹੌਲੀ ਇੰਜ ਬੋਲਿਆ ਜਿਵੇਂ ਮੈਂ ਪੂਰੀ ਉਮਰ ਦਾ ਬੰਦਾ ਹੋਵਾਂ:

"ਜੇ ਕਿਤੇ ਤੇਰਾ ਪਿਉ ਅਲੈਕਸੀ ਮੈਕਸੀਮੋਵਿਚ ਵੀ ਏਥੇ ਹੁੰਦਾ! ਉਹ ਵਖਰਾ ਈ ਰੰਗ ਬੰਨ੍ਹ ਦਿੰਦਾ! ਉਹ ਬੰਦਾ ਰੰਗੀਲਾ ਸੀ! ਤੈਨੂੰ ਉਹਦਾ ਚੇਤੈ ?"

"ਨਹੀਂ।"

"ਹਾਅ! ਉਹ ਤੇ ਤੇਰੀ ਨਾਨੀ ਹੋਇਆ ਕਰਦੇ ਸਨ... ਇਕ ਮਿੰਟ ਠਹਿਰੀਂ, ਰਤਾ!"

ਗ੍ਰੈਗਰੀ ਉਠ ਖਲੋਤਾ ਲੰਮਾ, ਸੁਕੜੂ ਕਿਸੇ ਸੰਤ ਦੇ ਬੁਤ ਨਾਲ ਰਲਦਾ-ਮਿਲਦਾ ਮੇਰੀ ਨਾਨੇ ਅਗੇ ਅਦਬ ਨਾਲ ਝੁਕਦਿਆਂ, ਅਸਾਧਾਰਨ ਤੌਰ ਤੇ ਡੂੰਘੀ ਆਵਾਜ਼ ਵਿਚ ਬੋਲਿਆਂ:

"ਅਕੋਲੀਨਾ ਇਵਾਨੋਵਨਾ, ਭਲੀਏ ਲੋਕੇ, ਸਾਨੂੰ ਨਚ ਕੇ ਤੇ ਵਿਖਾ। ਯਾਦ ਏ ਤੇ ਮੈਕਸਿਮ ਸਾਵਾਤੀਵਿਚ ਨਾਲ ਕਿਵੇਂ ਨੱਚਦੀ ਹੁੰਦੀ ਸੈਂ ? ਹੁਣ ਸਾਡੇ 'ਤੇ ਵੀ ਮਿਹਰ ਕਰ ਦੇਹ।"

"ਵਾਸਤਾ ਜੇ, ਗ੍ਰੈਗਰੀ ਇਵਾਨੋਵਿਚ ਤੂੰ ਆਖਦਾ ਕੀ ਪਿਐਂ ?" ਮੇਰੀ ਨਾਨੀ 'ਕੱਠੀ ਜਿਹੀ ਹੁੰਦੀ ਹੱਸੀ। "ਮੈਂ ਨੱਚਾਂ ? ਲੋਕਾਂ ਵਿਚ ਹਾਸੜ ਪਾਣ ਲਈ, ਇਹੋ ਗੱਲ ਏ ਨਾ ?"

ਪਰ ਹਰ ਕੋਈ ਉਹਨੂੰ ਜ਼ੋਰ ਪਾਣ ਲਗ ਪਿਆ ਤੇ ਚਾਣਚਕ ਉਹ ਇਕ ਮੁਟਿਆਰ ਕੁੜੀ ਵਾਂਗ ਉਠ ਖਲੋਤੀ, ਆਪਣੀ ਚੋਲੀ ਠੀਕ-ਠਾਕ ਕੀਤੀ, ਪਿੱਠ ਸਿਧੀ ਕੀਤੀ, ਆਪਣਾ ਭਾਰਾ ਸਿਰ ਪਿਛਾਂਹ ਸੁਟ ਲਿਆ ਤੇ ਉਚੀ ਸਾਰੀ ਇਹ ਆਖਦਿਆਂ, ਤਿਲ੍ਹਕ ਪਈ:

"ਜਿਵੇਂ ਮਰਜ਼ੀ ਏ ਕੋਈ ਪਿਆ ਹੱਸੇ! ਆ ਯਾਕੋਵ! ਤਾਨ ਚੁਕ!" ਮੇਰੇ ਮਾਮੇ ਨੇ ਆਪਣੀਆਂ ਅੱਖਾਂ ਅੱਧੀਆਂ ਕੁ ਮੀਟੀਆਂ ਤੇ ਇਕ ਧੀਮੀ ਸੁਰ ਛੇੜਦਿਆਂ, ਆਪਣਾ ਸਰੀਰ ਪਿਛਾਂਹ ਤਾਣਿਆਂ ਤੇ ਲੱਤਾਂ ਪਸਾਰ ਲਈਆਂ। ਸਿਗਾਨੋਕ ਬਿੰਦ ਕੁ ਲਈ ਰੁਕਿਆ, ਤੇ ਜਿਉਂ ਈ ਮੇਰੀ ਨਾਨੀ, ਸੁਭਾਇਮਾਨ ਢੰਗ ਨਾਲ ਆਪਣੀਆਂ ਬਾਹਾਂ ਹੁਲਾਰਦਿਆਂ, ਸਿਹਲੀਆਂ ਉਤਾਂਹ ਚੜ੍ਹਾ ਕੇ ਤੇ ਕਾਲੀਆਂ ਅੱਖਾਂ ਨੂੰ ਦੂਰ ਟਿਕਾ ਕੇ ਤੱਕਦਿਆਂ, ਫਰਸ਼ ਉਤੇ ਇੰਜ

ਤਿਲ੍ਹਕੀ ਜਿਵੇਂ ਹਵਾ ਵਿਚ ਤਾਰੀਆਂ ਲਾ ਰਹੀ ਹੋਵੇ, ਤਾਂ ਉਹ ਉਤਾਂਹ ਉਛਲਿਆ ਤੇ ਮੇਰੀ ਨਾਨੀ ਦੇ ਆਸੀਂ ਪਾਸੀਂ ਟੱਪਣ ਲੱਗ ਪਿਆ। ਮੈਨੂੰ ਜਾਪਿਆ ਉਹ ਹਾਸੋਹੀਣੀ ਜਿਹੀ ਲਗਦੀ ਸੀ ਤੇ ਮੈਂ ਨਾਸਾਂ ਫੁਰਕਾਈਆਂ, ਪਰ ਗ੍ਰੈਗਰੀ ਨੇ ਆਪਣੀ ਉਂਗਲ ਮੇਰੇ ਵਲ ਕਰ ਕੇ ਹਿਲਾਈ ਤੇ ਹੋਰ ਸਾਰੇ ਵਡੇ ਬੰਦੇ ਮੇਰੇ ਵਲ ਨਰਾਜ਼ਗੀ ਨਾਲ ਝਾਕੇ।

"ਲਾਂਭੇ ਹੋ ਜਾ ਇਵਾਨ।" ਗ੍ਰੈਗਰੀ ਨੇ ਲਲਕਾਰ ਕੇ ਆਖਿਆ ਤੇ ਸਿਗਾਨੋਕ ਹੁਕਮ ਮੰਨਦਿਆਂ ਇਕ ਪਾਸੇ ਖਿਸਕਦਿਆਂ, ਬਹਿ ਗਿਆ, ਤਦੋਂ ਈ ਆਯਾ ਯੀਵਗੇਨੀਆ ਨੇ ਆਪਣੀ ਘੰਡੀ ਬਾਹਰ ਨੂੰ ਕੱਢੀ ਤੇ ਆਪਣੀ ਮਨਮੋਹਣੀ ਡੂੰਘੀ ਆਵਾਜ਼ ਵਿਚ ਗਾਉਣ ਲੱਗ ਪਈ:

ਸਾਰਾ ਈ ਹਫ਼ਤਾ ਐਤਵਾਰ ਦੇ ਤੀਕ,
ਰਹੀ ਕਰੇਂਦੀ ਕੁੜੀ ਕਿਨਾਰੀ ਦੀ ਉਣਾਈ,
ਉਂਗਲਾਂ ਉਹਦੀਆਂ ਹੋਈਆਂ ਮਾਂਦੀਆਂ ਅਤੇ ਬਰੀਕ,
ਆਹ, ਉਹਦੇ ਮੂੰਹ ਉੱਤੇ ਕਿਹੀ ਪਿਲੱਤਣ ਤੇ ਜ਼ਰਦਾਈ!

ਮੇਰੀ ਨਾਨੀ ਨਾਚ ਨਾਲੋਂ ਵਧੇਰੇ ਇੱਕ ਕਹਾਣੀ ਸੁਣਾਂਦੀ ਜਾਪਦੀ ਸੀ। ਉਹ ਹੌਲੀ ਹੌਲੀ ਤੁਰਦੀ, ਸੋਚੀਂ ਪਈ, ਇੱਕ ਪਾਸਿਓਂ ਦੂਜੇ ਪਾਸੇ ਝੂਲਦਿਆਂ ਤੇ ਆਪਣੀਆਂ ਉਤਾਂਹ ਚੁੱਕੀਆਂ ਬਾਹਾਂ ਦੇ ਥੱਲਿਓਂ ਆਸੀਂ-ਪਾਸੀਂ ਝਾਕਦਿਆਂ ਜਦੋਂ ਸਾਵਧਾਨੀ ਨਾਲ਼ ਆਪਣਾ ਰਾਹ ਲੱਭਦੀ ਤਾਂ ਆਪਣੀਆਂ ਨ੍ਰਿਤ-ਹਰਕਤਾਂ ਵਿੱਚ ਝਕਦੀ। ਫੇਰ ਉਹ ਆਪਣੇ ਚਿਹਰੇ ਉੱਤੇ ਵੱਟ ਪਾਂਦਿਆਂ ਤੇ ਉਹਨੂੰ ਕੰਬਾਂਦਿਆਂ ਇੰਜ ਖਲੋ ਜਾਂਦੀ ਜਿਵੇਂ ਚਾਣਚੱਕ ਡਰ ਗਈ ਹੋਵੇ। ਅਚਾਨਕ ਉਹਦੇ ਨਕਸ਼, ਇੱਕ ਨਰਮ, ਮਿੱਤਰ-ਭਾਵੀ ਮੁਸਕਾਨ ਨਾਲ਼ ਚਮਕ ਪੈਂਦੇ, ਤੇ ਉਹ ਇੱਕ ਪਾਸੇ ਵੱਲ ਇੰਜ ਛਾਲ ਮਾਰਦੀ ਜਿਵੇਂ ਕਿਤੇ ਕਿਸੇ ਦੇ ਲੰਘਣ ਲਈ ਰਾਹ ਛੁਡਾਂਦਿਆਂ ਦੂਜਿਆਂ ਨੂੰ ਪਾਸੇ ਕਰ ਰਹੀ ਹੋਵੇ। ਫੇਰ ਉਹ ਸਿਰ-ਨਿਵਾਈਂ ਖਲੋ ਕੇ ਸੁਣਨ ਲੱਗ ਪੈਂਦੀ, ਇੱਕ ਖ਼ੁਸ਼ੀ ਭਰੀ ਮੁਸਕਾਣ ਹੌਲ਼ੀ ਹੌਲ਼ੀ ਉਹਦਾ ਚਿਹਰਾ ਰੁਸ਼ਨਾਈ ਜਾਂਦੀ। ਚਾਣਚੱਕ ਉਹ ਪਹਿਲਾਂ ਨਾਲ਼ੋਂ ਲੰਮੇਰੀ ਤੇ ਵਧੇਰੀ ਸਿੱਧੀ ਹੋ ਕੇ ਗੇੜੇ ਕੱਢਦੀ, ਤੇ ਏਸ ਸੁਰਜੀਤ ਹੋਈ ਜੁਆਨੀ ਦੇ ਪਲਾਂ ਵਿੱਚ ਉਹ ਏਨੀ ਝੱਲ-ਵਲੱਲੀ ਤਰ੍ਹਾਂ ਮਨ-ਮੋਹਣੀ ਲੱਗਦੀ ਕਿ ਉਸ ਵੱਲੋਂ ਆਪਣੀਆਂ ਅੱਖਾਂ ਪਾਸੇ ਹਟਾ ਲੈਣਾ ਅਸੰਭਵ ਸੀ। ਤੇ ਨਾਲ਼ੋ ਨਾਲ਼ ਆਯਾ ਯੀਵਗੇਨੀਆ ਤੁਰੀ ਵਾਂਗ ਵੱਜਦੀ ਰਹਿੰਦੀ:

ਐਤਵਾਰ ਨੂੰ ਤੜਕਸਾਰ ਦੀ ਪ੍ਰਾਰਥਨਾ ਤੋਂ ਉਹ ਨੱਚਣ ਲੱਗੇ,
ਨਚਦੇ ਰਹੇ ਪਹੁ-ਫੁਟਾਲੇ ਤੀਕ,
ਬੜੀ ਹੀ ਛੇਤੀ ਆਇਆ ਦਿਨ ਸੋਮਵਾਰ ਦਾ ਅੱਗੇ—
ਤੇ ਛੁੱਟੀ ਗਈ ਸੀ ਬੀਤ।

ਜਦੋਂ ਨਾਚ ਮੁੱਕਿਆ, ਮੇਰਾ ਨਾਨੀ ਭੱਠੀ ਲਾਗੇ, ਆਪਣੀ ਥਾਂ 'ਤੇ ਜਾ ਬੈਠੀ। ਹਰੇਕ ਨੇ ਉਹਦੀ ਸ਼ਲਾਘਾ ਕੀਤੀ,ਪਰ ਉਸ ਸੰਗਦਿਆਂ ਸੰਗਦਿਆਂ ਇਤਰਾਜ ਕੀਤਾ।

"ਬੱਸ, ਬੱਸ! ਤੁਸੀਂ ਅਸਲੀ ਨਾਚ ਕਦੇ ਵੇਖਿਆ ਈ ਨਹੀਂ," ਆਪਣੇ ਖਿੰਡੇ

ਵਾਲਾਂ ਨੂੰ ਠੀਕ ਕਰਦਿਆਂ ਉਸ ਆਖਿਆ। "ਜਿੱਥੇ ਮੈਂ ਬਾਲਾਖ਼ਾਨਾ ਵਿੱਚ ਰਹਿੰਦੀ ਹੁੰਦੀ ਸਾਂ, ਓਥੇ ਇੱਕ ਕੁੜੀ ਰਹਿੰਦੀ ਹੁੰਦੀ ਸੀ – ਮੈਨੂੰ ਨਾਂ ਤਾਂ ਉਹਦਾ ਵਿਸਰ ਗਿਐ ਤੇ ਸੀ ਵੀ ਪਤਾ ਨਹੀਂ ਉਹ ਕੌਣ – ਅਜਿਹਾ ਨੱਚਦੀ ਸੀ ਉਹ ਕਿ ਲੋਕਾਂ ਦੀਆਂ ਅੱਖਾਂ ਅਥਰਾ ਜਾਂਦੀਆਂ ਸਨ, ਉਹਨੂੰ ਤਾਂ ਤੱਕਣਾ ਹੀ ਜਸ਼ਨ ਤੋਂ ਘੱਟ ਨਹੀਂ ਸੀ। ਫੇਰ ਹੋਰ ਕਾਸੇ ਦੀ ਇੱਛਾ ਹੀ ਨਹੀਂ ਸੀ ਰਹਿੰਦੀ! ਮੈਂ ਉਸ ਨਾਲ਼ ਕਿੰਜ ਈਰਖਾ ਕਰਦੀ ਸਾਂ, ਮੈਂ ਪਾਪਣ!"

"ਗਵੱਈਏ ਤੇ ਨਾਚੇ ਜ਼ਿੰਦਗੀ ਦਾ ਲੂਣ ਨੇ," ਆਯਾ ਯੀਵਗੇਨੀਆ ਨੇ ਗੰਭੀਰਤਾ ਨਾਲ਼ ਕਿਹਾ ਤੇ ਬਾਦਸ਼ਾਹ ਡੇਵਿਡ ਬਾਰੇ ਕੁੱਝ ਗਾਉਣ ਲੱਗ ਪਈ।

"ਤੈਨੂੰ ਬਰਜ਼ਰੂਰ ਕਿਸੇ ਨਾਚ-ਘਰ ਵਿੱਚ ਨੱਚਣ ਦੀ ਨੌਕਰੀ ਕਰ ਲੈਣੀ ਚਾਹੀਦੀ ਏ," ਮਾਮੇ ਯਾਕੋਵ ਨੇ ਆਪਣੀ ਬਾਂਹ ਉਹਦੇ ਮੋਢੇ ਉੱਤੇ ਸੁੱਟਦਿਆਂ ਸਿਗਾਨੋਕ ਨੂੰ ਕਿਹਾ, "ਤੂੰ ਲੋਕਾਂ ਨੂੰ ਚੰਗਾ ਖ਼ੁਸ਼ ਕਰਿਆ ਕਰੇਂਗਾ!"

"ਮੈਂ ਗਾਉਣਾ ਚਾਹਨਾਂ," ਸਿਗਾਨੋਕ ਸ਼ਿਕਾਇਤ ਕਰਦਾ। "ਜੇ ਕਿਤੇ ਰੱਬ ਨੇ ਮੈਨੂੰ ਅਵਾਜ਼ ਦਿੱਤੀ ਹੁੰਦੀ, ਮੈਂ ਬਿਨਾਂ-ਰੁਕਿਆਂ ਦਸ ਵਰ੍ਹੇ ਗਾਈ ਜਾਂਦਾ ਤੇ ਏਸ ਗੱਲ ਦੀ ਮੈਂ ਕੋਈ ਪਰਵਾਹ ਨਹੀਂ ਸੀ ਕਰਨੀ ਕਿ ਮੇਰੇ ਨਾਲ਼ ਕੀ ਵਾਪਰਿਐ—ਚਾਹੇ ਮੈਂ ਕੋਈ ਸਾਧ ਈ ਬਣ ਜਾਂਦਾ!"

ਸਭ ਜਣੇ ਵੋਦਕਾ ਪੀਂਦੇ, ਖ਼ਾਸ ਕਰ ਕੇ ਗ੍ਰੈਗਰੀ।

" ਵੇਖ ਗ੍ਰੈਗਰੀ, ਰਤਾ ਸੰਭਲ ਕੇ ਨਹੀਂ ਤਾਂ ਤੂੰ ਉੱਕਾ ਅੰਨ੍ਹਾਂ ਹੋ ਜਾਏਂਗਾ।" ਮੇਰੀ ਨਾਨੀ ਉਹਨੂੰ ਗਲਾਸ ਮਗਰੋਂ ਗਲਾਸ ਭਰਦਿਆਂ ਚਿਤਾਵਨੀ ਦਿੰਦੀ।

"ਇਹਦਾ ਕੀ ਏ ?" ਉਹ ਜੁਆਬ ਦਿੰਦਾ। "ਮੈਨੂੰ ਅੱਖਾਂ ਦੀ ਹੁਣ ਹੋਰ ਲੋੜ ਨਹੀਂ। ਮੈਂ ਸਭ ਕੁੱਝ ਵੇਖ ਚੁੱਕਿਆਂ।"

ਉਹ ਪੂਰਾ ਸ਼ਰਾਬੀ ਨਾ ਹੁੰਦਾ, ਸਗੋਂ ਸਾਰਾ ਸਮਾਂ ਮੇਰੇ ਨਾਲ਼ ਮੇਰੇ ਪਿਉ ਬਾਰੇ ਗੱਲਾਂ ਕਰਦਿਆਂ ਵਧੇਰੇ ਤੋਂ ਵਧੇਰੇ ਬੜਬੋਲਾ ਹੁੰਦਾ ਤੁਰਿਆ ਜਾਂਦਾ।

"ਉਹਦਾ ਵੱਡਾ ਦਿਲ ਸੀ, ਬਿਲਕੁਲ ਉਹ ਮੇਰਾ ਚੰਗਾ ਯਾਰ ਸੀ ਮੈਕਸਿਮ ਸਾਵਾਤੀਵਿਚ..."

ਨਾਨੀ ਹਉਕਾ ਭਰਦੀ ਤੇ ਉਹਦੀ ਹਾਂ ਵਿੱਚ ਹਾਂ ਮਿਲਾਂਦੀ:

"ਆਹ, ਆਹੋ ਉਹ ਰੱਬ ਦਾ ਬਾਲ ਸੀ......."

ਮੈਨੂੰ ਇਹ ਸਾਰਾ ਕੁੱਝ ਬੜਾ ਈ ਦਿਲਚਸਪ ਲੱਗਦਾ ਤੇ ਮੈਂ ਡਾਢੇ ਜੋਸ਼ ਦੀ ਹਾਲਤ ਵਿੱਚ ਆ ਜਾਂਦਾ। ਵਾਤਾਵਰਣ ਇੱਕ ਤਰ੍ਹਾਂ ਦੀ ਖ਼ਾਮੋਸ਼, ਅਥੱਕ ਉਦਾਸੀ ਉਪਜਾਂਦਾ ਅਤੇ ਉਦਾਸੀ ਤੇ ਖ਼ੁਸ਼ੀ, ਭਰਮਾਊ, ਅਕੱਥ ਫੁਰਤੀ ਨਾਲ਼, ਅਨਿੱਖੜਵੇਂ ਰੂਪ ਵਿੱਚ ਲੋਕਾਂ ਦੇ ਦਿਲਾਂ ਵਿੱਚ ਇਕੱਠੀਆਂ ਈ ਰਹਿੰਦੀਆਂ।

ਇੱਕ ਵਾਰ ਮਾਮਾ ਯਾਕੋਵ, ਜੋ ਬਹੁਤਾ ਸ਼ਰਾਬੀ ਨਹੀਂ ਸੀ, ਆਪਣੀ ਕਮੀਜ਼ ਪਾੜਨ ਲੱਗ ਪਿਆ, ਆਪਣੇ ਘੁੰਗਰਾਲੇ ਵਾਲਾਂ ਤੇ ਫਿੱਕੀਆਂ ਮੁੱਛਾਂ, ਆਪਣੇ ਨੱਕ ਤੇ ਬਾਹਰ ਨੂੰ ਨਿੱਕਲੇ ਹੋਏ ਬੁੱਲ੍ਹ ਨੂੰ ਪੁੱਟਣ ਲੱਗ ਪਿਆ।

“ਕਿਉਂ, ਉਹ ਕਿਉਂ ?” ਉਹ ਕੁਰਲਾਇਆ, ਉਹਦੇ ਹੰਝੂ ਵਗ ਰਹੇ ਸਨ। “ਇੰਜ ਕਿਉਂ ਪਿਆ ਕਰਨੈਂ ?”

ਹਟਕੋਰੇ ਲੈਂਦਿਆਂ ਉਸ ਆਪਣੀਆਂ ਗੱਲ੍ਹਾਂ, ਭਰਵੱਟਿਆਂ ਤੇ ਛਾਤੀ ਨੂੰ ਪਿੱਟਿਆ।

“ਮੈਂ ਮਾੜਾ ਤੇ ਚੰਦਰਾ ਬੰਦਾ ਹਾਂ, ਇੱਕ ਰੁਲੀ ਹੋਈ ਜ਼ਿੰਦ !”

“ਆਹਾ ! ਤਾਂ ਇਹ ਗੱਲ ਏ।” ਗ੍ਰੈਗਰੀ ਗੱਜਿਆ।

“ਬੱਸ, ਯਾਕੋਵ ! ਸੱਚਾ ਸਾਈਂ ਆਪੇ ਜਾਣਦੈ ਕਿ ਸਾਨੂੰ ਕੀ ਸਬਕ ਦੇਣੈ।” ਰਤਾ ਕੁ ਸ਼ਰਾਬਣ ਹੋਈ ਮੇਰੀ ਨਾਨੀ ਨੇ ਆਪਣੇ ਪੁੱਤਰ ਦੇ ਹੱਥ ਫੜਦਿਆਂ ਆਖਿਆ।

ਕੁੱਝ ਪੀਣ ਪਿੱਛੋਂ ਉਹ ਸਗੋਂ ਵਧੇਰੇ ਨਰਮ ਹੋ ਜਾਂਦੀ ਸੀ। ਉਸ ਦੀਆਂ ਮੁਸਕਾਂਦੀਆਂ ਅੱਖਾਂ ਹਰੇਕ ਉੱਤੇ ਨਿੱਘਾ ਚਾਨਣ ਡੋਲ੍ਹਦੀਆਂ ਤੇ ਉਹ ਆਪਣੇ ਸੂਹੇ ਹੋਏ ਮੂੰਹ ਨੂੰ ਆਪਣੇ ਰੁਮਾਲ ਨਾਲ਼ ਝੱਲ ਮਾਰਦਿਆਂ ਸੁਰੀਲੀ ਅਵਾਜ਼ ਵਿੱਚ ਆਖਦੀ:

“ਓ ਮਾਲਕਾ, ਓ ਸਾਈਆਂ, ਇਹ ਸਭ ਕੇਡਾ ਚੰਗੈ ! ਰਤਾ ਵੇਖੇਂ ਨਾ ਇਹ ਕੇਡਾ ਚੰਗੈ !”

ਇਹ ਉਹਦੇ ਦਿਲ ਦੀ ਆਵਾਜ਼ ਹੁੰਦੀ, ਉਹਦੀ ਜ਼ਿੰਦਗੀ ਦਾ ਨਾਹਰਾ।

ਮੈਂ ਆਪਣੇ ਬੇਫ਼ਿਕਰ ਮਾਮੇ ਦੀਆਂ ਕੂਕਾਂ ਤੇ ਹੰਝੂ ਵੇਖ ਕੇ ਹੈਰਾਨ ਰਹਿ ਗਿਆ ਸਾਂ। ਆਪਣੀ ਨਾਨੀ ਤੋਂ ਮੈਂ ਪੁੱਛਿਆ ਉਹ ਰੋਂਦਾ ਤੇ ਪਿੱਟਦਾ ਕਿਉਂ ਸੀ।

“ਤੈਨੂੰ ਹਰ ਗੱਲ ਜਾਨਣੀ ਜ਼ਰੂਰੀ ਏ।” ਉਹ ਆਪਣੇ ਆਮ ਸੁਭਾਅ ਤੋਂ ਉੱਕਾ ਹੀ ਵੱਖਰੀ ਤਰ੍ਹਾਂ, ਬੇਦਿਲੀ ਜਿਹੀ ਨਾਲ਼ ਬੋਲੀ। “ਕੁੱਝ ਚਿਰ ਉਡੀਕ ਕਰ—ਅਜੇ ਅਜੇਹੇ ਮਾਮਲਿਆਂ ਵਿੱਚ ਪੈਣ ਦੀ ਤੇਰੀ ਉਮਰ ਨਹੀਂ।”

ਇਸ ਗੱਲ ਨੇ ਸਗੋਂ ਮੇਰੀ ਜਾਨਣ-ਇੱਛਾ ਹੋਰ ਚਮਕਾ ਦਿੱਤੀ। ਮੈਂ ਦੁਕਾਨ ਅੰਦਰ ਚਲਾ ਗਿਆ ਤੇ ਇਵਾਨ ਨੂੰ ਪੁੱਛਣ-ਗਿੱਛਣ ਲੱਗ ਪਿਆ, ਉਹਨੇ ਵੀ ਹੌਲ਼ੀ ਜਿਹੀ ਹੱਸਦਿਆਂ ਤੇ ਵੱਡੇ-ਕਾਰੀਗਰ ਵੱਲ ਕੋਇਆਂ ਵਿੱਚੋਂ ਦੀ ਝਾਕਦਿਆਂ ਜੁਆਬ ਦੇਣੋਂ ਟਾਲਾ ਮਾਰ ਦਿੱਤਾ ਤੇ ਮੈਨੂੰ ਦੁਕਾਨੋਂ ਬਾਹਰ ਕੱਢ ਦਿੱਤਾ।

“ਇਸ ਤੋਂ ਪਹਿਲਾਂ ਕਿ ਮੈਂ ਤੈਨੂੰ ਉਨ੍ਹਾਂ ਬੱਠਲਾਂ ਵਿੱਚ ਸੁੱਟ ਕੇ ਗੂੜ੍ਹਾ ਹਰਾ ਰੰਗ ਦਿਆਂ, ਤੂੰ ਦੁਕਾਨੋਂ ਬਾਹਰ ਹੋ ਜਾ।” ਉਹ ਕੂਕਿਆ।

ਵੱਡਾ ਕਾਰੀਗਰ ਇੱਕ ਨੀਵੀਂ ਚੌੜੀ ਭੱਠੀ ਸਾਹਮਣੇ, ਜਿਸ ਵਿੱਚ ਤਿੰਨ ਬੱਠਲ ਬਣੇ ਹੋਏ ਸਨ, ਖਲੋਤਾ ਸੀ। ਉਹ ਇਨ੍ਹਾਂ ’ਚੋਂ ਇੱਕ ਵਿੱਚ ਪਏ ਮਾਲ-ਮੱਤੇ ਨੂੰ ਲੰਮੀ ਕਾਲੀ ਸੋਟੀ ਨਾਲ਼ ਹਿਲਾਈ ਜਾਂਦਾ ਸੀ, ਏਸ ਨਾਲ਼ ਉਹ ਕੱਪੜੇ ਨੂੰ ਉਤਾਂਹ ਚੁੱਕਦਾ ਤੇ ਉਸ ਵਿੱਚੋਂ ਰੰਗਦਾਰ ਪਾਣੀ ਦੀਆਂ ਵਗਦੀਆਂ ਧਾਰਾਂ ਨੂੰ ਵੇਖਦਾ। ਉਹਦੇ ਕਿਸੇ ਪਾਦਰੀ ਦੀ ਸੁਰੰਗੀ ਜ਼ਰੀਦਾਰ ਪੁਸ਼ਾਕ ਵਰਗੇ ਚਮੜੇ ਦੇ ਕੱਜਣ ਵਿੱਚੋਂ, ਚਮਕਦੀ ਅੱਗ ਦਾ ਅਕਸ ਪੈਂਦਾ ਸੀ। ਰੰਗ ਦਾ ਪਾਣੀ ਬੱਠਲਾਂ ਵਿੱਚ ਬੁਲਬੁਲੀਆਂ ਛੱਡਦਾ ਪਿਆ ਸੀ, ਕੌੜੇ ਤੱਤੇ ਧੂੰਏਂ ਦਾ ਬੱਦਲ ਬੂਹੇ ਵਿੱਚੋਂ ਹੁੰਦਾ ਕਕਰਾਏ ਵਿਹੜੇ ਵਿੱਚ ਦੀ ਵਗਦਾ ਪਿਆ ਸੀ।

ਵੱਡਾ ਕਾਰੀਗਰ ਆਪਣੀਆਂ ਐਨਕਾਂ ਦੇ ਥੱਲਿਓਂ ਮੇਰੇ ਵੱਲ ਲਾਲ ਤੇ ਧੁੰਦਲੀਆਂ

ਅੱਖਾਂ ਨਾਲ਼ ਝਾਕਿਆ; ਤੇ ਫੇਰ ਇਵਾਨ ਵੱਲ।

"ਤੈਨੂੰ ਦਿਸਦਾ ਨਹੀਂ ਕਿ ਮੈਨੂੰ ਕੁੱਝ ਲੱਕੜਾਂ ਦੀ ਲੋੜ ਏ ?" ਉਸ ਕੁਰੱਖ਼ਤ ਆਵਾਜ਼ ਵਿੱਚ ਕਿਹਾ।

ਜਦੋਂ ਸਿਗਾਨੋਕ ਵਿਹੜੇ ਵੱਲ ਨੱਸ ਗਿਆ ਤਾਂ ਗ੍ਰੈਗਰੀ ਰੰਗਾਈ ਵਾਲੇ ਸੱਕਾਂ ਦੇ ਢੇਰ ਉੱਤੇ ਬਹਿ ਗਿਆ ਤੇ ਮੈਨੂੰ ਆਪਣੇ ਵੱਲ ਸੈਨਤ ਮਾਰੀ।

"ਉਰੇ ਆ।" ਉਸ ਕਿਹਾ।

ਉਸ ਮੈਨੂੰ ਆਪਣੇ ਗੋਡੇ ਉੱਤੇ ਬਿਠਾ ਲਿਆ, ਆਪਣੀ ਨਿੱਘੀ ਕੂਲੀ ਦਾੜ੍ਹੀ ਮੇਰੀ ਗੱਲ੍ਹ ਨਾਲ਼ ਘਸਾਈ ਤੇ ਮੈਨੂੰ ਉਹ ਗੱਲਾਂ ਦੱਸੀਆਂ ਜੋ ਮੈਂ ਕਦੇ ਵੀ ਨਹੀਂ ਭੁੱਲਾਂਗਾ।

"ਤੇਰੇ ਮਾਮੇ ਨੇ ਆਪਣੀ ਵਹੁਟੀ ਕੁੱਟ ਕੁੱਟ ਕੇ ਮਾਰ ਦਿੱਤੀ ਸੀ, ਉਹਦੀ ਅੰਤਰ ਆਤਮਾ ਉਹਨੂੰ ਹੁਣ ਚੈਨ ਨਹੀਂ ਲੈਣ ਦਿੰਦੀ, ਸਮਝਦੈਂ ? ਯਾਦ ਰੱਖ ਤੈਨੂੰ ਸਭ ਕੁੱਝ ਜਾਨਣਾ ਚਾਹੀਦੈ – ਅੱਖਾਂ ਖੋਹਲ ਕੇ ਰੱਖਿਆ ਕਰ ਨਹੀਂ ਤਾਂ ਬਿਪਤਾ ਦਾ ਸਾਹਮਣਾ ਕਰਨਾ ਪਏਗਾ।"

ਗ੍ਰੈਗਰੀ ਨਾਲ਼, ਮੇਰੀ ਨਾਨੀ ਵਾਂਗ ਗੱਲਾਂ ਕਰਨਾ ਆਸਾਨ ਸੀ, ਪਰ ਹੈ ਸੀ ਇਹ ਭੈ–ਦਾਇਕ। ਇਉਂ ਲੱਗਦਾ ਸੀ ਕਿ ਜਦੋਂ ਉਹ ਆਪਣੀਆਂ ਕਾਲੀਆਂ ਐਨਕਾਂ ਥੱਲਿਓਂ ਝਾਕਦਾ ਤਾਂ ਹਰੇਕ ਸ਼ੈ ਨੂੰ ਦੁਸਾਰ–ਪਾਰ ਵੇਖ ਲੈਂਦਾ।

"ਤੇ ਉਹਨੇ ਉਹਨੂੰ ਕੁੱਟ ਕੁੱਟ ਕੇ ਮਾਰਿਆ ਕਿਵੇਂ ?" ਉਹ ਬਿਨ ਕਾਹਲ ਕੀਤੇ ਬੋਲਦਾ ਗਿਆ। "ਇਹ ਗੱਲ ਇਉਂ ਵਾਪਰੀ—ਉਹ ਉਹਦੇ ਬਿਸਤਰੇ ਵਿੱਚ ਵੜ ਜਾਂਦਾ, ਰਜ਼ਾਈ ਨਾਲ਼ ਉਹਦਾ ਸਾਰਾ ਮੂੰਹ ਢੱਕ ਦਿੰਦਾ ਤੇ ਉਹਨੂੰ ਓਦੋਂ ਬੁਰੀ ਤਰ੍ਹਾਂ ਕੁੱਟਦਾ। ਕਈ ਰਾਤਾਂ ਇੰਜ ਹੀ ਕੁੱਟਦਾ ਰਿਹਾ ਤੇ ਉਹ ਮਰ ਗਈ। ਕਾਹਤੋਂ ? ਉਹ ਆਪ ਵੀ ਤੁਹਾਨੂੰ ਨਹੀਂ ਦੱਸ ਸਕਦਾ।"

ਇਵਾਨ ਲੱਕੜਾਂ ਦਾ ਥੱਬਾ ਲੈ ਕੇ ਅੰਦਰ ਆਇਆ ਤੇ ਹੱਥ ਸੇਕਣ ਲਈ ਅੱਗ ਮੂਹਰੇ, ਥਪਨਾ ਮਾਰ ਕੇ ਬਹਿ ਗਿਆ, ਪਰ ਗ੍ਰੈਗਰੀ ਉਹਦੇ ਵੱਲ ਧਿਆਨ ਕੀਤੇ ਬਿਨਾਂ ਪ੍ਰਭਾਵਸ਼ਾਲੀ ਢੰਗ ਨਾਲ਼ ਬੋਲੀ ਗਿਆ:

"ਸ਼ੈਦ ਉਹ ਉਹਨੂੰ ਇਸ ਕਰਕੇ ਕੁੱਟਦਾ ਸੀ ਕਿ ਉਹ ਉਹਦੇ ਨਾਲੋਂ ਚੰਗੀ ਸੀ ਤੇ ਉਹ ਉਹਦੇ ਨਾਲ਼ ਈਰਖਾ ਕਰਦਾ ਸੀ। ਕਾਸ਼ੀਰਨੀਏ, ਕਿਸੇ ਚੰਗੀ ਚੀਜ਼ ਨੂੰ ਜਰ ਨਹੀਂ ਸਕਦੇ। ਡੱਡੀਏ ! ਉਹ ਇਹਦਾ ਸਾੜਾ ਕਰਦੇ ਨੇ, ਪਰ ਆਪ ਉਹ ਇਹਨੂੰ ਨਹੀਂ ਅਪਣਾਂਦੇ ਤੇ ਇਹਦਾ ਸਫ਼ਾਇਆ ਕਰ ਦਿੰਦੇ ਨੇ। ਤੂੰ ਆਪਣੀ ਨਾਨੀ ਨੂੰ ਪੁੱਛੀਂ, ਉਨ੍ਹਾਂ ਤੇਰੇ ਪਿਉ ਨੂੰ ਕਿਵੇਂ ਏਸ ਜੂਨ ਵਿੱਚੋਂ ਨਚੋੜ ਕੇ ਕੱਢ ਛੱਡਿਆ। ਉਹ ਤੈਨੂੰ ਸਭ ਕੁੱਝ ਦਸੇਗੀ – ਉਹਤੋਂ ਝੂਠ ਜਰਿਆ ਨਹੀਂ ਜਾਂਦਾ – ਝੂਠ ਨੂੰ ਸਮਝ ਵੀ ਨਹੀਂ ਸਕਦੀ। ਉਹ ਇੱਕ ਤਰ੍ਹਾਂ ਦੀ ਸੰਤਨੀ ਏਂ, ਤੇਰੀ ਨਾਨੀ, ਭਾਵੇਂ ਉਹ ਕਦੇ ਕਦੇ ਇੱਕ–ਅੱਧ ਤੁਪਕਾ ਪੀ ਜ਼ਰੂਰ ਲੈਂਦੀ ਏ ਤੇ ਨਸਵਾਰ ਵੀ ਉਹਨੂੰ ਭਾਉਂਦੀ ਏ। ਇੱਕ ਤਰ੍ਹਾਂ ਦੀ ਪਵਿੱਤਰ ਜ਼ਨਾਨੀ ਏ। ਤੂੰ ਉਹਦੇ ਨਾਲ਼ ਰਹੀਂ ਪੁੱਤਰਾ...."

ਉਸ ਮੈਨੂੰ ਪਾਸੇ ਕਰ ਦਿੱਤਾ ਤੇ ਮੈਂ ਡਰਿਆ ਹੋਇਆ ਤੇ ਗੁੰਮ–ਸੁੰਮ ਹੋਇਆ ਵਿਹੜੇ ਵਿੱਚ ਆ ਗਿਆ। ਜਦੋਂ ਮੈਂ ਲਾਂਘੇ ਵਿੱਚ ਅੱਪੜਿਆ, ਵੇਨੀਆ ਮੇਰੇ ਨਾਲ਼ ਆ

ਰਲਿਆ।

"ਉਹਦਾ ਡਰ ਨਾ ਮੰਨੀ, ਉਹ ਬੰਦਾ ਚੰਗੈ," ਮੇਰੇ ਸਿਰ ਉੱਤੇ ਹੱਥ ਰੱਖ ਕੇ ਉਸ ਮੇਰੇ ਕੰਨ ਵਿੱਚ ਹੌਲੀ ਦੇਣੇ ਆਖਿਆ। "ਉਹਦੇ ਵੱਲ ਅੱਖਾਂ 'ਚ ਅੱਖਾਂ ਪਾ ਕੇ ਵੇਖਿਆ ਕਰ, ਜਿਹੜੇ ਇੰਜ ਕਰਦੇ ਨੇ ਉਹ ਉਨ੍ਹਾਂ ਨੂੰ ਚਾਹੁੰਦੈ।"

ਸਭ ਕੁੱਝ ਅਨੋਖੇ ਢੰਗ ਨਾਲ਼ ਪਰੇਸ਼ਾਨ ਕਰਨ ਵਾਲਾ ਸੀ। ਮੈਨੂੰ ਕਿਸੇ ਹੋਰ ਜ਼ਿੰਦਗੀ ਦਾ ਪਤਾ ਨਹੀਂ ਸੀ, ਪਰ ਮੇਰੇ ਅੰਦਰ ਧੁੰਦਲੀ ਜਿਹੀ ਯਾਦ ਸੀ ਕਿ ਮੇਰੀ ਮਾਂ ਤੇ ਪਿਉ ਦੋਵੇਂ ਨਹੀਂ ਸਨ ਰਹੇ; ਉਨ੍ਹਾਂ ਹੋਰ ਸ਼ਬਦ ਬੋਲੇ ਸਨ, ਹੋਰ ਈ ਦਿਲ-ਪਰਚਾਵੇ ਸਨ ਉਨ੍ਹਾਂ ਦੇ.ਤੇ ਹਮੇਸ਼ਾਂ ਇੱਕ ਦੂਜੇ ਦੇ ਨਾਲ਼ੋ-ਨਾਲ਼ ਜੁੜ ਕੇ ਬੈਠੇ ਸਨ ਤੇ ਤੁਰੇ ਸਨ। ਸ਼ਾਮਾਂ ਨੂੰ ਉਹ ਖਿੜਕੀ ਕੋਲ ਬਹਿ ਕੇ ਗਾਉਂਦੇ ਹੁੰਦੇ ਸਨ, ਉੱਚੀ ਉੱਚੀ ਬੜੇ ਚਿਰ ਤਾਈਂ ਹੱਸਦੇ ਰਹਿੰਦੇ, ਤੇ ਇੰਜ ਉਨ੍ਹਾਂ ਸੁਣਨ ਲਈ ਗੁਆਂਢੀ ਇਕੱਠੇ ਹੋ ਜਾਂਦੇ ਸਨ। ਮੈਨੂੰ ਯਾਦ ਏ ਇਨ੍ਹਾਂ ਗੁਆਂਢੀਆਂ ਦੇ ਉਤਾਂਹ ਚੁੱਕੇ ਮੂੰਹ ਮੈਨੂੰ ਮੈਲੀਆਂ ਪਲੇਟਾਂ ਦੀ ਯਾਦ ਕਰਾ ਦਿੰਦੇ। ਏਥੇ ਉਸ ਦੇ ਉਲਟ, ਲੋਕ ਕਦੇ-ਕਦਾਈਂ ਹੀ ਹੱਸਦੇ ਸਨ ਤੇ ਜਦੋਂ ਉਹ ਹੱਸਦੇ ਵੀ ਤਾਂ ਤੁਸੀਂ ਯਕੀਨ ਨਹੀਂ ਸੀ ਕਰ ਸਕਦੇ ਕਿ ਉਹ ਕਾਹਤੋਂ ਹੱਸਦੇ ਸਨ। ਉਹ ਹਮੇਸ਼ਾਂ ਇੱਕ ਦੂਜੇ ਨੂੰ ਲਲਕਾਰਦੇ ਰਹਿੰਦੇ, ਇੱਕ ਦੂਜੇ ਨੂੰ ਡਰਾਂਦੇ ਰਹਿੰਦੇ ਤੇ ਖੂੰਜਿਆਂ ਵਿੱਚ ਲੱਗ ਕੇ ਘੁਸਰ-ਮੁਸਰ ਕਰਦੇ ਰਹਿੰਦੇ ਸਨ। ਬੱਚੇ ਮੀਂਹ ਵਿੱਚ ਦੱਬੀ ਧੂੜ ਵਾਂਗ, ਕੁੱਟ-ਮਾਰ ਕੇ ਦਬਾਏ ਹੋਏ, ਚੁੱਪ-ਗੜੁੱਪ ਤੇ ਗੁਆਚੇ-ਗੁਆਚੇ ਸਨ। ਮੈਂ ਇਸ ਘਰ ਵਿੱਚ ਕਿਸੇ ਓਪਰੇ ਬੰਦੇ ਵਾਂਗ ਮਹਿਸੂਸ ਕਰਦਾ ਸਾਂ ਤੇ ਮੇਰੇ ਦੁਆਲੇ ਦੀ ਜ਼ਿੰਦਗੀ ਮੇਰੇ ਸ਼ੱਕ ਵਧਾਂਦੀ ਤੇ ਮੈਨੂੰ ਹਰ ਸ਼ੈ ਵੱਲ ਗਹੁ ਨਾਲ਼ ਤੱਕਣ ਲਈ ਮਜਬੂਰ ਕਰਦਿਆਂ, ਹਜ਼ਾਰਾਂ ਸੂਈਆਂ ਨਾਲ਼ ਵਿੰਨ੍ਹਦੀ ਸੀ।

ਇਵਾਨ ਨਾਲ਼ ਮੇਰੀ ਦੋਸਤੀ ਵੱਧਦੀ ਗਈ। ਮੇਰੀ ਨਾਨੀ ਸੂਰਜ ਤੋਂ ਲੈ ਕੇ ਤਕੜੀ ਰਾਤ ਤਾਈਂ ਘਰ ਦੇ ਕੰਮ ਧੰਦੇ ਵਿੱਚ ਰੁੱਝੀ ਰਹਿੰਦੀ। ਇਸ ਕਰਕੇ ਸਭ ਤੋਂ ਵੱਧ ਸਮਾਂ ਮੈਂ ਸਿਗਾਨੋਕ ਨਾਲ਼ ਫਿਰਦਿਆਂ ਗੁਜ਼ਾਰਦਾ। ਜਦੋਂ ਵੀ ਮੇਰਾ ਨਾਨਾ ਮੈਨੂੰ ਕੁੱਟਦਾ ਤਾਂ ਉਹ ਆਪਣੀ ਬਾਂਹ ਅੱਗੇ ਕਰਕੇ ਮੈਨੂੰ ਬਚਾ ਲੈਂਦਾ ਤੇ ਅਗਲੇ ਦਿਨ ਮੈਨੂੰ ਆਪਣੀਆਂ ਸੁੱਜੀਆਂ ਹੋਈਆਂ ਉਂਗਲਾਂ ਵਿਖਾਂਦਿਆਂ ਸ਼ਿਕਾਇਤ ਕਰਦਾ:

"ਕੋਈ ਲਾਭ ਨਹੀਂ ਇਹਦਾ। ਹੁਣ ਅੱਗੋਂ ਮੈਂ ਤੇਰੀ ਮਦਦ ਨਹੀਂ ਕਰਨੀ, ਵੇਖਦੈਂ ਮੈਂ ਕੀ ਖੱਟੀ ਖੱਟੀ ਏ! ਇਹ ਅਖ਼ੀਰੀ ਵਾਰ ਸੀ - ਇਸ ਪਿੱਛੋਂ ਜੋ ਕੁੱਝ ਵੀ ਹੋਵੇ ਤੂੰ ਆਪੇ ਸੁਲਝੀਂ!"

ਪਰ ਅਗਲੀ ਵਾਰ ਉਹ ਉਸੇ ਤਰ੍ਹਾਂ ਮੁੜ ਵਾਧੂ ਦਾ ਡੰਨ ਝੱਲ ਲੈਂਦਾ।

"ਤੂੰ ਤਾਂ ਆਖਿਆ ਸੀ ਕਿ ਅੱਗੋਂ ਇੰਜ ਨਹੀਂ ਕਰਨਾ।"

"ਕਹਿਣੀ ਤੇ ਕਰਨੀ ਦੋ ਵੱਖੋ-ਵੱਖਰੀਆਂ ਗੱਲਾਂ ਨੇ — ਮੈਨੂੰ ਆਪ ਵੀ ਪਤਾ ਨਹੀਂ ਇਹ ਗੱਲ ਕਿੰਜ ਹੋ ਗਈ।"

ਛੇਤੀ ਈ ਮੈਂ ਸਿਗਾਨੋਕ ਬਾਰੇ ਅਜਿਹਾ ਕੁੱਝ ਜਾਣ ਲਿਆ ਜਿਸ ਨੇ ਮੇਰੀ ਦਿਲਚਸਪੀ ਤੇ ਸ਼ਰਧਾ ਵਧਾ ਦਿੱਤੀ।

ਹਰੇਕ ਸ਼ੁੱਕਰਵਾਰ ਸਿਗਾਨੋਕ ਰੱਤੇ, ਖੱਸੀ ਸ਼ਾਰਾਪ (ਇੱਕ ਅਖੜਖਾਂਦ ਸੁਆਦੀਂ-ਪੁਟਿਆ ਪਸ਼ੂ, ਜੋ ਮੇਰੀ ਨਾਨੀ ਨੂੰ ਪਿਆਰਾ ਸੀ) ਇੱਕ ਵੱਡੀ ਬਰਫ਼-ਰੇੜ੍ਹੀ ਅੱਗੇ ਜੋੜਦਾ, ਵੱਡੀ ਟੋਪੀ ਤੇ ਸਾਵੇ ਪਟਕੇ ਨਾਲ਼ ਕੱਸ ਕੇ ਬੰਨ੍ਹ ਕੇ ਭੇਡ-ਖੱਲ ਦੀ ਜਾਕਟ ਪਾਂਦਾ ਤੇ ਹਫ਼ਤੇ ਦਾ ਰਾਸ਼ਨ ਖ਼ਰੀਦਣ ਲਈ ਮੰਡੀ ਜਾਂਦਾ। ਕਦੇ ਕਦੇ ਉਹ ਬੜਾ ਈ ਚਿਰ ਲਾ ਆਉਂਦਾ। ਅਜਿਹੇ ਮੌਕੇ ਸਾਰੇ ਘਾਬਰ ਜਾਂਦੇ ਤੇ ਮੁੜ ਮੁੜ ਖਿੜਕੀ ਕੋਲ ਜਾ ਕੇ, ਗਲੀ ਵਿੱਚ ਝਾਤੀ ਮਾਰਨ ਲਈ, ਧੁੰਦਿਆਲੇ ਸ਼ੀਸ਼ੇ ਉੱਤੇ ਸਾਹ ਦੀ ਹਵਾੜ ਛੱਡਦੇ।

"ਕਿਤੇ ਆਉਂਦੈ ?"

"ਅਜੇ ਤਾਂ ਕਿਤੇ ਨਹੀਂ।" ਮੇਰੀ ਨਾਨੀ ਸਭ ਤੋਂ ਵੱਧ ਫ਼ਿਕਰ ਕਰਦੀ।

"ਹਾਏ ਮੈਂ ਕੀ ਕਰਾਂ!" ਉਹ ਆਪਣੇ ਪੁੱਤਰਾਂ ਤੇ ਪਤੀ ਨੂੰ ਆਖਦੀ। "ਤੁਸੀਂ ਇੱਕ ਚੰਗੇ ਬੰਦੇ ਤੇ ਚੰਗੇ ਘੋੜੇ ਨੂੰ ਮਾਰ-ਮੁਕਾਣਾ ਚਾਹੁੰਦੇ ਓ! ਚਿਤੋਂ ਤੁਸੀਂ ਇਹੋ ਚਾਹੁੰਦੇ ਓ ਬੇਹਯਾ ਜਨੌਰੋ! ਜੋ ਤੁਹਾਡੇ ਕੋਲ ਹੁੰਦੈ, ਉਸ ਨਾਲ਼ ਤੁਸੀਂ ਕਦੇ ਨਹੀਂ ਰੱਜਦੇ! ਮੂਰਖ ਕੋੜਮਾ, ਭੁੱਖੜ ਟੋਲਾ! ਪਰ ਸੱਚਾ ਮਾਲਕ ਤੁਹਾਨੂੰ ਇਹਦਾ ਡੰਨ ਦੇਵੇਗਾ!"

ਮੇਰਾ ਨਾਨਾ ਮੱਥੇ ਤਿਉੜੀਆਂ ਪਾਉਂਦਾ ਤੇ ਬੁੜ-ਬੁੜਾਂਦਾ:

"ਓ, ਬਿਲਕੁਲ ਠੀਕ! ਇਹ ਆਖ਼ਰੀ ਵਾਰ ਏ..."

ਕਦੇ ਕਦੇ ਸਿਗਾਨੋਕ ਦੁਪਹਿਰ ਵੇਲੇ ਈ ਮੁੜ ਆਉਂਦਾ; ਓਦੋਂ ਮੇਰਾ ਨਾਨਾ ਤੇ ਮਾਮੇ ਉਹਨੂੰ ਮਿਲਣ ਲਈ ਵਿਹੜੇ ਵੱਲ ਹੱਲਾ ਕਰਕੇ ਨੱਸਦੇ ਤੇ ਮੇਰੀ ਨਾਨੀ ਬੁਰੀ ਤਰ੍ਹਾਂ ਨਸਵਾਰ ਸੜਕਾਂਦੀ ਤੇ ਰਿੱਛ ਵਾਂਗ ਬੱਤਖ-ਚਾਲ ਤੁਰਦੀ ਮਗਰ ਮਗਰ ਆਉਂਦੀ—ਅਜਿਹੇ ਵੇਲੇ ਉਹ ਸਦਾ, ਕਿਸੇ ਕਾਰਨ ਕਰਕੇ ਕੁਢੱਬੀ ਜਿਹੀ ਲੱਗਦੀ। ਨਿਆਣੇ ਦੌੜਦੇ ਬਾਹਰ ਆਉਂਦੇ ਤੇ ਪੂਰੇ-ਸੂਰੇ ਸੂਰਾਂ, ਮੱਛੀਆਂ, ਹਰੇਕ ਤਰ੍ਹਾਂ ਦੇ ਮਾਸ ਦੇ ਟੁਕੜੇ ਤੇ ਸ਼ਿਕਾਰ-ਮਾਸ ਨਾਲ਼ ਭਰੀ-ਭੁਕੰਨੀ ਬਰਫ਼-ਰੇੜ੍ਹੀ ਲਾਹੁਣ ਦੀ ਖ਼ੁਸ਼ੀ ਲੈਣ ਲੱਗ ਪੈਂਦੇ।

"ਜੋ ਕੁੱਝ ਅਸੀਂ ਲਿਖਿਆ ਸੀ ਸਭ ਖ਼ਰੀਦ ਲਿਆਂਦੈ ?" ਮੇਰਾ ਨਾਨਾ ਆਪਣੀਆਂ ਨਿੱਕੀਆਂ ਤਿੱਖੀਆਂ ਅੱਖਾਂ ਨਾਲ਼ ਬਰਫ਼-ਰੇੜ੍ਹੀ ਉੱਤੇ ਨਜ਼ਰ ਮਾਰਦਿਆਂ ਪੁੱਛਦਾ।

"ਹਰ ਸ਼ੈ ਬਿਲਕੁਲ ਜਿਵੇਂ ਆਖੀ ਸੀ।" ਇਵਾਨ ਨੇ ਵਿਹੜੇ ਵਿੱਚ ਟੱਪਦਿਆਂ ਤੇ ਆਪਣੇ ਦਸਤਾਨਿਆਂ ਵਾਲੇ ਹੱਥਾਂ ਨੂੰ ਨਿੱਘਾ ਕਰਨ ਲਈ ਮਲਦਿਆਂ, ਖ਼ੁਸ਼ੀ ਖ਼ੁਸ਼ੀ ਜਵਾਬ ਦਿੱਤਾ।

"ਆਪਣੇ ਦਸਤਾਨਿਆਂ ਨੂੰ ਇੰਜ ਰਗੜਨਾ ਬੰਦ ਕਰ, ਇਹ ਤੇ ਪੈਸੇ ਲੱਗਦੇ ਨੇ।" ਮੇਰੇ ਨਾਨੇ ਨੇ ਕਠੋਰਤਾ ਨਾਲ਼ ਘੂਰ ਕੇ ਆਖਿਆ।

"ਕੁੱਝ ਭਾਨ ਮੋੜ ਕੇ ਲਿਆਇਐਂ ?"

"ਨਹੀਂ।"

ਮੇਰਾ ਨਾਨਾ ਬਰਫ਼-ਰੇੜ੍ਹੀ ਦੇ ਪਾਸੀਂ ਤੁਰਦਿਆਂ, ਬੁੜਾਈ ਜਾਂਦਾ:

"ਇੰਜ ਲੱਗਦੈ ਤੂੰ ਫੇਰ ਬਹੁਤ ਸਾਰਾ ਸਮਾਨ ਲੈ ਆਇਐਂ। ਕੀ ਇਹ ਗੱਲ ਪੱਕੀ ਏ ਕਿ ਤੂੰ ਇਸ ਵਿੱਚੋਂ ਕੁੱਝ ਸਮਾਨ ਬਿਨ-ਪੈਸਿਓਂ ਨਹੀਂ ਖਰੀਦਿਆ ? ਧਿਆਨ ਰੱਖ ਮੇਰੇ ਘਰ

ਵਿੱਚ ਅਜੇਹੀ ਗੱਲ ਨਾ ਹੋਵੇ, ਸੁਣਦੈਂ ?"

ਤੇ ਉਹ ਘੁੱਟਿਆ-ਵੱਟਿਆ ਮੂੰਹ ਬਣਾਈ ਕਾਹਲੀ ਨਾਲ਼ ਚਲਾ ਜਾਂਦਾ।

ਉਸ ਪਿੱਛੋਂ ਮੇਰੇ ਮਾਮੇ ਖ਼ੁਸ਼ੀ-ਖ਼ੁਸ਼ੀ ਬਰਫ਼-ਰੇੜ੍ਹੀ ਵੱਲ ਨੱਸਦੇ ਤੇ ਮੱਛੀਆਂ, ਪੰਛੀ, ਪੰਛੀਆਂ ਦੇ ਮਾਸ, ਮਾਸ ਦੇ ਫਾੜੇ ਤੇ ਵੱਛੇ ਦੀਆਂ ਲੱਤਾਂ ਦੇ ਭਾਰ ਦੇ ਅੰਦਾਜ਼ੇ ਲਾਉਣ ਲੱਗ ਪੈਂਦੇ।

"ਤੂੰ ਚੋਣ ਵਧੀਆ ਕੀਤੀ ਏ, ਬਿਲਕੁਲ ਠੀਕ!" ਉਹ ਰਜ਼ਾਮੰਦੀ ਵਿੱਚ ਸੀਟੀਆਂ ਵਜਾਂਦਿਆਂ ਤੇ ਰੌਲਾ ਪਾਂਦਿਆਂ ਆਖਦੇ।

ਮੇਰਾ ਮਾਮਾ ਮਿਖ਼ੇਲ ਖ਼ਾਸ ਈ ਤਰ੍ਹਾਂ ਦੇ ਵਜਦ ਵਿੱਚ ਆ ਜਾਂਦਾ। ਉਹ ਚੱਕੀ-ਰਾਹੇ ਵਰਗੇ ਨੱਕ ਨਾਲ਼ ਸੁੜ੍ਹਕਦਾ, ਸੁਆਦ ਨਾਲ਼ ਆਪਣੀਆਂ ਅਣਜਕੀਆਂ ਅੱਖਾਂ ਨੂੰ ਸੁੰਗੜਾਂਦਾ ਹੋਇਆ ਬਰਫ਼-ਰੇੜ੍ਹੀ ਦੇ ਪਾਸੀਂ, ਲੰਙੀ-ਲੱਤ ਟਪੂਸੀਆਂ ਮਾਰਨ ਲੱਗ ਪੈਂਦਾ, ਜਿਵੇਂ ਉਹਦੇ ਸਪਰਿੰਗ ਲੱਗੇ ਹੋਣ। ਉਹ ਨਾਨੇ ਵਾਂਗ ਈ ਮਾੜਕੂ ਜਿਹਾ ਸੀ, ਉਹਦੇ ਨਾਲ਼ ਮਿਲਦਾ ਜੁਲਦਾ, ਬਸ ਇੱਕ ਇਹੋ ਫ਼ਰਕ ਸੀ ਕਿ ਉਹਤੋਂ ਕੁੱਝ ਲੰਮਾ ਤੇ ਟੱਪਰੀਵਾਸ ਵਾਂਗ ਸਾਉਲਾ ਸੀ। ਉਹ ਆਪਣੇ ਕਕਰਾਏ ਹੱਥ, ਉਹਦੀਆਂ ਕਮੀਜ਼ ਦੀਆਂ ਬਾਹਾਂ ਵਿੱਚ ਤੁੰਨ ਲੈਂਦਾ ਤੇ ਪੁੱਛਦਾ:

"ਬੁੱਢੇ ਨੇ ਤੈਨੂੰ ਕਿੰਨੇ ਕੁ ਪੈਸੇ ਦਿੱਤੇ ਸੀ ?"

"ਪੰਜ ਰੂਬਲ।"

"ਤੇ ਇਹ ਸਾਰਾ ਮਾਲ ਘੱਟੋ-ਘੱਟ ਪੰਦਰਾਂ ਰੂਬਲ ਦੈ। ਤੂੰ ਕਿੰਨੇ ਖ਼ਰਚੇ ਸੀ ?"

"ਚਾਰ ਰੂਬਲ ਦਸ ਕੋਪੇਕ।"

"ਇਹਦਾ ਮਤਲਬ ਏ ਨੱਬੇ ਕੋਪਿਕ ਤੇਰੀ ਜ਼ੇਬ ਵਿੱਚ ਨੇ, ਹੈ ਨਾ ? ਸੁਣਦੈਂ ਯਾਕੋਵ ? ਇਹ ਜੇ ਪੈਸੇ ਬਣਾਉਣ ਦਾ ਢੰਗ।"

ਮਾਮਾ ਯਾਕੋਵ, ਬਿਨਾਂ ਕੋਟ ਤੋਂ ਠੰਢ ਵਿੱਚ ਖਲੋਤਾ, ਨੀਲੇ ਧੁੰਦਲੇ ਅਸਮਾਨ ਵੱਲ ਅੱਖਾਂ ਮਟਕਾ ਝਾਕਦਿਆਂ ਮਲਕੜੇ ਹੱਸਦਾ।

"ਤੇ ਸਾਡੇ ਹਰੇਕ ਦੇ ਥੋੜ੍ਹੇ ਥੋੜ੍ਹੇ ਹਿੱਸੇ ਬਾਬਤ ਕੀ ਖ਼ਿਆਲ ਏ ?" ਉਹ ਆਵਾਜ਼ ਲਮਕਾ ਕੇ ਆਖਦਾ।

ਮੇਰੀ ਨਾਨੀ ਘੋੜੇ ਦਾ ਸਾਜ਼ ਲਾਹੁੰਦੀ।

"ਇਹ ਕੀ ਮੇਰਿਆ ਸੋਹਣਿਆਂ ? ਇਹ ਕੀ ਮੇਰਿਆ ਬਲੂੰਗੜਿਆ ?" ਸਾਜ਼ ਲਾਹੁੰਦਿਆਂ ਉਹ ਬਰੜਾਈ ਜਾਂਦੀ, "ਰਤਾ ਖੇਡਣ ਨੂੰ ਜੀ ਕਰਦਾ ਏ ? ਜਾਹ ਸਾਹਮਣੇ। ਨੱਕ ਦੀ ਸੇਧੇ -ਮਾੜੀ ਮੋਟੀ ਖੇਡ-ਮਲ੍ਹ ਵੱਲੋਂ ਰੱਬ ਨਹੀਂ ਹਟਕਦਾ।"

ਕੱਦਾਵਰ ਸ਼ਾਰਾਪ ਆਪਣੀ ਅਯਾਲ ਛੰਡਦਾ ਤੇ ਆਪਣੇ ਚਿੱਟੇ ਦੰਦਾਂ ਨਾਲ਼ ਉਹਦਾ ਮੋਢਾ ਖਰੋਚਦਾ, ਉਹਦਾ ਰੇਸ਼ਮੀ ਰੁਮਾਲ ਖਿੱਚਦਿਆਂ ਖ਼ੁਸ਼ ਖ਼ੁਸ਼ ਅੱਖਾਂ ਨਾਲ਼ ਉਹਦੇ ਮੂੰਹ ਵੱਲ ਝਾਕਦਿਆਂ, ਤੇ ਆਪਣੀਆਂ ਝਿੰਮਣੀਆਂ ਤੋਂ ਬੱਗਾ ਕੁਹਰਾ ਛੰਡਦਿਆਂ ਹੌਲੀ ਜੇਹੀ ਹਿਣਕਦਾ।

"ਕਿਤੇ ਰੋਟੀ ਦੇ ਟੁਕੜੇ ਨੂੰ ਤਾਂ ਜੀ ਨਹੀਂ ਕਰਦਾ ?" ਇੱਕ ਵੱਡਾ ਸਾਰਾ ਸਲੂਣਾ

ਟੁਕੜਾ ਉਹਦੇ ਦੰਦਾਂ ਵਿੱਚ ਤੁੰਨਦਿਆਂ, ਆਪਣੇ ਕੱਜਣ ਨੂੰ ਉਹਦੇ ਮੂੰਹ ਹੇਠ ਕਰਕੇ ਫੜੀਂ, ਉਹਨੂੰ ਚਬਦਿਆਂ ਵਿਹੰਦਿਆਂ, ਉਹ ਪੁੱਛਦੀ।

"ਇਹ ਖੱਸੀ ਘੋੜਾ, ਤੇ ਡਾਢਾ ਸੁਹਣਾ, ਬੇਬੇ," ਸਿਗਾਨੋਕ, ਜੋ ਆਪ ਇੱਕ ਵਛੇਰੇ ਵਾਂਗ ਚੰਚਲ ਸੀ, ਆਖਦਾ। "ਇਹ ਬੜਾ ਤਿੱਖੈ।"

"ਦਫ਼ਾ ਹੋ ਪਰ੍ਹੇ! ਆਪਣੀ ਪੂਛ ਨਾ ਪਿਆ ਹਿਲਾ ਏਥੇ!" ਮੇਰੀ ਨਾਨੀ ਧਰਤੀ ਉੱਤੇ ਪੈਰ ਮਾਰ ਕੇ ਕੂਕੀ। " ਤੈਨੂੰ ਪਤੈ ਅਜੇਹੇ ਦਿਨੀਂ ਮੈਂ ਤੇਰਾ ਕੁੱਝ ਨਹੀਂ ਬਣਾਣਾ ਹੁੰਦਾ!"

ਉਸ ਮੈਨੂੰ ਦੱਸਿਆ ਕਿ ਜਦੋਂ ਸਿਗਾਨੋਕ ਮੰਡੀ ਵਿੱਚ ਜਾਂਦਾ ਸੀ, ਉਹ ਮਾਲ ਖ਼ਰੀਦਦਾ ਸੀ, ਚੋਰੀ ਬਹੁਤ ਕਰਦਾ ਸੀ।

"ਤੇਰਾ ਨਾਨਾ ਉਹਨੂੰ ਪੰਜ ਰੂਬਲ ਦਿੰਦੈ ; ਇਹ ਤਿੰਨ ਖ਼ਰਚਦੈ– ਤੇ ਦਸ ਰੂਬਲਾਂ ਦਾ ਮਾਲ ਚੋਰੀ ਕਰਦੈ," ਉਹਨੇ ਵੱਟੇ ਜਿਹੇ ਮੂੰਹ ਨਾਲ਼ ਆਖਿਆ। " ਇਹਨੂੰ ਚੋਰੀ ਨਾਲ਼ ਪਿਆਰ ਏ, ਬਦਮਾਸ਼! ਇੱਕ ਵਾਰੀ ਇਹਨੇ ਕਰਕੇ ਵੇਖੀ ਤੇ ਸੂਤ ਆ ਗਈ – ਏਥੇ ਘਰੇ ਹਰੇਕ ਜਣਾ ਹੱਸਿਆ ਤੇ ਇਹਦੀ ਸਿਫ਼ਤ ਕੀਤੀ ਤੇ ਏਸ ਕਰਕੇ ਇਹ ਇਹਦੀ ਆਦਤ ਬਣ ਗਈ। ਤੇਰੇ ਨਾਨੇ ਨੇ ਜੁਆਨੀ ਵਾਰੇ ਏਨੀਂ ਭੁੱਖ ਵੇਖੀ ਏ ਕਿ ਇਸ ਉਹਨੂੰ ਏਸ ਬੁੱਢੀ ਉਮਰੇ ਏਨਾ ਪੈਸੇ ਦਾ ਪੁੱਤਰ ਬਣਾ ਦਿੱਤੈ। ਉਹ ਪੈਸੇ ਬਾਰੇ ਆਪਣੇ ਬੱਚਿਆਂ ਨਾਲੋਂ ਵੀ ਵਧੇਰੇ ਸੋਚਦੈ। ਮੁਫ਼ਤੋ–ਮੁਫ਼ਤੀ ਵਿੱਚ ਉਹ ਕੁੱਝ ਲੈ ਕੇ ਬੜਾ ਈ ਖ਼ੁਸ਼ ਹੁੰਦੈ। ਇਹੋ ਹਾਲ ਮਿਖ਼ੇਲ ਤੇ ਯਾਕੋਵ ਦਾ ਏ।"

ਉਹਨੇ ਉਨ੍ਹਾਂ ਨੂੰ ਹੱਥ ਦੇ ਇਸ਼ਾਰੇ ਨਾਲ਼ ਓਥੋਂ ਜਾਣ ਲਈ ਆਖਿਆ, ਤੇ ਪਲ ਕੁ ਚੁੱਪ ਕਰ ਗਈ।

"ਇਹ ਉਲਝੀ ਤਾਣੀ ਏਂ ਅਲੀਓਸ਼ੇ," ਉਹ ਆਪਣੀ ਨਸਵਾਰ ਵਾਲੀ ਡੱਬੀ ਵਿੱਚ ਝਾਕਦਿਆਂ ਬੋਲੀ ਗਈ, "ਇਹ ਕਿਸੇ ਅੰਨ੍ਹੀ ਬੁੱਢੀ ਚੁੜੇਲ ਦੀ ਕਿਰਪੈ ਜਿਸ ਸਾਂਚਾ ਈ ਵਿਗਾੜ ਧਰਿਆ। ਜੇ ਤੈਨੂੰ ਤੇ ਮੈਨੂੰ ਇਹਦਾ ਕੋਈ ਸਿਰ–ਪੈਰ ਨਹੀਂ ਲੱਭਦਾ ਤਾਂ ਇਹ ਕੋਈ ਹੈਰਾਨੀ ਵਾਲੀ ਗੱਲ ਨਹੀਂ। ਪਰ ਜਦੋਂ ਇੱਕ ਵੇਰ ਉਨ੍ਹਾਂ ਵੇਨੀਆ ਨੂੰ ਚੋਰੀ ਕਰਦਿਆਂ ਫੜ ਲਿਆ। ਉਹ ਇਹਨੂੰ ਕੁੱਟ–ਕੁੱਟ ਕੇ ਮਾਰ ਈ ਛੱਡਣਗੇ..."

ਉਹ ਬਿੰਦ ਕੁ ਲਈ ਫੇਰ ਚੁੱਪ ਕਰ ਗਈ ਤੇ ਜਦੋਂ ਬੋਲਣ ਲੱਗੀ ਤਾਂ ਉਹਦੀ ਆਵਾਜ਼ ਬੜੀ ਕੋਮਲ ਸੀ।

"ਸਾਡੇ ਕੋਲ ਢੇਰ ਦਸਤੂਰ ਨੇ, ਪਰ ਉਨ੍ਹਾਂ ਨੂੰ ਸਹਾਰਾ ਦੇਣ ਲਈ ਕੋਈ ਸੱਚ ਹੈ ਨਹੀਂ...."

ਅਗਲੇ ਦਿਨ ਮੈਂ ਸਿਗਾਨੋਕ ਨੂੰ ਅਰਜ਼ ਕੀਤੀ ਕਿ ਉਹ ਅੱਗੋਂ ਤੋਂ ਚੋਰੀ ਕਰਨਾ ਛੱਡ ਦੇਵੇ।

"ਉਹ ਤੈਨੂੰ ਕੁੱਟ ਕੁੱਟ ਕੇ ਮਾਰ ਦੇਣਗੇ..."

"ਉਹ ਮੈਨੂੰ ਫੜਨ ਨਹੀਂ ਲੱਗੇ—ਮੈਂ ਨੱਸ ਜਾਵਾਂਗਾ, ਮੈਂ ਹੁਸ਼ਿਆਰ ਆਂ ਤੇ ਮੇਰਾ ਘੋੜਾ ਤਿੱਖੈ," ਉਸ ਹਾਸੇ ਨਾਲ਼ ਆਖਿਆ, ਪਰ ਛੇਤੀ ਈ ਇਸ ਹਾਸੇ ਨੂੰ ਤਿਊੜੀਆਂ ਨੇ ਗ੍ਰਹਿਣ ਦਿੱਤਾ। "ਓਹ, ਮੈਨੂੰ ਪਤੈ, ਚੋਰੀ ਕਰਨਾ ਬਿਲਕੁਲ ਮਾੜਾ ਤੇ ਖ਼ਤਰਨਾਕ ਏ। ਇਹ ਮੈਂ

ਸਿਰਫ਼ ਸ਼ੁਗਲ ਵਜੋਂ ਕਰਦਾਂ। ਤੇ ਮੈਂ ਕੋਈ ਪੈਸਾ-ਟਕਾ ਨਹੀਂ ਬਚਾਂਦਾ, ਉਹ ਤੇਰੇ ਮਾਮੇ ਹਫ਼ਤਿਓਂ ਅੰਦਰ ਅੰਦਰ ਮੈਥੋਂ ਸਾਰਾ ਕੁੱਝ ਮੁੱਛ ਲੈਂਦੇ ਨੇ। ਪਰ ਮੈਂ ਪਰਵਾਹ ਨਹੀਂ ਕਰਦਾ - ਉਨ੍ਹਾਂ ਨੂੰ ਦੇ ਦਿੰਨੈ। ਮੈਨੂੰ ਖਾਣ ਨੂੰ ਬੜਾ ਕੁੱਝ ਮਿਲਦੈ।"

ਚਾਣਚੱਕ ਉਸ ਮੈਨੂੰ ਉਤਾਂਹ ਚੁੱਕ ਲਿਆ ਤੇ ਮਲਕੜੇ ਜਿਹੇ ਹਲੂਣਿਆਂ।

"ਤੂੰ ਪਤਲਾ ਤੇ ਹੌਲੈਂ, ਪਰ ਤੇਰਾ ਹੱਡ ਨਰੋਆ ਏ। ਤੂੰ ਬੜਾ ਤਕੜਾ ਬਣੇਂਗਾ। ਗਿਟਾਰ ਵਜਾਣੀ ਸਿੱਖ ਲੈ—ਮਾਮੇ ਯਾਕੋਵ ਨੂੰ ਆਖੀਂ ਤੈਨੂੰ ਸਿਖਾ ਦੇਵੇ—ਮਖ਼ੌਲ ਨਹੀਂ ਕਰਦਾ। ਬਸ ਅਜੇ ਸਿਰਫ਼ ਤੂੰ ਬਹੁਤ ਛੋਟੈਂ, ਇਹੋ ਮੁਸ਼ਕਿਲ ਏ! ਹੈਂ ਤੇ ਨਿੱਕਾ, ਪਰ ਕਣ ਵਾਲੈਂ। ਮੇਰਾ ਖਿਆਲ ਨਹੀਂ ਕਿ ਤੂੰ ਆਪਣੇ ਨਾਨੇ ਨੂੰ ਚੰਗਾ ਸਮਝਦਾ ਹੋਏਂ, ਸਮਝਦੈਂ ?"

"ਮੈਨੂੰ ਨਹੀਂ ਪਤਾ।"

"ਮੈਂ ਬੇਬੇ ਤੋਂ ਬਿਨਾਂ ਇਨ੍ਹਾਂ ਕਾਸ਼ੀਰਿਨਾਂ 'ਚੋਂ ਕਿਸੇ ਨੂੰ ਪਸੰਦ ਨਹੀਂ ਕਰਦਾ। ਇਹ ਤਾਂ ਬੱਸ ਸ਼ੈਤਾਨ ਨੂੰ ਈ ਚੰਗੇ ਲੱਗ ਸਕਦੇ ਨੇ!"

"ਤੇ ਮੈਨੂੰ ?"

"ਤੂੰ ਕਾਸ਼ੀਰਿਨ ਨਹੀਂ। ਤੂੰ ਪੇਸ਼ਕੋਵ ਏਂ। ਇਹ ਵੱਖਰੀ ਨਸਲ ਹੋਈ, ਵੱਖਰਾ ਕਬੀਲਾ।"

ਚਾਣਚੱਕ ਉਸ ਮੈਨੂੰ ਘੁੱਟ ਕੇ ਜੱਫੀ ਪਾ ਲਈ ਤੇ ਹਉਕਾ ਭਰਦਿਆਂ ਆਖਿਆ:

"ਰੱਬਾ, ਜੇ ਕਿਤੇ ਮੈਂ ਗੌਂ ਸਕਦਾ! ਦਿਲ ਹਲੂਣ ਸੁੱਟਦਾ। ਚੰਗਾ, ਭਰਾਵਾ......"

"ਹੁਣ ਜਾਹ। ਮੈਂ ਕੰਮ ਕਰਨੈਂ।"

ਉਸ ਮੈਨੂੰ ਇੱਕ ਫ਼ਰਸ਼ ਉੱਤੇ ਖਲੋਤਿਆਂ ਛੱਡ ਕੇ, ਮੇਖਾਂ ਦੀ ਲੱਪ ਮੂੰਹ ਵਿੱਚ ਪਾ, ਇੱਕ ਗਿੱਲਾ ਕਾਲਾ ਕੱਪੜਾ ਚੌਰਸ ਫੱਟੇ ਉੱਤੇ ਜੜਨ ਲੱਗ ਪਿਆ।

ਇਸ ਤੋਂ ਥੋੜ੍ਹਾ ਚਿਰ ਮਗਰੋਂ ਈ ਉਹ ਮਾਰਿਆ ਗਿਆ।

ਇਹ ਘਟਨਾ ਇੰਜ ਵਾਪਰੀ: ਸਾਡੇ ਦਲਾਨ ਵਿੱਚ, ਫਾਟਕ ਦੇ ਨੇੜੇ, ਵਾੜ ਨਾਲ਼ ਟੇਢੀ ਲੱਗੀ ਪਈ, ਇੱਕ ਮੋਟੀ ਬੇੜ੍ਹੀ ਵਾਲੀ, ਬਲੂਤ ਦੀ ਵੱਡੀ ਸਲੀਬ ਪਈ ਸੀ। ਇਹ ਬੜੇ ਚਿਰ ਦੀ ਏਥੇ ਪਈ ਸੀ। ਮੈਨੂੰ ਯਾਦ ਏ ਜਦੋਂ ਮੈਂ ਏਸ ਘਰ ਵਿੱਚ ਆਇਆ ਸਾਂ ਤਾਂ ਮੈਂ ਇਹ ਵੇਖੀ ਸੀ। ਓਦੋਂ ਇਹ ਨਵੀਂ ਤੇ ਪੀਲੇ ਰੰਗ ਦੀ ਸੀ, ਹੁਣ ਇਹ ਪਤਝੜ ਦੇ ਮੀਂਹਾਂ ਨਾਲ਼ ਸ਼ਾਹ-ਕਾਲ਼ੀ ਹੋ ਚੁੱਕੀ ਸੀ ਤੇ ਇਸ ਵਿੱਚੋਂ ਪੱਕੇ ਹੋਏ ਬਲੂਤ ਵਰਗੀ ਤੇਜ਼ ਮੁਸ਼ਕ ਆਉਂਦੀ ਸੀ। ਇਹ ਸਾਡੇ ਨਿੱਕੇ, ਨਿੱਕ-ਸੁੱਕ ਨਾਲ਼ ਅੱਟੇ ਦਲਾਨ ਵਿੱਚ ਅੜਿੱਕਾ ਬਣੀ ਪਈ ਸੀ।

ਇਹ ਮਾਮਾ ਯਾਕੋਵ ਨੇ ਆਪਣੀ ਵਹੁਟੀ ਦੀ ਕਬਰ ਤੇ ਲਾਣ ਲਈ ਖ਼ਰੀਦੀ ਸੀ, ਉਸ ਇਹਨੂੰ, ਉਹਦੀ ਬਰਸੀ 'ਤੇ, ਆਪਣੇ ਮੋਢਿਆਂ ਉੱਤੇ ਚੁੱਕ ਕੇ ਲਿਜਾਣ ਦੀ ਸਹੁੰ ਖਾਧੀ ਸੀ।

ਬਰਸੀ ਸਿਆਲੇ ਦੇ ਅਰੰਭ ਵਿੱਚ, ਸ਼ਨਿੱਚਰਵਾਰ ਦੀ ਸੀ। ਓਦੋਂ ਬੜੀ ਠੰਢ ਸੀ ਤੇ ਹਵਾ ਵਗਦੀ ਸੀ ਤੇ ਛੱਤਾਂ ਉੱਤੋਂ ਬਰਫ਼ ਡਿੱਗ ਰਹੀ ਸੀ। ਮੇਰੀ ਨਾਨੀ ਤੇ ਨਾਨਾ ਤੇ ਤਿੰਨ ਹੋਰ ਨਿੱਕੇ ਨਿਆਣੇ, ਰਸਮ ਅਦਾ ਕਰਨ ਲਈ ਕਬਰਸਤਾਨ ਵੱਲ ਪਹਿਲੋਂ ਦੀ ਚਲੇ ਗਏ। ਹੋਰ ਸਾਰੇ ਦਲਾਨ ਵਿੱਚ ਆ ਗਏ। ਮੈਨੂੰ ਕਿਸੇ ਦੋਸ਼ ਦੇ ਡੰਨ ਵਜੋਂ, ਜੋ ਮੈਂ ਕਰ ਬੈਠਾ ਸਾਂ, ਘਰੇ ਛੱਡ

ਗਏ।

ਮੇਰੇ ਮਾਮੇ, ਮਿਖ਼ੇਲ ਤੇ ਯਾਕੋਵ ਨੇ ਇੱਕੋ ਜਿਹੇ ਕਾਲੇ ਕੋਟ ਪਾਏ ਹੋਏ ਸਨ, ਉਨ੍ਹਾਂ ਸਲੀਬ ਦਾ ਉਤਲਾ ਪਾਸਾ ਚੁੱਕ ਕੇ ਇਹਦੀਆਂ ਬਾਹਾਂ ਆਪਣੇ ਮੋਢਿਆਂ ਉੱਤੇ ਰੱਖ ਲਈਆਂ। ਇਹਦੀ ਥੇੜ੍ਹੀ ਨੂੰ ਗ੍ਰੈਗਰੀ ਤੇ ਇੱਕ ਹੋਰ ਓਪਰੇ ਬੰਦੇ ਨੇ ਚੁੱਕਿਆ ਤੇ ਸਿਗਾਨੋਕ ਦੇ ਚੌੜੇ ਮੌਰਾਂ ਉੱਤੇ ਰੱਖ ਦਿੱਤਾ। ਉਹ ਨੀਵਾਂ ਹੋਇਆ ਤੇ ਆਪਣੇ ਸਰੀਰ ਨੂੰ ਤਾਣਨ ਲਈ ਆਪਣੇ ਪੈਰ ਚੌੜੇ ਕਰਕੇ ਟਿਕਾ ਲਏ।

"ਸੰਭਾਲ ਲਏਂਗਾ ?" ਗ੍ਰੈਗਰੀ ਨੇ ਪੁੱਛਿਆ।

"ਪਤਾ ਨਹੀਂ ਲੱਗਦਾ। ਖ਼ਾਸੀ ਭਾਰੀ ਏ।"

"ਫਾਟਕ ਖੋਹਲ, ਅੰਨ੍ਹਿਆਂ ਸ਼ੈਤਾਨਾਂ।" ਮਾਮਾ ਮਿਖ਼ੇਲ ਘੁਰਕਿਆ।

"ਸ਼ਰਮ ਕਰ ਵੇਨੀਆ," ਮੇਰੇ ਮਾਮੇ ਯਾਕੋਵ ਨੇ ਕਿਹਾ। "ਅਸੀਂ ਦੋਵੇਂ ਤੇਰੇ ਨਾਲੋਂ ਵਧੇਰੇ ਸੁਬਕ ਹਾਂ।"

ਪਰ ਗ੍ਰੈਗਰੀ ਬੂਹਾ ਖੋਲ੍ਹਦਿਆਂ ਸਿਗਾਨੋਕ ਵੱਲ ਹੋਇਆ ਤੇ ਸਖ਼ਤੀ ਨਾਲ਼ ਤਾੜਨਾ ਕਰਨ ਲੱਗਾ:

"ਧਿਆਨ ਰੱਖੀਂ, ਸਰੀਰ ਨੂੰ ਤੜੀਂ ਨਾ! ਅੱਛਾ, ਰੱਬ ਰਾਖਾ!"

"ਪਾਂ-ਮਾਰੇ ਬੁੱਢੇ ਬੁਘਦੂਆ!" ਮਾਮਾ ਮਿਖ਼ੇਲ ਗਲੀ ਵਿੱਚੋਂ ਗਰਜਿਆ।

ਦਲਾਨ ਵਿੱਚ ਸਾਰੇ ਹੱਸਦਿਆਂ ਹੱਸਦਿਆਂ, ਉੱਚੀ ਗੱਲਾਂ ਕਰਨ ਲੱਗ ਪਏ, ਜਿਵੇਂ ਸਲੀਬ ਦੇ ਚੁੱਕੇ ਜਾਣ ਨਾਲ਼ ਖ਼ੁਸ਼ੀ ਚੜ੍ਹ ਗਈ ਹੋਵੇ।

ਗ੍ਰੈਗਰੀ ਨੇ ਹੱਥ ਫੜਿਆ ਤੇ ਮੈਨੂੰ ਦੁਕਾਨ ਅੰਦਰ ਲੈ ਗਿਆ।

"ਅੱਜ ਸ਼ੈਦ ਤੇਰਾ ਨਾਨਾ ਤੈਨੂੰ ਨਹੀਂ ਮਾਰੇਗਾ," ਉਸ ਕਿਹਾ। "ਉਹ ਅੱਜ ਚੰਗੇ ਰੌਂ ਵਿੱਚ ਲੱਗਦੈ।"

ਉਸ ਮੈਨੂੰ, ਰੰਗਣ ਲਈ ਤਿਆਰ ਕੀਤੀ ਉੱਨ ਦੇ ਢੇਰ ਉੱਤੇ ਬਿਠਾ ਕੇ ਨਰਮੀ ਨਾਲ਼ ਮੈਨੂੰ ਇਹਦੇ ਵਿੱਚ ਕੱਜ ਦਿੱਤਾ ਤੇ ਬੱਠਲਾਂ ਵਿੱਚੋਂ ਨਿੱਕਲਦੀ ਭਾਫ਼ ਸੁੰਘੀ ਤੇ ਬੋਲਣ ਲੱਗ ਪਿਆ:

"ਤੇਰੇ ਨਾਨੇ ਨੂੰ ਮੈਂ ਸੈਂਤੀ ਵਰ੍ਹਿਆਂ ਤੋਂ ਜਾਣਦਾਂ, ਪੁੱਤਰਾ," ਉਸ ਕਿਹਾ। "ਮੈਂ ਇਸ ਦੁਕਾਨ ਦਾ ਮੁੱਢ ਬੱਝਦਾ ਵੇਖਿਐ ਤੇ ਹੁਣ ਮੈਂ ਇਹਦੇ ਅੰਤ ਦੀ ਸ਼ਾਹਦੀ ਭਰਦਾਂ। ਅਸੀਂ ਚੰਗੇ ਦੋਸਤ ਸਾਂ—ਇਕੱਠਿਆਂ ਕੰਮ ਚਲਾਇਆ, ਇਕੱਠਿਆਂ ਇਹਦੇ ਬਾਰੇ ਸੋਚਦੇ ਹੁੰਦੇ ਸਾਂ। ਉਹ ਬੜਾ ਚਲਾਕ ਬੰਦੈ, ਤੇਰਾ ਨਾਨਾ! ਦੇਖ ਲੈ, ਉਹ ਮਾਲਕ ਬਣ ਗਿਐ – ਮੈਂ ਨਹੀਂ ਬਣ ਸਕਿਆ। ਪਰ ਰੱਬ ਸਾਡੇ ਦੋਹਾਂ ਤੋਂ ਤੇਜ਼ ਨਿੱਕਲਿਆ! ਉਹਦੀ ਇੱਕ ਮੁਸਕਾਣ ਅੱਗੇ ਸਿਆਣੇ ਤੋਂ ਸਿਆਣਾ ਬੰਦਾ ਮੂਰਖ਼ ਵਾਂਗ ਅੱਖਾਂ ਟਿਮਕਾਂਦਾ ਰਹਿ ਜਾਂਦੈ। ਅਜੇ ਤਾਈਂ ਤੂੰ ਨਹੀਂ ਜਾਣਦਾ ਕਿ ਕੋਈ ਗੱਲ ਕਿਉਂ ਤੇ ਕਿਵੇਂ ਵਾਪਰਦੀ ਹੈ, ਪਰ ਇਹ ਚੰਗੀ ਗੱਲ ਏ ਕਿ ਤੂੰ ਹਰੇਕ ਸ਼ੈ ਬਾਰੇ ਜਾਣ ਲਵੇਂ। ਅਨਾਥ ਦੀ ਜੂਨ ਸੌਖੀ ਨਹੀਂ। ਜੇ ਕੋਈ ਬੀਬਾ ਮੋਹਤਬਰ ਬੰਦਾ ਸੀ ਤਾਂ ਉਹ ਸੀ ਤੇਰਾ ਪਿਉ ਮੈਕਸਿਮ ਸਾਵਾਤੀਵਿਚ – ਉਹ ਹਰੇਕ ਗੱਲ ਸਮਝਦਾ ਸੀ। ਇਸੇ ਕਰਕੇ ਤੇਰਾ

ਨਾਨਾ ਉਸ ਨੂੰ ਚੰਗਾ ਨਹੀਂ ਸੀ ਸਮਝਦਾ ਤੇ ਉਹਦੇ ਨਾਲ਼ ਕੋਈ ਵਾਸਤਾ ਨਹੀਂ ਸੀ ਰੱਖਦਾ..."

ਬੈਠ ਕੇ ਉਹਦੀਆਂ ਹਮਦਰਦੀ ਭਰੀਆਂ ਗੱਲਾਂ ਸੁਣਨੀਆਂ ਤੇ ਰੱਤੀ ਤੇ ਸੁਨਹਿਰੀ ਅੱਗ ਨੂੰ ਭੱਠੀ ਵਿੱਚ ਕਲੋਲਾਂ ਕਰਦਿਆਂ, ਬੱਠਲਾਂ ਵਿੱਚੋਂ ਭਾਫ਼ ਤੇ ਦੂਧੀਆ ਬੱਦਲ ਨੂੰ ਉਤਾਂਹ ਚੜ੍ਹ ਕੇ ਢਲਵੀਂ ਛੱਤ ਦੇ ਫੱਟਿਆਂ ਉੱਤੇ ਜੰਮਦਿਆਂ ਵੇਖਣਾ, ਬੜਾ ਸੁਖਾਵਾਂ ਸੀ। ਇੱਕ ਖੁੱਥੀ ਜਿਹੀ ਦਰਾੜ ਵਿੱਚੋਂ ਮੈਨੂੰ ਅਸਮਾਨ ਦੀ ਇੱਕ ਨੀਲੀ ਫੀਤੀ ਝਲਕਦੀ ਦਿਸਦੀ ਸੀ। ਹਵਾ ਉੱਕਾ ਬੰਦ ਸੀ, ਸੂਰਜ ਲਿਸ਼ਕ ਰਿਹਾ ਸੀ ਤੇ ਇਹਾਤੇ ਵਿੱਚ ਇੰਜ ਲੱਗਦਾ ਸੀ ਜਿਵੇਂ ਪਿਸਿਆ ਹੋਇਆ ਸ਼ੀਸ਼ਾ ਖਿੰਡਿਆ ਪਿਆ ਹੋਵੇ। ਬਾਹਰ ਗਲੀ ਵਿੱਚੋਂ ਜੰਮੀ ਹੋਈ ਬਰਫ਼ ਉੱਤੇ ਨੱਠੀਆਂ ਜਾਂਦੀਆਂ ਗੱਡੀਆਂ ਦੀ ਕ੍ਰਿਚ-ਕ੍ਰਿਚ ਪਈ ਸੁਣੀਂਦੀ ਸੀ। ਘਰਾਂ ਦੀਆਂ ਚਿਮਨੀਆਂ ਵਿੱਚੋਂ ਨੀਲਾ ਧੂੰਆਂ ਵਲ ਖਾ ਖਾ ਨਿੱਕਲ ਰਿਹਾ ਸੀ ਤੇ ਧੂੰਏਂ ਦੇ ਪਰਛਾਵੇਂ ਵੀ ਬਰਫ਼ ਉੱਤੋਂ ਦੀ ਇੰਜ ਉੱਠ ਰਹੇ ਸਨ, ਜਿਵੇਂ ਕਿਤੇ ਉਹ ਵੀ ਆਪਣੀ ਕਹਾਣੀ ਸੁਣਾ ਰਹੇ ਹੋਣ।

ਲੰਮ-ਸਲੰਮਾ, ਲੰਮੀ ਦਾੜ੍ਹੀ ਤੇ ਚੌੜੇ ਕੰਨਾਂ ਵਾਲਾ, ਹੱਡਲ ਗ੍ਰੈਗਰੀ ਉੱਬਲਦੇ ਰੰਗਾਂ ਵਿੱਚ ਨਜ਼ਰ ਗੱਡੀ, ਨੰਗੇ ਸਿਰ ਖਲੋਤਾ ਤੇ ਮੈਨੂੰ ਮੱਤਾਂ ਦਿੰਦਿਆਂ, ਉਹ ਇੱਕ ਹਮਦਰਦ ਜਾਦੂਗਰ ਵਰਗਾ ਲੱਗਦਾ ਸੀ:

"ਹਮੇਸ਼ਾਂ ਲੋਕਾਂ ਦੀਆਂ ਅੱਖਾਂ ਵੱਲ ਸਿੱਧੇ ਝਾਕੋ; ਜੇ ਤੁਸੀਂ ਇੰਜ ਕਰੋ ਤਾਂ ਤੁਹਾਡੇ ਮਗਰ ਪਿਆ ਹੋਇਆ ਕੁੱਤਾ ਵੀ ਥਾਏਂ ਖਲੋ ਜਾਏਗਾ...।"

ਉਹਦੀ ਭਾਰੀ ਐਨਕ ਨੇ ਉਹਦੇ ਨੱਕ ਦੀ ਘੋੜੀ ਨੂੰ ਦੱਬਿਆ ਹੋਇਆ ਸੀ, ਜਿਸ ਕਰਕੇ ਉਹਦੇ ਨੱਕ ਦੀ ਕਰੂੰਬਲ ਮੇਰੀ ਨਾਨੀ ਵਾਂਗ ਨੀਲੀ ਹੋਈ ਪਈ ਸੀ।

"ਆਹ ਕੀ ਏ ?" ਉਸ ਚਾਣਚੱਕ ਰੁਕਦਿਆਂ ਕਿਹਾ। ਉਸ ਇੱਕ ਸਕਿੰਟ ਲਈ ਸੁਣਿਆਂ ਤੇ ਪੈਰ ਨਾਲ਼ ਭੱਠੀ ਦਾ ਢੱਕਣ ਬੰਦ ਕਰ ਦਿੱਤਾ ਤੇ ਵਿਹੜੇ ਵਿੱਚ ਦੀ ਸਿਰ-ਮਦਾਨ ਨੱਸ ਤੁਰਿਆ। ਮੈਂ ਵੀ ਉਹਦੇ ਮਗਰੇ ਚਲਿਆ ਗਿਆ।

ਸਿਗਾਨੋਕ ਰਸੋਈ ਤੇ ਫ਼ਰਸ਼ ਉੱਤੇ ਮੂੰਹ-ਉਤਾਣੇ ਪਿਆ ਸੀ, ਖਿੜਕੀ ਵਿੱਚੋਂ ਰੌਸ਼ਨੀ ਦੀਆਂ ਦੋ ਚੌੜੀਆਂ ਧਾਰਾਂ ਆ ਰਹੀਆਂ ਸਨ, ਜਿਨ੍ਹਾਂ ਵਿੱਚੋਂ ਇੱਕ ਉਹਦੇ ਮੋਢਿਆਂ ਉੱਤੇ ਪੈ ਰਹੀ ਸੀ ਤੇ ਦੂਜੀ ਉਹਦੇ ਪੈਰਾਂ ਉੱਤੇ। ਉਹਦਾ ਮੱਥਾ ਓਪਰੇ ਚਾਨਣ ਨਾਲ਼ ਲਿਸ਼ਕਦਾ ਪਿਆ ਸੀ, ਉਹਦੀਆਂ ਸਿਹਲੀਆਂ ਉਤਾਂਹ ਚੜ੍ਹੀਆਂ ਹੋਈਆਂ ਸਨ; ਉਹਦੀਆਂ ਭੈਂਗੀਆਂ ਅੱਖਾਂ ਧੁਆਂਖੀ ਛੱਤ ਉੱਤੇ ਟਿਕੀਆਂ ਹੋਈਆਂ ਸਨ, ਉਹਦੇ ਕਾਲੇ ਬੁੱਲ੍ਹ ਮਰੋੜੀ ਖਾਂਦੇ ਸਨ ਤੇ ਉਨ੍ਹਾਂ ਵਿੱਚੋਂ ਪਿਆਜ਼ੀ ਝੱਗ ਪਈ ਵਗਦੀ ਸੀ, ਉਹਦੀਆਂ ਖਾਖਾਂ ਵਿੱਚੋਂ ਲਹੂ ਦੀਆਂ ਦੋ ਪਤਲੀਆਂ ਧਾਰਾਂ ਧੌਣ ਉੱਤੋਂ ਦੀ ਹੋ ਕੇ ਫ਼ਰਸ਼ ਉੱਤੇ ਵਹਿ ਰਹੀਆਂ ਸਨ, ਜਦੋਂ ਕਿ ਲਹੂ ਉਹਦੇ ਹੇਠੋਂ ਦੀ ਵਗ ਰਿਹਾ ਸੀ। ਇਵਾਨ ਦੀਆਂ ਲੱਤਾਂ ਸਿੱਥਲ ਹੋਈਆਂ ਪਈਆਂ ਸਨ ਤੇ ਵਿਚਕਾਰੋਂ ਉਹਦੀ ਪਤਲੂਨ ਫ਼ਰਸ਼ ਨਾਲ਼ ਚਿਮਟੀ ਹੋਈ ਸੀ, ਇਹ ਗੱਲ ਸਾਫ਼ ਸੀ ਕਿ ਉਹ ਚੰਗੀ ਤਰ੍ਹਾਂ ਗੜੁੱਚ ਹੋਈ ਹੋਈ ਸੀ। ਫ਼ਰਸ਼ ਰੇਤੇ ਨਾਲ਼ ਰਗੜ ਰਗੜ ਕੇ ਇੰਜ ਬਣ ਗਿਆ ਸੀ ਕਿ ਇਹ ਧੁੱਪ ਵਿੱਚ ਪਿਆ ਲਿਸ਼ਕਦਾ ਸੀ। ਲਹੂ ਦੀਆਂ ਨਦੀਆਂ ਬੂਹੇ ਵੱਲ ਵਗ ਰਹੀਆਂ ਸਨ, ਜਿਸ ਥਾਉਂ ਉਹ ਧੁੱਪ ਦੀਆਂ ਧਾਰਾਂ ਵਿੱਚੋਂ ਲੰਘਦੀਆਂ ਸਨ ਉੱਥੇ ਤੇਜ਼ ਚਮਕਾਂ ਮਾਰਦੀਆਂ ਸਨ।

ਸਿਗਾਨੋਕ ਅਹਿੱਲ ਪਿਆ ਹੋਇਆ ਸੀ, ਬਸ ਸਿਰਫ਼ ਉਹਦੀਆਂ ਖਿਲਾਰੀਆਂ ਹੋਈਆਂ ਬਾਹਾਂ ਦੀਆਂ ਉਂਗਲਾਂ, ਜੋ ਫ਼ਰਸ਼ ਨੂੰ ਖਰੋਚ ਰਹੀਆਂ ਸਨ ਤੇ ਜਿਸ ਕਰਕੇ ਉਹਦੇ ਰੰਗ ਨਾਲ਼ ਡੱਬ-ਖੜੱਬੇ ਹੋਏ ਨਹੁੰ ਸੂਰਜ ਦੇ ਚਾਨਣ ਵਿੱਚ ਚਮਕ ਰਹੇ ਸਨ, ਹਿੱਲਦੀਆਂ ਸਨ।

ਆਯਾ ਯੀਵਗੇਨੀਆਂ ਇਵਾਨ ਦੇ ਹੱਥ ਵਿੱਚ ਮੋਮਬੱਤੀ ਫੜਾਣ ਲਈ ਉਹਦੇ ਨੇੜੇ ਖਿਸਕੀ, ਪਰ ਉਹ ਥੰਮ੍ਹ ਨਾ ਸਕਿਆ, ਮੋਮਬੱਤੀ ਡਿੱਗ ਪਈ ਤੇ ਇਹਦੀ ਲਾਟ ਲਹੂ ਵਿੱਚ ਬੁਝ ਗਈ। ਆਯਾ ਨੇ ਉਹ ਚੁੱਕੀ ਤੇ ਇਹਨੂੰ ਪੂੰਝਿਆ ਤੇ ਇੱਕ ਵਾਰ ਮੁੜ ਉਹਦੀਆਂ ਤੜਪਦੀਆਂ ਉਂਗਲਾਂ ਵਿੱਚ ਫ਼ੜਾਣ ਦਾ ਯਤਨ ਕੀਤਾ। ਰਸੋਈ ਵਿੱਚ ਘੁੱਟੀ ਘੁੱਟੀ ਘਬਰਾਹਟ ਤੇ ਪਰੇਸ਼ਾਨੀ ਛਾਈ ਹੋਈ ਸੀ। ਮੈਨੂੰ ਇੰਜ ਲੱਗਾ ਜਿਵੇਂ ਹਵਾ ਦਾ ਇੱਕ ਤਕੜਾ ਲੱਫੜ ਮੈਨੂੰ ਦਹਿਲੀਜ਼ ਉੱਤੋਂ ਉਡਾਂਦਾ ਪਿਆ ਸੀ, ਪਰ ਮੈਂ ਚੁਗਾਠ ਨੂੰ ਘੁੱਟ ਕੇ ਫੜ ਲਿਆ।

"ਉਹ ਥਿੜਕ ਗਿਆ।" ਮੇਰੇ ਮਾਮੇ ਯਾਕੋਵ ਨੇ ਫਿੱਕੀ ਜਿਹੀ ਆਵਾਜ਼ ਨਾਲ਼ ਆਪਣਾ ਸਿਰ ਝਟਕਦਿਆਂ ਆਖਿਆ। ਉਹ ਆਪ ਵੀ ਕੁਮਲਾਇਆ ਤੇ ਝੁਰੜਾਇਆ ਹੋਇਆ ਸੀ ਤੇ ਆਪਣੀਆਂ ਫਿੱਕੀਆਂ ਅੱਖਾਂ ਨੂੰ ਟਿਮਕਾਈ ਜਾਂਦਾ ਸੀ।

"ਉਹ ਡਿੱਗ ਪਿਆ ਤੇ ਉਹਨੇ ਇਹਨੂੰ ਫਿਹ ਦਿੱਤਾ - ਉਹ ਇਹਦੀ ਪਿੱਠ ਵਿੱਚ ਵੱਜੀ। ਜੇ ਅਸੀਂ ਉਹਨੂੰ ਵੇਲੇ ਸਿਰ ਹੇਠ ਨਾ ਸੁੱਟਦੇ ਤਾਂ ਉਹ ਸਾਨੂੰ ਵੀ ਨੱਪ ਲੈਂਦੀ।"

"ਤਾਂ ਤੁਸੀਂ ਈ ਇਹਨੂੰ ਮਾਰ ਸੁੱਟਿਐ।" ਗ੍ਰੈਗਰੀ ਨੇ ਕੁਰੱਖ਼ਤ ਆਵਾਜ਼ ਵਿੱਚ ਕਿਹਾ।

"ਅੱਛਾ, ਤੇਰਾ ਕੀ ਖ਼ਿਆਲ ਏ ਅਸੀਂ......"

"ਤੁਸੀਂ!"

ਲਹੂ ਵਹਿੰਦਾ ਰਿਹਾ, ਬੂਹੇ ਦੇ ਕੋਲ ਇਸ ਪਹਿਲੋਂ ਈ ਛਪੜੀ ਦੀ ਸ਼ਕਲ ਧਾਰਨ ਕਰ ਲਈ ਸੀ ਜੋ ਕਾਲੀ ਹੋਈ ਹੋਈ ਉਤਾਂਹ ਚੜ੍ਹ ਰਹੀ ਜਾਪਦੀ ਸੀ। ਸਿਗਾਨੋਕ ਪਿਆ ਇਹੋ ਜਿਹੀਆਂ ਆਵਾਜ਼ਾਂ ਕੱਢ ਰਿਹਾ ਸੀ ਜਿਵੇਂ ਉਹ ਸੁੱਤਾ ਹੋਇਆ ਕੱਢਦਾ ਸੀ, ਤੇ ਉਹਦਾ ਸਰੀਰ ਖੁਰਦਾ ਪਿਆ ਸੀ, ਪੱਧਰੇ ਤੋਂ ਹੋਰ ਪੱਧਰਾ ਹੁੰਦਾ ਹੋਇਆ ਫ਼ਰਸ਼ ਦੇ ਨਾਲ਼ ਇੰਜ ਮਿਲਦਾ ਜਾਂਦਾ ਸੀ ਜਿਵੇਂ ਇਹਦੇ ਵਿੱਚ ਸਮਾ ਰਿਹਾ ਹੋਵੇ।

"ਮਿਖ਼ੇਲ ਘੋੜਾ ਲੈ ਕੇ ਬਾਪੂ ਨੂੰ ਲੈਣ ਚਰਚ ਵੱਲ ਚਲਾ ਗਿਆ ਸੀ," ਮਾਮੇ ਯਾਕੋਵ ਨੇ ਹੌਲੀ ਜਿਹੀ ਕਿਹਾ। "ਮੈਂ ਇਹਨੂੰ ਬੱਘੀ ਵਿੱਚ ਸੁੱਟ ਲਿਆ ਤੇ ਕਾਹਲੀ ਨਾਲ਼ ਇਹਨੂੰ ਲੈ ਆਇਆ..... ਚੰਗਾ ਹੋਇਆ ਮੈਂ ਥੇੜ੍ਹੀ ਆਪ ਨਾ ਚੁੱਕੀ, ਨਹੀਂ ਤਾਂ ਵੇਖੋ ਮੈਂ ਕਿੱਥੇ ਹੋਣਾ ਸੀ...."

ਇੱਕ ਵਾਰ ਮੁੜ ਆਯਾ ਨੇ, ਸਿਗਾਨੋਕ ਦੀ ਹਥੇਲੀ ਉੱਤੇ ਮੋਮ ਤੇ ਹੰਝੂ ਕੇਰਦਿਆਂ, ਮੋਮਬੱਤੀ ਉਹਦੇ ਹੱਥ ਵਿੱਚ ਥਮ੍ਹਾਈ।

"ਮੋਮਬੱਤੀ ਇਹਦੇ ਸਿਰ ਵੱਲ, ਫ਼ਰਸ਼ ਉੱਤੇ ਟਿਕਾ, ਕੁਚੱਜੀਏ!" ਗ੍ਰੈਗਰੀ ਰੁਖੇਵੇਂ ਨਾਲ਼ ਕੂਕਿਆ।

"ਇਹ ਠੀਕ ਏ!"

"ਇਹਦਾ ਟੋਪ ਲਾਹ ਦੇ!"

ਆਯਾ ਨੇ ਉਹਦਾ ਟੋਪ ਲਾਹ ਦਿੱਤਾ ਤੇ ਇਵਾਨ ਦਾ ਸਿਰ 'ਧਮ' ਕਰ ਕੇ ਫ਼ਰਸ਼ ਨਾਲ਼ ਵੱਜਿਆ। ਹੁਣ ਉਹਦਾ ਸਿਰ ਇੱਕ ਪਾਸੇ ਨੂੰ ਭੌਂ ਗਿਆ, ਇਸ ਕਰਕੇ ਲਹੂ ਉਹਦੇ ਮੂੰਹ ਵਿੱਚੋਂ ਬਿਨਾਂ ਰੋਕ ਦੇ ਵਗਣ ਲੱਗ ਪਿਆ ਸੀ, ਪਰ ਕੇਵਲ ਇੱਕੋ ਖਾਖ ਵਿੱਚੋਂ। ਇਹ ਭੈ-ਭੀਤ ਕਰਨ ਵਾਲੇ ਲੰਮੇ ਸਮੇਂ ਤੱਕ ਵਗਦਾ ਗਿਆ। ਪਹਿਲਾਂ ਮੈਂ ਸੋਚਿਆ ਸੀ ਕਿ ਸਿਗਾਨੋਕ ਆਰਾਮ ਕਰਕੇ ਉੱਠ ਬੈਠੇਗਾ ਤੇ ਅਵਾਜ਼ਰੀ ਵਿੱਚ ਥੁੱਕੇਗਾ ਤੇ ਆਪਣੇ ਆਮ ਸੁਭਾ ਮੁਤਾਬਕ ਆਖੇਗਾ:

"ਫੂਹ! ਕਿੰਨੀ ਗਰਮੀ ਏ!"

ਇੰਜ ਉਹ ਹਮੇਸ਼ਾਂ ਐਤਵਾਰ ਨੂੰ ਦੁਪਹਿਰ ਦੀ ਰੋਟੀ ਮਗਰੋਂ ਠੌਂਕਾ ਲਾ ਕੇ ਉੱਠਣ ਮਗਰੋਂ ਕਹਿੰਦਾ ਹੁੰਦਾ ਸੀ। ਪਰ ਉੱਠ ਕੇ ਬਹਿਣ ਦੀ ਬਜਾਇ, ਉਹ ਓਥੇ ਈ ਪਿਆ ਰਿਹਾ, ਤੇ ਖੁਰਦਾ ਗਿਆ। ਸੂਰਜ ਲਹਿ ਗਿਆ, ਧਾਰਾਂ ਛੁਟੇਰੀਆਂ ਹੋ ਗਈਆਂ ਸਨ ਤੇ ਹੁਣ ਸਿਰਫ਼ ਖਿੜਕੀਆਂ ਦੀਆਂ ਮੁਹਾਠਾਂ ਉੱਤੇ ਪੈ ਰਹੀਆਂ ਸਨ। ਉਹਦਾ ਚਿਹਰਾ ਤੇ ਹੱਥ ਕਾਲੇ ਪੈ ਗਏ ਸਨ ਤੇ ਉਹਦੇ ਮੂੰਹ ਵਿੱਚੋਂ ਝੱਗ ਬੁੜਬੁੜੀਆਂ ਛੱਡਣੋਂ ਹਟ ਗਈ ਸੀ। ਉਹਦੇ ਸਿਰ ਦੇ ਪਾਸੀਂ ਤਿੰਨ ਮੋਮਬੱਤੀਆਂ ਰੱਖ ਦਿੱਤੀਆਂ ਸਨ ਤੇ ਉਨ੍ਹਾਂ ਦੀਆਂ ਸੁਨਹਿਰੀ ਲਾਟਾਂ ਉਹਦੇ ਵਾਲਾਂ ਦੀ ਨੀਲੀ ਕਾਲੀ ਥੱਬੀ ਨੂੰ ਉਹਦੇ ਨੱਕ ਦੀ ਪੀੜ-ਵਿੰਨ੍ਹੀ ਨੋਕ ਨੂੰ ਤੇ ਲਹੂ-ਲਿੱਬੜੇ ਦੰਦਾਂ ਨੂੰ ਚਮਕਾ ਰਹੀਆਂ ਸਨ, ਤੇ ਉਹਦੀਆਂ ਸਾਉਲੀਆਂ ਗੱਲਾਂ ਉੱਤੇ ਚਾਨਣ ਦੇ ਲਹਿਰਾਂਦੇ ਥਿਗੜੇ ਸੁੱਟ ਰਹੀਆਂ ਸਨ।

ਆਯਾ ਉਹਦੇ ਕੋਲ ਗੋਡਿਆਂ ਭਾਰ ਬੈਠੀ ਰੋਂਦੀ ਪਈ ਸੀ।

"ਆਹ, ਭੋਲਿਆ ਨਿੱਕਿਆ ਕਬੂਤਰਾ! ਤੂੰ ਕੇਡਾ ਹੱਸ-ਵੱਸਣਾ ਸੈਂ!" ਉਸ ਹੌਲੀ ਜਿਹੀ ਕਿਹਾ।

ਮੌਸਮ ਠੰਡਾ ਤੇ ਡਰਾਉਣਾ ਸੀ। ਮੈਂ ਮੇਜ਼ ਦੇ ਹੇਠ ਵੜ ਕੇ ਲੁਕ ਗਿਆ। ਫੇਰ ਮੇਰਾ ਨਾਨਾ ਆਪਣਾ ਸੂਮਰ ਦਾ ਕੋਟ ਪਾਈ ਭਾਰੇ ਭਾਰੇ ਕਦਮ ਪੁੱਟਦਾ ਰਸੋਈ ਵਿੱਚ ਆਇਆ, ਮੇਰੀ ਨਾਨੀ ਆਪਣਾ ਵੱਡਾ ਕੋਟ ਪਾਈ, ਜਿਦ੍ਹੇ ਕਾਲਰਾਂ ਦੇ ਪਾਸੀਂ ਨਿੱਕੀਆਂ ਤਣੀਆਂ ਲਮਕ ਰਹੀਆਂ ਸਨ, ਆਈ, ਉਨ੍ਹਾਂ ਦੇ ਮਗਰ ਮਾਮਾ ਮਿਖ਼ੇਲ, ਬੱਚੇ ਤੇ ਬਹੁਤ ਸਾਰੇ ਓਪਰੇ ਬੰਦੇ ਆਏ।

ਮੇਰੇ ਨਾਨੇ ਨੇ ਕੋਟ ਲਾਹ ਕੇ ਫ਼ਰਸ਼ ਉੱਤੇ ਵਗਾਹ ਮਾਰਿਆ ਤੇ ਗੱਜਿਆ:

"ਹਰਾਮੀਓ! ਮਾਰ ਮੁਕਾਇਐ ਅਜਿਹਾ ਬੰਦਾ! ਪੰਜਾਂ ਸਾਲਾਂ ਨੂੰ ਉਹਨੇ ਸੋਨੇ ਵਿੱਚ ਤੁਲਣਾ ਸੀ ਸੋਨੇ ਵਿੱਚ!"

ਫ਼ਰਸ਼ ਉੱਤੇ ਪਏ ਕੱਪੜਿਆਂ ਕਰਕੇ ਮੈਨੂੰ ਇਵਾਨ ਦਿਸਣੋਂ ਹਟ ਗਿਆ ਸੀ ਤੇ ਮੈਂ ਚੰਗੀ ਥਾਂ ਉੱਤੇ ਹੋਣ ਲਈ ਰੀਂਗਦਾ ਆਪਣੇ ਨਾਨੇ ਦੇ ਰਾਹ ਵਿੱਚ ਹੋ ਗਿਆ, ਉਸ ਆਪਣਾ ਨਿੱਕਾ ਸੂਹਾ-ਮੁੱਕਾ ਮੇਰੇ ਮਾਮਿਆਂ ਵੱਲ ਹਿਲਾਂਦਿਆਂ ਮੈਨੂੰ ਠੁੱਡਾ ਮਾਰ ਕੇ ਪਾਸੇ ਕਰ ਦਿੱਤਾ।

"ਤੁਸੀਂ ਬਘਿਆੜ ਓ ਬਘਿਆੜ!"

ਫੇਰ ਉਹ ਬੈਂਚ ਉੱਤੇ ਢਹਿ ਗਿਆ, ਤੇ ਆਪਣੀਆਂ ਉਂਗਲਾਂ ਨਾਲ਼ ਇਹਨੂੰ ਘੁੱਟ

ਕੇ ਫੜਦਿਆਂ ਚਾਂਘਰਿਆ ਤੇ ਚੀਕਵੀਂ ਆਵਾਜ਼ ਵਿੱਚ ਬੋਲਿਆ:

"ਓਹ ਮੈਂ ਜਾਣਦੈਂ, ਤੁਸੀਂ ਉਹਨੂੰ ਜਰ ਨਹੀਂ ਸਕੇ। ਆਹ, ਵੇਨੀਆ, ਭੋਲਿਆ ਛੋਹਰਾ! ਹੁਣ ਅਸੀਂ ਕੀ ਕਰ ਸਕਦੇ ਆਂ ? ਮੈਂ ਕਹਿਨਾਂ, ਸਾਡੇ ਕੀ ਵੱਸ ਆ ? ਘੋੜਾ ਬੁੱਢਾ ਹੋਇਆ, ਸਾਜ਼ ਵਿਕਾਇਆ......ਅੱਛਾ, ਲਗਦੈ ਕੁੱਝ ਕੁ ਵਰ੍ਹਿਆਂ ਤੋਂ ਰੱਬ ਸਾਡੇ ਨਾਲ਼ ਇਹੋ ਕਰਨ ਨੂੰ ਫਿਰਦਾ ਸੀ, ਹੈਂ ਨਾ ? ਤੂੰ ਕੀ ਆਖਨੀ ਏਂ ?"

ਮੇਰੀ ਨਾਨੀ ਇਵਾਨ ਦੇ ਲਾਗੇ ਫ਼ਰਸ਼ ਉੱਤੇ ਢੇਰੀ ਪਈ ਸੀ ਤੇ ਉਹਦਾ ਚਿਹਰਾ, ਉਹਦਾ ਸਿਰ, ਉਹਦੀ ਛਾਤੀ ਟੋਹ ਰਹੀ ਸੀ, ਉਹਦੀਆਂ ਅੱਖਾਂ ਵਿੱਚ ਸਾਹ ਲੈ ਰਹੀ ਸੀ, ਉਹਦੇ ਹੱਥ ਚੁੱਕ ਕੇ ਉਨ੍ਹਾਂ ਨੂੰ ਮਲਦੀ, ਮੋਮਬੱਤੀਆਂ ਉੱਤੇ ਪਟਕ ਰਹੀ ਸੀ। ਅੰਤ ਨੂੰ ਉਹ, ਕਾਲੀ ਵੱਡੀ ਦੇਹ, ਬੜੀ ਉਦਾਸੀ ਨਾਲ਼ ਉੱਠੀ, ਉਹਦੇ ਕਾਲੇ ਕੱਪੜੇ ਲਿਸ਼ਕ ਰਹੇ ਸਨ, ਤੇ ਜਿਉਂ ਉਸ ਨੀਵੀਂ ਆਵਾਜ਼ ਵਿੱਚ ਇਹ ਆਖਿਆ, ਉਹਦੀਆਂ ਕਾਲੀਆਂ ਅੱਖਾਂ ਘੁੰਮੀਆਂ:

"ਦਫ਼ਾ ਹੋ ਜਾਓ ਇੱਥੋਂ, ਕੜਮਿਓਂ!"

ਮੇਰੇ ਨਾਨੇ ਤੋਂ ਬਿਨਾਂ ਬਾਕੀ ਸਭ ਜਣੇ ਉੱਥੋਂ ਟੁਰ ਗਏ। ਸਿਗਾਨੋਕ ਨੂੰ ਬਿਨਾਂ ਕਿਸੇ ਧੂਮ ਧਾਮ ਦੇ ਦਫ਼ਨਾ ਦਿੱਤਾ ਗਿਆ।

**4**

ਮੈਂ ਖੁੱਲ੍ਹੇ ਬਿਸਤਰੇ ਉੱਤੇ, ਆਪਣੇ ਪਾਸੀਂ ਭਾਰੀ ਰਜ਼ਾਈ ਨੂੰ ਮੋੜ ਮੋੜ ਵਲ੍ਹੇਟੀ, ਨਾਨੀ ਦੀ ਪ੍ਰਾਰਥਨਾ ਸੁਣ ਰਿਹਾ ਸਾਂ। ਉਹ ਗੋਡਿਆਂ-ਭਾਰ ਬੈਠੀ ਸੀ, ਇੱਕ ਹੱਥ ਹਿੱਕ ਉੱਤੇ ਸੀ ਤੇ ਦੂਜੇ ਨਾਲ਼ ਹੌਲੀ ਹੌਲੀ ਆਪਣੀ ਹਿੱਕ ਉੱਤੇ ਸੂਲੀ ਦਾ ਨਿਸ਼ਾਨ ਬਣਾਉਂਦੀ ਪਈ ਸੀ।

ਮੈਨੂੰ ਖਿੜਕੀ ਤੋਂ ਬਾਹਰ ਸਾਹਮਣੇ, ਕੋਹਰੇ ਦੀ ਤਿੜਕਾਟ ਸੁਣਾਈ ਦੇ ਰਹੀ ਸੀ।

ਕੱਕਰ ਸਦਕਾ ਬਾਰੀ ਦੇ ਸ਼ੀਸ਼ੇ ਉੱਤੇ ਬਣੇ ਵੇਲ ਬੂਟਿਆਂ ਵਿੱਚ ਦੀ ਸਾਵੀ ਸਾਵੀ ਜਿਹੀ ਚੰਨ-ਚਾਨਣੀ ਉਹਦੇ ਉੱਭਰਵੇਂ ਨੱਕ ਅਤੇ ਕਾਲੀਆਂ ਅੱਖਾਂ ਵਾਲੇ ਚਿਹਰੇ ਨੂੰ ਰੁਸ਼ਨਾ ਰਹੀ ਸੀ। ਮੇਰੀ ਨਾਨੀ ਦਾ ਸਿਰ ਵਾਲਾ ਰੇਸ਼ਮੀ ਪਟਕਾ ਧਾਤ ਵਾਂਗ ਪਿਆ ਲਿਸ਼ਕਦਾ ਸੀ, ਤੇ ਉਹਦੀ ਕਾਲੀ ਪੁਸ਼ਾਕ ਦੇ ਸੱਪ-ਵਲੇ ਸਲਵਟ, ਉਹਦੇ ਮੋਢਿਆਂ ਤੋਂ ਹੇਠਾਂ ਵੱਲ ਲਹਿੰਦੇ, ਫ਼ਰਸ਼ ਉੱਤੇ ਢੇਰ ਹੋਏ ਪਏ ਸਨ।

ਜਦੋਂ ਉਸ ਆਪਣੀ ਪ੍ਰਾਰਥਨਾ ਮੁਕਾਈ, ਤਾਂ ਉਸ ਚੁੱਪ-ਕੀਤਿਆਂ ਆਪਣੇ ਕੱਪੜੇ ਲਾਹੇ ਤੇ ਉਨ੍ਹਾਂ ਨੂੰ ਬੜੇ ਧਿਆਨ ਨਾਲ਼ ਇੱਕ ਖੂੰਜੇ ਵਿੱਟ ਪਏ ਟਰੰਕ ਉੱਤੇ ਰੱਖ ਦਿੱਤਾ। ਫੇਰ ਉਹ ਮੇਰੇ ਵੱਲ ਆਈ, ਮੈਂ ਗੂਹੜੀ ਨੀਂਦ ਸੁੱਤੇ ਹੋਣ ਦਾ ਬਹਾਨਾ ਕੀਤਾ।

ਉਹ ਹੌਲੀ ਜਿਹੀ ਬੋਲੀ: "ਤੇਰੀ ਪਰਤੀਤ ਛੱਡ ਦਿੱਤੀ ਏ, ਬਦਮਾਸ਼ਾ। ਤੂੰ ਸੁੱਤਾ ਹੋਇਆ ਨਹੀਂ" ਉਸ ਕੋਮਲਤਾ ਨਾਲ਼ ਕਿਹਾ, "ਅਜੇ ਤੂੰ ਨਹੀਂ ਸੁੱਤਾ, ਹੈ ਨਾ, ਗੋਲਿਆ-ਕਬੂਤਰਾ ? ਚੰਗਾ ਮੈਨੂੰ ਰਤਾ ਰਜ਼ਾਈ ਛੱਡ।"

ਇਹ ਅਨੁਭਵ ਕਰਦਿਆਂ ਕਿ ਹੁਣ ਕੀ ਹੋਵੇਗਾ ਮੈਂ ਮੁਸਕਰਾਣੋਂ ਨਾ ਰਹਿ ਸਕਿਆ ਤੇ ਤਦੋਂ ਉਹ ਉੱਚੀ ਦੇ ਕੇ ਬੋਲੀ:

"ਆਹਾ! ਹਲਾ ਇਹ ਨਾਨੀ ਨਾਲ਼ ਮਸ਼ਕਰੀ ਕਰਨ ਲੱਗਾ ਸੈਂ, ਹੈਂ ਨਾ ?"

ਉਸ ਰਜ਼ਾਈ ਦੀ ਕੰਨੀਂ ਫੜ ਕੇ ਅਜਿਹੀ ਉਸਤਾਦੀ ਤੇ ਜ਼ੋਰ ਨਾਲ਼ ਝਟਕਾ ਮਾਰ ਕੇ ਖਿੱਚੀ ਕਿ ਮੈਂ ਸ਼ੁਰਸ਼ੁਰੀ ਵਾਂਗ ਉਤਾਂਹ ਹਵਾ ਵਿੱਚ ਉੱਛਲਿਆ ਤੇ ਭੁਆਂਟਣੀਆਂ ਖਾਂਦਾ ਮੁੜ ਨਰਮ ਬਿਸਤਰੇ ਉੱਤੇ ਆ ਡਿੱਗਾ ਤੇ ਉਹ ਗੜ੍ਹਕੇ ਨਾਲ਼ ਹੱਸੀ।

"ਹੋਰ ਦੱਬ ਇਹਨੂੰ ਨਿੱਕੀਏ ਪਰੀਏ! ਤੂੰ ਸੋਚਿਆ ਤੂੰ ਇਹਨੂੰ ਦੱਬੀ ਰੱਖੇਂਗਾ!"

ਕਦੇ ਕਦੇ ਉਹ ਏਡੀ ਦੇਰ ਤਾਈਂ ਪ੍ਰਾਰਥਨਾ ਕਰਦੀ ਰਹਿੰਦੀ ਕਿ ਮੈਂ ਸੌਂ ਜਾਂਦਾ ਤੇ ਮੈਨੂੰ ਉਹਦਾ ਬਿਸਤਰੇ ਉੱਤੇ ਆਉਂਦੀ ਦਾ ਪਤਾ ਤੱਕ ਨਾ ਲੱਗਦਾ।

ਮੁਸੀਬਤ, ਲੜਾਈ ਤੇ ਝਗੜਿਆਂ ਵਾਲੇ ਦਿਨ ਹਮੇਸ਼ਾ ਇਨ੍ਹਾਂ ਪ੍ਰਾਰਥਨਾਵਾਂ ਨਾਲ਼ ਸਮਾਪਤ ਹੁੰਦੇ, ਮੇਰੀ ਨਾਨੀ ਦਾ, ਹੋਏ ਵਾਕਿਆਂ ਬਾਰੇ ਰੱਬ ਨੂੰ ਵਿਸਥਾਰ ਦੱਸਦਿਆਂ ਸੁਣਨਾ, ਸਭ ਤੋਂ ਦਿਲਚਸਪ ਹੁੰਦਾ ਸੀ। ਉਹ ਇੱਕ ਪਰਬਤ ਵਰਗੀ ਦੇਹ, ਕਾਹਲੀ-ਕਾਹਲੀ, ਅਣਸਮਝਵੀਂ ਹੌਲੀ ਆਵਾਜ਼ ਨਾਲ਼ ਪ੍ਰਾਰਥਨਾ ਆਰੰਭ ਕਰਦੀ ਤੇ ਉਹਦੀ ਆਵਾਜ਼ ਡੂੰਘੀ, ਸ਼ਿਕਾਇਤ-ਭਰੀ ਹੁੰਦੀ ਜਾਂਦੀ:

"ਤੂੰ ਆਪ ਜਾਣਦੈਂ ਮਾਲਕਾ ਕਿ ਹਰੇਕ ਆਪਣੇ ਲਈ ਚੰਗੇਰੀ ਹਾਲਤ ਚਾਹੁੰਦੈ। ਮਿਖ਼ੇਲ ਹੁਣ, ਸਾਰਿਆਂ ਤੋਂ ਵੱਡਾ ਹੋਣ ਕਰਕੇ, ਏਥੇ ਸ਼ਹਿਰ ਵਿੱਚ ਰਹਿਣਾ ਚਾਹੀਦੈ— ਉਹਨੂੰ ਦਰਿਆਓਂ ਪਾਰ ਇੱਕ ਨਵੇਂ ਥਾਂ ਉੱਤੇ ਭੇਜਣਾ ਅਪਰਾਧ ਹੈ ਕਿਉਂ ਜੋ ਪਹਿਲਾਂ ਕਦੇ ਕਿਸੇ ਨੇ ਇੰਜ ਨਹੀਂ ਕੀਤਾ, ਤੇ ਇਹ ਵੀ ਕੀ ਕਿਹਾ ਜਾ ਸਕਦੈ ਕਿ ਇਹਦਾ ਨਤੀਜਾ ਕੀ ਹੋਵੇਗਾ। ਪਰ ਉਨ੍ਹਾਂ ਦਾ ਪਿਓ ਯਾਕੋਵ ਦਾ ਬਹੁਤਾ ਪੱਖ ਕਰਦੈ। ਕੀ ਇੱਕ ਪਿਉ ਦਾ ਆਪਣੇ ਬੱਚਿਆਂ ਨੂੰ ਦੁਰੈਤ ਨਾਲ਼ ਪਿਆਰ ਕਰਨਾ ਠੀਕ ਏ? ਉਹ ਬੁੱਢਾ, ਅੜ੍ਹਬ ਬੰਦੈ। ਤੂੰ ਉਹਨੂੰ ਰਤਾ ਕੁ ਅਕਲ ਦੇਣ ਦੀ ਕਿਰਪਾ ਕਰ, ਦਾਤਾ!"

ਉਹ ਕਾਲੀਆਂ ਮੂਰਤੀਆਂ ਵੱਲ ਆਪਣੀਆਂ ਵੱਡੀਆਂ ਚਮਕੀਲੀਆਂ ਅੱਖਾਂ ਨਾਲ਼ ਝਾਕਦੀ, ਤੇ ਆਪਣੇ ਉਸ ਰੱਬ ਨੂੰ ਮੱਤਾਂ ਦਿੰਦੀ ਜਾਂਦੀ।

"ਉਹਨੂੰ ਇੱਕ ਅਜਿਹਾ ਸੁਪਨਾ ਆਏ ਮਾਲਕਾ, ਜਿਸ ਨਾਲ਼ ਉਹਨੂੰ ਪਤਾ ਲੱਗ ਜਾਏ ਕਿ ਆਪਣੇ ਪੁੱਤਾਂ ਨੂੰ ਕਿਵੇਂ ਅੱਡ ਕਰਨੈ।"

ਉਹ ਆਪਣੀ ਛਾਤੀ ਉੱਤੇ ਸੂਲੀ ਦਾ ਨਿਸ਼ਾਨ ਬਣਾਂਦੀ ਤੇ ਓਦੋਂ ਤਾਈਂ ਝੁਕਦੀ ਜਾਂਦੀ ਜਦੋਂ ਤਾਈਂ ਉਹਦੀਆਂ ਚੌੜੀਆਂ ਸਿਹਲੀਆਂ ਗ਼ਲੀਚੇ ਨਾਲ਼ ਨਾ ਲੱਗ ਜਾਂਦੀਆਂ, ਫੇਰ ਉਹ ਸਿੱਧੀ ਹੋ ਕੇ, ਜ਼ੋਰ ਦੇ ਕੇ ਆਖਦੀ:

"ਤੇ ਭੋਰਾ ਸੁਖ ਵਾਰਵਰਾ ਨੂੰ ਵੀ ਕਿਉਂ ਨਹੀਂ ਦਿੰਦਾ? ਉਹ ਤੇਰੀਆਂ ਕਰੋਪੀਆਂ ਝੱਲਦੀ ਏ, ਆਖਰ ਉਹਨੇ ਕੀ ਕੀਤੈ ਡਾਢਿਆ? ਉਹ ਦੂਜਿਆਂ ਨਾਲੋਂ ਮੰਦੀ ਕਿਵੇਂ ਏਂ? ਕਿਸੇ ਨੇ ਏਡੀ ਜੁਆਨ ਤੇ ਤਕੜੀ ਤੀਵੀਂ ਨੂੰ ਇਹੋ ਜਿਹਾ ਦਸੌਂਟਾ ਭੋਗਦਿਆਂ ਕਦੇ ਸੁਣਿਐਂ? ਤੇ ਫੇਰ ਗ੍ਰੈਗਰੀ, ਸਾਈਆਂ- ਉਹਦੀਆਂ ਅੱਖਾਂ ਦਾ ਧਿਆਨ ਕਰ -ਆਏ ਦਿਨ ਵਧੇਰੇ ਖ਼ਰਾਬ ਹੁੰਦੀਆਂ ਜਾਂਦੀਐਂ, ਉਹ ਅੰਨ੍ਹਾਂ ਹੋ ਗਿਆ ਤਾਂ ਆਪਣੀ ਰੋਟੀ ਮੰਗ ਕੇ ਖਾਣ ਤੋਂ ਬਿਨਾਂ ਹੋਰ ਉਸ ਕੋਲ ਕੀ ਚਾਰਾ ਹੋਣੈਂ ਤੇ ਕੀ ਇਹ ਚੰਗਾ ਕੰਮ ਹੋਵੇਗਾ? -ਤੇ ਉਹ ਤਾਂ ਆਪਣੀ ਸਾਰੀ ਦੇਹ ਬਾਬੇ ਦਾ ਕੰਮ ਕਰਦਿਆਂ ਗਾਲ ਬੈਠੈ.....ਪਰ ਬੁੱਢੇ ਨੇ ਉਹਦੀ ਕੋਈ ਸਹਾਇਤਾ ਨਹੀਂ

ਕਰਨੀ... ਆਹ ਸਾਈਆਂ, ਪਿਆਰਿਆ ਸਾਈਆਂ...."

ਕਿੰਨਾਂ ਚਿਰ ਉਹ ਸਿਰ ਨੀਵਾਂ ਕਰੀ ਤੇ ਬਾਹਾਂ ਲਮਕਾਈ ਚੁੱਪ ਬੈਠੀ ਰਹਿੰਦੀ, ਜਿਵੇਂ ਸੌਂ ਗਈ ਹੋਵੇ।

"ਹੋਰ ਕੀ ?" ਅੰਤ ਨੂੰ ਉਹ ਆਪਣੀਆਂ ਸਿਹਲੀਆਂ ਸੁਕੇੜਦਿਆਂ ਆਖਦੀ। "ਸਾਰੇ ਸਿਦਕੀਆਂ ਉੱਤੇ ਦਿਆਵਾਨ ਹੋ ਤੇ ਮੈਨੂੰ ਆ ਬਖ਼ਸ਼ ਲੈ, ਮੈਨੂੰ ਸਰਾਪੀ ਹੋਈ ਮੂਰਖ ਨੂੰ, ਕਿਉਂ ਜੋ ਤੂੰ ਹੀਂ ਚੰਗੀ ਤਰ੍ਹਾਂ ਜਾਣਦੈਂ, ਇਹ ਮੂਰਖ ਮਨ ਏਂ ਜੋ ਪਾਪਾਂ ਦੇ ਰਾਹ ਮੈਨੂੰ ਲਿਜਾਂਦੈ, ਭੈੜਾ ਦਿਲ ਨਹੀਂ।"

ਫੇਰ ਉਹ ਡੂੰਘਾ ਹਉਕਾ ਭਰਦੀ ਤੇ ਪਿਆਰ-ਭਰੀ ਤਸੱਲੀ ਨਾਲ਼ ਆਖਦੀ:

"ਪਰ ਅਜਿਹਾ ਕੁੱਝ ਵੀ ਨਹੀਂ ਜਿਸਦਾ ਤੈਨੂੰ ਪਤਾ ਨਾ ਹੋਵੇ ਸਾਈਆਂ, ਕੁੱਝ ਵੀ ਨਹੀਂ ਜੋ ਤੇਰੀ ਸਮਝੋਂ ਬਾਹਰ ਹੋਵੇ, ਸੱਚੇ ਪਿਤਾ।"

ਮੈਂ ਆਪਣੀ ਨਾਨੀ ਦੇ ਰੱਬ ਦਾ ਬੜਾ ਚਾਹਵਾਨ ਸਾਂ, ਉਹ ਉਹਦੇ ਬੜਾ ਨੇੜੇ ਤੇ ਉਹਨੂੰ ਬੜਾ ਪਿਆਰਾ ਜਾਪਦਾ ਸੀ। ਮੈਂ ਆਮ ਉਸ ਨੂੰ ਆਖਦਾ:

"ਮੈਨੂੰ ਰੱਬ ਬਾਰੇ ਦੱਸ।"

ਉਹਦੇ ਬਾਰੇ ਗੱਲਾਂ ਕਰਨ ਦਾ ਉਹਦਾ ਖ਼ਾਸ ਈ ਢੰਗ ਸੀ; ਉਹ ਬੈਠ ਜਾਂਦੀ ਤੇ ਅੱਖਾਂ ਬੰਦ ਕਰਕੇ, ਕੋਮਲ ਆਵਾਜ਼ ਵਿੱਚ, ਅਜੀਬ ਢੰਗ ਨਾਲ਼ ਸ਼ਬਦ ਬੋਲਦੀ, ਮੈਂ ਅਜੇ ਤੱਕ ਯਾਦ ਕਰ ਸਕਦਾ ਹਾਂ ਕਿ ਕਿਵੇਂ ਉਹ ਨਿੱਠ ਕੇ ਆਸਣ 'ਤੇ ਬਹਿੰਦੀ, ਆਪਣੇ ਸਿਰ ਉੱਤੇ ਇੱਕ ਰੁਮਾਲ ਸੁੱਟਦੀ, ਤੇ ਜਦੋਂ ਤਾਈਂ ਮੈਂ ਸੌਂ ਨਾ ਜਾਂਦਾ ਆਪਣੇ ਭਰਮਾਂ ਦਾ ਤਾਣਾ-ਬਾਣਾ ਬੁਣਦੀ ਰਹਿੰਦੀ:

"ਰੱਬ ਇੱਕ ਪਹਾੜੀ ਉੱਤੇ ਬੈਠੈ, ਜੋ ਸੁਰਗ ਦੇ ਘਾਹ-ਕਿੱਤਿਆਂ ਨਾਲ਼ ਘਿਰੀ ਹੋਈ ਏ, ਨਿੰਬੂ ਦੇ ਰੁੱਖਾਂ ਹੇਠ ਹੀਰਿਆਂ ਦੇ ਤਖ਼ਤ ਉੱਤੇ ਬੈਠੈ, ਇਹ ਨਿੰਬੂ ਦੇ ਰੁੱਖ ਸਾਰਾ ਸਾਲ ਖਿੜੇ ਰਹਿੰਦੇ ਨੇ, ਕਿਉਂਕਿ ਸੁਰਗ ਵਿੱਚ ਸਿਆਲੇ ਦੀ ਰੁੱਤ ਨਹੀਂ ਹੁੰਦੀ, ਨਾ ਈ ਪਤਝੜ ਆਉਂਦੀ ਏ, ਏਸ ਕਰਕੇ ਵਰ੍ਹੇ ਦੇ ਅੰਤ ਤੋਂ ਅੰਤ ਤਾਈਂ ਦੇਵ-ਲੋਕ ਦੇ ਸੰਤਾਂ ਨੂੰ ਅਨੰਦ ਦੇਣ ਲਈ ਫੁੱਲ ਖਿੜਦੇ ਨੇ। ਤੇ ਸਾਰੇ ਚਾਰ-ਚੁਫੇਰੇ ਰੱਬ ਆਪਣੇ ਫ਼ਰਿਸ਼ਤਿਆਂ ਦੀ ਇੱਕ ਧਾੜ ਨੂੰ ਉਡਾਂਦੈ - ਬਰਫ਼ ਵਰਗੀ, ਜਾਂ ਸ਼ਹਿਦ ਦੀਆਂ ਮੱਖੀਆਂ ਵਰਗੀ ਸੰਘਣੀ- ਜਾਂ ਚਿੱਟੀਆਂ ਘੁੱਗੀਆਂ ਦੇ ਝੁੰਡ ਵਰਗੀ ਇਹ ਧਾੜ, ਅਸਮਾਨੋਂ ਧਰਤੀ ਉੱਤੇ ਉੱਡਦੀ ਤੇ ਮੁੜ ਪਰਤ ਕੇ, ਅਸਾਂ ਏਥੇ ਹੇਠ ਵਸਦੇ ਜੀਆਂ ਬਾਬਤ ਰੱਬ ਨੂੰ ਦਸਦੀ ਏ। ਤੇ ਸਾਡੇ ਵਿੱਚੋਂ ਹਰੇਕ ਦਾ ਆਪੋ ਆਪਣਾ ਫ਼ਰਿਸ਼ਤੇ - ਤੇਰਾ ਤੇ ਮੇਰਾ ਤੇ ਤੇਰੇ ਨਾਨੇ ਦਾ - ਕਿਉਂ ਜੋ ਰੱਬ ਲਈ ਉਹਦੇ ਸਾਰੇ ਜੀਅ ਇੱਕੋ ਜਿਹੇ ਨੇ। ਹੁਣ ਏਥੇ ਤੇਰਾ ਫ਼ਰਿਸ਼ਤਾ ਆਇਐ ਤੇ ਰੱਬ ਨੂੰ ਦੱਸਦੈ: 'ਅਲੈਕਸੀ ਨੇ ਨਾਨੇ ਨੂੰ ਜੀਭ ਕੱਢ ਕੇ ਚਿੜਾਇਐ।' ਏਸ ਕਰਕੇ ਰੱਬ ਆਪਣਾ ਹੁਕਮ ਦਿੰਦੈ: 'ਬੁੱਢੇ ਨੂੰ ਉਹਨੂੰ ਕੁੱਟਣ ਦਿਓ' ਉਹ ਕਹਿੰਦੈ। ਤੇ ਏਵੇਂ ਹਰੇਕ ਬੰਦੇ ਤੇ ਹਰੇਕ ਸ਼ੈ ਨਾਲ਼ ਹੁੰਦੀ ਏ, ਹਰੇਕ ਨੂੰ ਆਪਣੇ ਕੀਤੇ ਮੁਤਾਬਿਕ ਫਲ ਭੁਗਤਣਾ ਪੈਂਦੈ - ਕਿਸੇ ਨੂੰ ਦੁੱਖ, ਦੂਜਿਆਂ ਨੂੰ ਸੁੱਖ। ਤੇ ਇਹ ਕੇਡਾ ਸੁਹਣਾ ਲੱਗਦੈ ਕਿ ਫ਼ਰਿਸ਼ਤੇ ਖ਼ੁਸ਼ੀ ਨਾਲ਼ ਖੰਭ ਫੜਕਾਂਦੇ ਗਾਉਂਦੇ ਫਿਰਦੇ ਨੇ, 'ਧੰਨ ਹੈ

ਰੱਬ, ਉੱਚੇ ਵਸਦਾ ਰੱਬ!' ਤੇ ਉਹ ਬੱਸ ਇੱਕ ਮੁਸਕਾਣ ਨਾਲ਼ ਏਨਾ ਕੁ ਕਹਿਣ ਲਈ, ਵੇਖਦੈ, 'ਚੰਗਾ, ਗਾਓ ਮੇਰੇ ਸੋਹਣਿਓਂ, ਜਿਵੇਂ ਇਹ ਤੁਹਾਡੇ ਮਨ ਭਾਉਂਦੈ!' "

ਤੇ ਮੇਰੀ ਨਾਨੀ ਆਪ ਵੀ ਮੁਸਕ੍ਰਾਂਦੀ ਤੇ ਆਪਣਾ ਸਿਰ ਹਿਲਾਂਦੀ।

"ਕੀ ਤੂੰ ਇਹ ਸਭ ਕੁੱਝ ਵੇਖਿਐ?"

"ਵੇਖਿਆ ਮੈਂ ਨਹੀਂ, ਪਰ ਜਾਣਨੀਆਂ।" ਉਹ ਖ਼ਿਆਲਾਂ ਵਿੱਚ ਗੁੰਮੀ-ਗੁੰਮੀ ਜੁਆਬ ਦਿੰਦੀ।

ਜਦੋਂ ਉਹ ਰੱਬ ਤੇ ਜੰਨਤ ਤੇ ਫ਼ਰਿਸ਼ਤਿਆਂ ਬਾਰੇ ਗੱਲਾਂ ਕਰਦੀ, ਉਹ ਨਿੱਕੀ ਜਿਹੀ ਮਸਕੀਨ ਬਣ ਜਾਂਦੀ, ਉਹਦੇ ਚਿਹਰੇ ਤੋਂ ਉਮਰ ਦੇ ਨਿਸ਼ਾਨ ਗੁਆਚ ਜਾਂਦੇ, ਤੇ ਉਹਦੀਆਂ ਮਧਮ ਅੱਖਾਂ, ਖ਼ਾਸ ਕਰਕੇ ਇੱਕ ਨਿੱਘੇ ਚਾਨਣ ਨਾਲ਼ ਲਿਸ਼ਕਾਂ ਮਾਰਦੀਆਂ। ਮੈਂ ਉਹਦੀਆਂ ਕੂਲੀਆਂ ਗੁੱਤਾਂ ਆਪਣੀ ਧੌਣ ਦੁਆਲੇ ਵਲ ਕੇ ਇਨ੍ਹਾਂ ਕਹਾਣੀਆਂ ਦੇ ਜਾਦੂ ਨਾਲ਼ ਕੀਲਿਆ, ਜਿਨ੍ਹਾਂ ਵਿੱਚੋਂ ਕਦੇ ਬਹੁਤਾ ਕੁੱਝ ਮੇਰੇ ਪੱਲੇ ਨਹੀਂ ਸੀ ਪੈ ਸਕਿਆ, ਅਹਿੱਲ ਬੈਠਾ ਰਹਿੰਦਾ।

"ਨਾਸਵਾਨ ਬੰਦਿਆਂ ਨੂੰ ਰੱਬ ਦਾ ਮੂੰਹ ਵੇਖਣਾ ਨਸੀਬ ਨਹੀਂ ਹੁੰਦਾ, ਸਾਡੀਆਂ ਅੱਖਾਂ ਤਾਂ ਉਹਦਾ ਜਲਵਾ ਵੇਖ ਕੇ ਅੰਨ੍ਹੀਆਂ ਹੋ ਜਾਣ। ਨੰਗੀ-ਅੱਖੀਂ ਕੇਵਲ ਸੰਤ ਉਹਦਾ ਦਰਸ਼ਨ ਕਰ ਸਕਦੇ ਨੇ। ਪਰ ਫ਼ਰਿਸ਼ਤੇ ਮੈਂ ਵੇਖੇ ਨੇ। ਜਦੋਂ ਤੁਹਾਡਾ ਦਿਲ ਪਾਕ ਹੋ ਜਾਏ ਉਹ ਪ੍ਰਗਟ ਹੋ ਜਾਂਦੇ ਨੇ। ਇੱਕ ਵਾਰੀ ਮੈਂ ਗਿਰਜੇ ਪ੍ਰਾਰਥਨਾ ਵਿੱਚ ਖਲੋਤੀ ਸਾਂ ਤੇ ਮੈਂ ਵੇਦੀ ਉੱਤੇ ਉਨ੍ਹਾਂ ਵਿੱਚੋਂ ਦੋ ਵੇਖੇ ਸਨ- ਉਹ ਧੁੰਦ ਵਾਂਗ ਸਨ- ਉਹ ਆਪਣੇ ਪਾਰਦਰਸ਼ੀ ਰੇਸ਼ਮ ਵਰਗੇ ਬਲੰਬਰੀ ਖੰਭ ਫ਼ਰਸ਼ ਵਲ ਕਰੀ, ਤੇ ਇੰਜ ਪਏ ਲਿਸ਼ਕਦੇ ਸਨ, ਕਿ ਉਨ੍ਹਾਂ ਵਿੱਚੋਂ ਸਭ ਕੁੱਝ ਦਿਸਦਾ ਸੀ। ਉਹ ਤਖ਼ਤ ਦੇ ਪਾਸੀਂ ਫਿਰਦੇ ਬੁੱਢੇ ਪਿਤਾ ਇਲੀਆ ਨੂੰ ਸਹਾਰਾ ਦਿੰਦੇ ਪਏ ਸਨ, ਜਦੋਂ ਪ੍ਰਾਰਥਨਾ ਲਈ ਉਹ ਆਪਣੀਆਂ ਨਿਤਾਣੀਆਂ, ਬੁੱਢੀਆਂ ਬਾਹਾਂ ਉਤਾਂਹ ਚੁੱਕਦਾ, ਉਹ ਉਹਦੀਆਂ ਕੂਹਣੀਆਂ ਨੂੰ ਆਸਰਾ ਦਿੰਦੇ। ਉਹ ਏਨਾ ਬੁੱਢਾ ਤੇ ਨੇਤਰਹੀਣ ਸੀ ਕਿ ਹਰ ਸ਼ੈ ਨਾਲ਼ ਠੇਡਾ ਖਾ ਜਾਂਦਾ ਤੇ ਓਦੂੰ ਥੋੜ੍ਹੇ ਚਿਰ ਪਿਛੋਂ ਉਹ ਸੁਰਗਵਾਸ ਹੋ ਗਿਆ। ਮੈਨੂੰ ਉਨ੍ਹਾਂ ਨੂੰ ਤੱਕ ਕੇ ਏਡੀ ਖ਼ੁਸ਼ੀ ਹੋਈ ਕਿ ਮੈਂ ਖ਼ੁਸ਼ੀ ਨਾਲ਼ ਬੇਸੁਧ ਜਿਹੀ ਹੋ ਗਈ, ਮੇਰਾ ਦਿਲ ਪੀੜਤ ਹੋ ਕੇ ਪਾਟਣ 'ਤੇ ਆ ਗਿਆ ਤੇ ਮੇਰੀਆਂ ਅੱਖਾਂ ਵਿੱਚੋਂ ਹੰਝੂ ਧਾਰੀਂ ਵਹਿ ਤੁਰੇ-ਆਹ, ਇਹ ਕੇਡੀ ਆਨੰਦ ਵਾਲੀ ਗੱਲ ਸੀ। ਰੱਬ ਦੇ ਸਵਰਗ ਵਿੱਚ ਹਰ ਸ਼ੈ ਕੇਡੀ ਜਲਾਲ-ਵਾਲੀ ਏ, ਅਲਾਈਓਸ਼ੇ, ਮੇਰਿਆ ਗੋਲਿਆ ਕਬੂਤਰਾ! ਤੇ ਹੇਠ ਏਸ ਧਰਤੀ ਉੱਤੇ ਵੀ ਕੇਡਾ ਸ਼ਾਨਦਾਰ ਏ ਸਭ ਕੁੱਝ!"

"ਏਥੇ ਸਾਡੇ ਘਰ ਵਿੱਚ ਵੀ?"

"ਹਾਂ, ਹਰ ਥਾਂ ਧੰਨ ਏ ਉਹ ਪਵਿੱਤਰ ਕੁਆਰੀ।" ਆਪਣੀ ਛਾਤੀ ਉੱਤੇ ਸਲੀਬ ਦਾ ਨਿਸ਼ਾਨ ਬਣਾਂਦਿਆਂ ਮੇਰੀ ਨਾਨੀ ਕਹਿੰਦੀ। ਇਸ ਦੀ ਮੈਨੂੰ ਸਮਝ ਨਹੀਂ ਸੀ ਆਉਂਦੀ। ਨਿਰਸੰਦੇਹ ਇਹ ਗੱਲ ਮੰਨਣੀ ਤਾਂ ਬੜੀ ਮੁਸ਼ਕਿਲ ਸੀ ਕਿ ਸਾਡੇ ਘਰ, ਜਿੱਥੇ ਪ੍ਰਸਪਰ ਸਬੰਧ ਦਿਨੋ ਦਿਨ ਵਿਗੜਦੇ ਜਾ ਰਹੇ ਸਨ, ਸਭ ਕੁੱਝ ਠੀਕ-ਠਾਕ ਸੀ।

ਮੈਨੂੰ ਯਾਦ ਏ ਕਿ ਇੱਕ ਵਾਰ ਮਾਮੇ ਮਿਖਾਈਲ ਦੇ ਕਮਰੇ ਦੇ ਖੁੱਲ੍ਹੇ ਬੂਹੇ ਅੱਗੋਂ

ਲੰਘਦਿਆਂ ਮੈਂ ਵੇਖਿਆ ਕਿ ਚਿੱਟੇ ਕੱਪੜਿਆਂ ਵਿੱਚ ਮਾਮੀ ਨਤਾਲੀਆ ਆਪਣੇ ਹੱਥਾਂ ਨਾਲ਼ ਆਪਣੀ ਹਿੱਕ ਨੂੰ ਦੱਬੀ, ਕਮਰੇ ਵਿੱਚ ਏਧਰ-ਓਧਰ ਭੱਜਦੀ ਭਿਆਨਕ ਨੀਵੀਂ ਆਵਾਜ਼ ਵਿੱਚ ਕੁਰਲਾ ਰਹੀ ਸੀ :

"ਓ ਰੱਬਾ, ਮੈਨੂੰ ਏਥੋਂ ਲੈ ਜਾ, ਮੇਰੀ ਖ਼ਲਾਸੀ ਕਰ...."

ਮੈਂ ਉਹਦੀ ਪ੍ਰਾਰਥਨਾ ਸਮਝਦਾ ਸਾਂ ਤੇ ਮੈਂ ਗ੍ਰੈਗਰੀ ਨੂੰ ਵੀ ਸਮਝਦਾ ਸਾਂ ਜਦੋਂ ਕਿ ਉਹ ਗਿੜਗੜਾਈ ਜਾਂਦਾ ਹੁੰਦਾ:

"ਅੰਨ੍ਹਾਂ ਹੋਣ ਪਿੱਛੋਂ ਛੇਤੀ ਈ ਮੈਂ ਮੰਗਣ ਲੱਗ ਜਾਵਾਂਗਾ, ਇਸ ਤੋਂ ਤਾਂ ਉਹੋ ਚੰਗੇਰਾ ਹੋਏਗਾ!"

ਮੈਂ ਚਾਹੁੰਦਾ ਸਾਂ ਉਹ ਛੇਤੀ ਨਾਲ਼ ਅੰਨ੍ਹਾ ਹੋ ਜਾਏ ਤਾਂ ਜੋ ਮੈਂ ਉਹਦਾ ਆਸਰਾ ਬਣ ਸਕਾਂ, ਤੇ ਰੋਟੀ ਮੰਗਦਿਆਂ, ਮੈਂ ਦੁਨੀਆਂ ਵਿੱਚ ਘੁੰਮਣ ਲਈ ਉਹਦੇ ਨਾਲ਼ ਨਿੱਕਲ ਤੁਰਾਂ। ਮੈਂ ਇੱਕ ਵਾਰ ਉਹਨੂੰ ਇਹ ਗੱਲ ਦੱਸੀ। ਉਹ ਆਪਣੀ ਦਾੜ੍ਹੀ ਵਿੱਚੇ ਈ ਹੱਸਿਆ ਤੇ ਕਹਿਣ ਲੱਗਾ:

"ਬਹੁਤ ਅੱਛਾ, ਆਪਾਂ 'ਕੱਠੇ ਚੱਲਾਂਗੇ। ਤੇ ਮੈਂ ਗਲੀਆਂ ਵਿੱਚੋਂ ਲੰਘਦਿਆਂ ਕੂਕਾਂਗਾ ਤਾਂ ਜੋ ਸਭ ਲੋਕ ਸੁਣ ਸਕਣ, 'ਇਹ ਰੰਗਾਈ ਦੀਆਂ ਹੱਟੀਆਂ ਦੇ ਮਾਲਕ ਵਾਸਲੀ ਕਾਸ਼ੀਰਿਨ ਦਾ ਦੋਹਤੈ!' ਬੜੀ ਮੌਜ ਬਣੇਗੀ। ਠੀਕ, ਬਹੁਤ ਠੀਕ!"

ਮੈਂ ਅਕਸਰ ਵੇਖਦਾ ਹੁੰਦਾ ਸਾਂ ਕਿ ਮੇਰੀ ਮਾਮੀ ਨਤਾਲੀਆ ਦੇ ਬੁੱਲ੍ਹ ਸੁੱਜੇ ਹੁੰਦੇ ਸਨ ਤੇ ਉਹਦੇ ਪੀਲੇ ਚਿਹਰੇ ਉੱਤੇ ਨੀਲੇ ਤੇ ਕਾਲੇ ਨਿਸ਼ਾਨ ਪਏ ਹੁੰਦੇ ਸਨ।

"ਮਾਮਾ ਉਹਨੂੰ ਕੁੱਟਦੈ?" ਮੈਂ ਆਪਣੀ ਨਾਨੀ ਤੋਂ ਪੁੱਛਿਆ।

"ਮਾਰ ਵਗੇ ਉਹਨੂੰ, ਲੁਕ ਛਿਪ ਕੇ ਕੁਟਦੈ!" ਉਸ ਹਉਕਾ ਭਰ ਕੇ ਜੁਆਬ ਦਿੱਤਾ। "ਤੇਰਾ ਨਾਨਾ ਇੰਜ ਨਹੀਂ ਕਰਨ ਦਿੰਦਾ, ਏਸ ਕਰਕੇ ਉਹ ਰਾਤ ਨੂੰ ਕੁੱਟਦੈ। ਉਹ ਚੰਦਰਾ ਆਦਮੀ ਏ ਤੇ ਉਸ ਵਿਚਾਰੀ ਵਿੱਚ ਉੱਕਾ ਈ ਹਿੰਮਤ ਨਹੀਂ।"

ਫੇਰ ਜੋਸ਼ ਵਿੱਚ ਆਉਂਦਿਆਂ ਉਹ ਆਪਣੀ ਕਹਾਣੀ ਜਾਰੀ ਰੱਖਦੀ:

"ਪਰ ਜਿਵੇਂ ਲੋਕ ਪਹਿਲਾਂ ਕੁੱਟਿਆ ਕਰਦੇ ਸਨ ਓਵੇਂ ਅੱਜ ਕੱਲ੍ਹ ਨਹੀਂ ਕੁੱਟਦੇ। ਓਹ ਕਦੇ ਕਦੇ ਤਾਂ ਭਾਵੇਂ ਇੱਕ ਦੋ ਮਿੰਟਾਂ ਲਈ ਦੰਦਾਂ 'ਤੇ ਜਾਂ ਕੰਨਾਂ ਉੱਤੇ ਮਾਰਦੇ ਜਾਂ ਗੁੱਤਾਂ ਪੁੱਟਦੇ, ਪਰ ਆਮ ਕਰਕੇ ਘੰਟਿਆਂ-ਬੱਧੀ ਤਸੀਹੇ ਦਿੰਦੇ ਰਹਿੰਦੇ। ਇਕੇਰਾਂ ਤੇਰੇ ਨਾਨੇ ਨੇ ਮੈਨੂੰ ਈਸਟਰ-ਸਾਤੇ ਦੇ ਪਹਿਲੇ ਦਿਨ, ਸਵੇਰ ਦੀ ਪ੍ਰਾਰਥਨਾ ਤੋਂ ਸੂਰਜ ਲਹਿੰਦੇ ਤਾਈਂ ਕੁੱਟਿਆ ਸੀ – ਮੈਨੂੰ ਕੁੱਟਦਾ, ਸਾਹ ਲੈ ਲੈਂਦਾ – ਤੇ ਮੁੜ ਕੁੱਟਣ ਲੱਗਦਾ। ਘੋੜੇ ਦੀਆਂ ਵਾਗਾਂ ਨਾਲ਼ ਤੇ ਜਾਂ ਹੋਰ ਜੋ ਵੀ ਕੁੱਝ ਹੱਥ ਆਇਆ ਓਸੇ ਨਾਲ਼ ਕੁੱਟੀ ਗਿਆ।"

"ਕਾਹਤੋਂ?"

"ਹੁਣ ਯਾਦ ਨਹੀਂ ਆਉਂਦਾ। ਇੱਕ ਵਾਰ ਉਹ ਮੈਨੂੰ ਓਦੋਂ ਤਾਈਂ ਕੁੱਟੀ ਗਿਆ ਜਦੋਂ ਤਾਈਂ ਮੈਂ ਅਧਮੋਈ ਨਾ ਹੋ ਗਈ ਤੇ ਫੇਰ ਮੈਨੂੰ ਪੰਜ ਦਿਨ ਕੁੱਝ ਵੀ ਖਾਣ ਨੂੰ ਨਾ ਦਿੱਤਾ – ਮੈਂ ਉਹ ਵੇਲਾ ਬੜੀ ਔਖ ਨਾਲ਼ ਕੱਟਿਆ। ਇੱਕ ਵਾਰ ਤਾਂ..."

ਮੈਂ ਇਹੋ ਜਿਹੇ ਵਾਕੇ ਸੁਣ ਕੇ ਬੌਂਦਲ ਗਿਆ। ਮੇਰੀ ਨਾਨੀ ਦਾ ਕੱਦ-ਕਾਠ ਮੇਰੇ ਨਾਨੇ ਨਾਲੋਂ ਦੂਣਾ ਸੀ ਤੇ ਮੈਨੂੰ ਇਹ ਗੱਲ ਸਮਝ ਨਹੀਂ ਸੀ ਆਉਂਦੀ ਕਿ ਨਾਨਾ ਉਸ ਉੱਤੇ ਕਿਵੇਂ ਭਾਰੂ ਹੋ ਜਾਂਦਾ ਸੀ।

"ਕੀ ਉਹ ਤੇਰੇ ਨਾਲੋਂ ਏਨਾ ਬਹੁਤਾ ਨਰੋਇਐ ?"

"ਨਹੀਂ ਨਰੋਆ ਤੇ ਨਹੀਂ, ਪਰ ਵਡੇਰੀ ਉਮਰ ਦੈ। ਨਾਲੇ ਉਹ ਮੇਰਾ ਪਤੀ ਏ। ਰੱਬ ਨੇ ਮੇਰੀ ਸੌਂਪਣਾ ਉਹਨੂੰ ਕੀਤੀ ਏ, ਤੇ ਮੈਨੂੰ ਉਹਦੀ ਆਗਿਆ 'ਚ ਰਹਿਣ ਦਾ ਹੁਕਮ ਦਿੱਤੈ।"

ਉਹਨੂੰ ਮੂਰਤੀਆਂ ਝਾੜਦਿਆਂ ਤੇ ਉਨ੍ਹਾਂ ਦੇ ਸ਼ਿੰਗਾਰ ਨੂੰ ਸਾਫ਼ ਕਰਦਿਆਂ ਵੇਖਣ ਦੀ ਮੈਨੂੰ ਲਿਲ੍ਹ ਸੀ। ਸਾਡੀਆਂ ਮੂਰਤੀਆਂ ਬੜੀ ਮਿਹਨਤ ਨਾਲ਼ ਬਣੀਆਂ ਹੋਈਆਂ ਸਨ, ਮੋਤੀ ਤੇ ਕੀਮਤੀ ਪੱਥਰਾਂ ਦੀ ਜੜਤ ਸੀ ਤੇ ਚਾਂਦੀ ਦੀ ਪੱਚੀਕਾਰੀ ਕੀਤੀ ਹੋਈ ਸੀ। ਉਹ ਉਨ੍ਹਾਂ ਨੂੰ ਬੜੀ ਸਾਵਧਾਨੀ ਨਾਲ਼ ਛੋਂਹਦੀ।"

"ਕੇਡਾ ਪਿਆਰਾ ਮੂੰਹ ਏਂ!" ਆਪਣੀ ਛਾਤੀ ਸੂਲੀ ਦਾ ਨਿਸ਼ਾਨ ਬਣਾਂਦਿਆਂ ਤੇ ਉਨ੍ਹਾਂ ਨੂੰ ਚੁੰਮਦਿਆਂ ਉਹ ਹੌਲੀ ਜਿਹੀ ਆਖਦੀ।

"ਸਾਰੀ ਘੱਟੇ ਮਿੱਟੀ ਨਾਲ਼ ਭਰੀ ਪਈ ਏ ਤੇ ਧੂੰਏਂ ਦੀ ਕਾਲਖ਼ ਨਾਲ਼। ਰੱਬ ਦੀ ਪਵਿੱਤਰ ਮਾਂ! ਤੂੰ ਬੜੀਆਂ ਮਿਹਰਾਂ ਵਾਲੀ ਏਂ, ਸਰਬ-ਸ਼ਕਤੀਮਾਨ। ਰਤਾ ਵੇਖੇਂ ਨਾ, ਅਲਾਈਓਸ਼ੇ, ਮੇਰਿਆ ਨਿੱਕਿਆ ਕਬੂਤਰਾ! ਕਿੰਨੇ ਬਰੀਕ ਨੇ ਨਕਸ਼ੇ, ਨਿੱਕੀਆਂ ਨਿੱਕੀਆਂ ਮੂਰਤਾਂ, ਇੱਕ ਇੱਕ ਲੀਕ ਵੱਖ ਵੱਖ ਪਈ ਦਿਸਦੀ ਏ! ਇਹਨੂੰ 'ਬਾਰਾਂ-ਪਵਿਤ੍ਰ-ਦਿਨ' ਆਖਦੇ ਨੇ, ਵਿਚਕਾਰ ਕਰਕੇ ਫੀਊਦਰੋਵਸਕੀ ਵਾਲੀ ਕੁਆਰੀ ਏ - ਕੇਡੀ ਪਿਆਰੀ ਤੇ ਹਲੀਮ ਏ! ਤੇ ਐਹ ਵੇਖ-ਤੀਜੀ ਮੂਰਤ ਦਾ ਨਾਂ ਏ 'ਮੇਰੀ ਮਾਂ, ਮੇਰੀ ਕਬਰ ਤੇ ਅੱਥਰੂ ਨਾ ਕੇਰੀਂ'..."

ਕਦੇ ਕਦੇ ਮੈਨੂੰ ਇੰਜ ਲੱਗਦਾ ਕਿ ਮੇਰੀ ਨਾਨੀ ਮੂਰਤਾਂ ਨਾਲ਼ ਓਵੇਂ ਗੰਭੀਰਤਾ ਤੇ ਭੋਲੇਪਣ ਨਾਲ਼ ਈ ਖੇਡਦੀ ਸੀ ਜਿਵੇਂ ਮੇਰੇ ਮਾਮੇ ਦੀ ਸਹਿਮੀ ਸਹਿਮੀ ਧੀ ਕਾਤਰੀਨਾ ਆਪਣੀਆਂ ਗੁੱਡੀਆਂ ਨਾਲ਼।

ਕਦੇ ਕਦੇ ਉਹਨੂੰ ਸ਼ੈਤਾਨ ਵਿਖਾਈ ਦਿੰਦਾ ਸੀ - ਕਦੇ ਇਕੱਲਾ ਤੇ ਕਦੇ ਸ਼ੈਤਾਨਾਂ ਦੇ ਟੋਲਿਆਂ ਦੇ ਟੋਲੇ।

"ਇੱਕ ਰਾਤ ਲੈਂਟ* 'ਚ ਮੈਂ ਰੋਦਲਫ਼ਾਂ ਦੇ ਘਰ ਸਾਹਮਣਿਉਂ ਤੁਰੀ ਜਾਂਦੀ ਸਾਂ - ਹਰੇਕ ਸ਼ੈ ਚੰਨ-ਚਾਨਣੀ ਨਾਲ਼ ਲਿਸ਼-ਲਿਸ਼ ਕਰਦੀ ਸੀ - ਤੇ ਚਾਣਚੱਕ ਮੈਂ ਕੋਈ ਸ਼ੈ, ਚਿਮਨੀ ਦੇ ਕੋਲ ਛੱਤ ਉੱਤੇ ਲੱਤਾਂ ਚੌੜੀਆਂ ਕਰੀ ਤੁਰਦੀ ਵੇਖੀ। ਇਹ ਵੱਡੀ ਤੇ ਜੱਤਲ ਜੇਹੀ ਸੀ, ਸੁੰਘਦੀ ਤੇ ਫੁਰਕਦੀ ਆਪਣੀ ਪੂਛ ਨੂੰ ਛੱਤ ਉੱਤੇ ਪਟਕਾਂਦਿਆਂ ਆਪਣੇ ਵੱਡੇ ਪੈਰਾਂ ਨੂੰ ਧਰੀਕ ਰਹੀ ਸੀ। ਮੈਂ ਆਪਣੀ ਛਾਤੀ ਉੱਤੇ ਸੂਲੀ ਦਾ ਨਿਸ਼ਾਨ ਬਣਾਇਆ ਤੇ ਕਿਹਾ, 'ਈਸਾ ਮੁੜ ਆਪਣੇ ਦੁਸ਼ਮਣਾਂ ਨੂੰ ਹਰਾਉਣ ਲਈ ਧਰਤੀ ਤੋਂ ਉੱਠੇਗਾ।' ਸਿੱਧੀ ਜਾਂਦਿਆਂ ਉਸ ਇੱਕ ਚੀਕ ਮਾਰੀ ਤੇ ਵਿਹੜੇ ਵਿੱਚ ਮਲਕੜੇ ਰਿੜ੍ਹ ਗਈ, ਤੇ ਲੋਪ ਹੋ ਗਈ। ਸੌ-ਵਿਸਵੇ

* ਚਾਲੀ ਦਿਨ ਚਲਣ ਵਾਲੇ ਵਰਤ, ਜੋ ਈਸਟਰ ਦੇ ਦਿਨ ਆ ਕੇ ਖਤਮ ਹੁੰਦੇ ਹਨ।

ਰੋਦਲਫ਼ ਆਪਣੀ ਹਾਜ਼ਰੀ ਲਈ ਕੁੱਝ ਪਕਾ ਰਹੇ ਸਨ ਤੇ ਉਸ ਇਹਨੂੰ ਸੁੰਘਿਆ ਤੇ ਚਾਂਭੜਾਂ ਪਾਣ ਲੱਗ ਪਈ.....''

ਸ਼ੈਤਾਨ ਦੇ ਵਿਹੜੇ ਵਿੱਚ ਕਲਾਬਾਜ਼ੀ ਖਾ ਕੇ ਡਿੱਗਣ ਵਾਲੀ ਗੱਲ ਦਾ ਖ਼ਿਆਲ ਕਰਕੇ ਮੈਂ ਹੱਸ ਪਿਆ, ਤੇ ਉਹ ਵੀ ਮੇਰੇ ਨਾਲ਼ ਹੱਸ ਪਈ।

''ਬਿਲਕੁਲ ਨਿੱਕੇ ਬਾਲਾਂ ਵਾਂਗ, ਭਾਵੇਂ ਚੌੜ ਉਨ੍ਹਾਂ ਨੂੰ ਚੰਗੀ ਨਹੀਂ ਲੱਗਦੀ। ਇੱਕ ਰਾਤ, ਅੱਧੀ ਰਾਤੀਂ ਮੈਂ ਗ਼ੁਸਲਖ਼ਾਨੇ ਵਿੱਚ ਮੂੰਹ-ਹੱਥ ਧੋਂਦੀ ਪਈ ਸਾਂ। ਉੱਕਾ ਚਾਣਚੱਕ ਭੱਠੀ ਦਾ ਮੂੰਹ ਚੁਪੱਟ ਖੁੱਲ੍ਹਿਆ ਤੇ ਉਹ ਬਾਹਰ ਨਿੱਕਲ ਆਏ - ਨਿੱਕੇ ਨਿੱਕੇ, ਓਦੂੰ ਵੀ ਨਿੱਕੇ ਨਿੱਕੇ - ਲਾਲ, ਹਰੇ, ਕਾਲੇ ਚੂਹ-ਮੱਛੀਆਂ ਵਾਂਗ। ਮੈਂ ਬੂਹੇ ਵੱਲ ਭੱਜੀ, ਪਰ ਉਨ੍ਹਾਂ ਮੈਨੂੰ ਓਥੋਂ ਤੱਕ ਅਪੜਣ ਨਾ ਦਿੱਤਾ। ਮੈਂ ਉਨ੍ਹਾਂ ਸ਼ੈਤਾਨਾਂ ਨਾਲ਼ ਅੰਦਰੇ ਰਹਿ ਗਈ, ਇਹ ਲੱਖਾਂ ਦੀ ਗਿਣਤੀ 'ਚ ਸਨ, ਸਾਰਾ ਗ਼ੁਸਲਖ਼ਾਨਾ ਭਰਿਆ ਪਿਆ ਸੀ - ਜਦੋਂ ਤਾਈਂ ਮੈਂ ਉਨ੍ਹਾਂ ਨੂੰ ਆਪਣੇ ਪਿੱਛੋਂ ਲਾਹੁਣ ਲਈ ਛਾਤੀ ਉੱਤੇ ਸੂਲੀ ਦਾ ਨਿਸ਼ਾਨ ਨਾ ਬਣਾ ਸਕੀ ਓਦੋਂ ਤਾਈਂ ਉਹ ਮੇਰੇ ਪੈਰਾਂ ਲੱਤਾਂ ਉੱਤੇ ਦੰਦੀਆਂ ਵੱਢਦੇ, ਨਹੁੰਦਰਾਂ ਚਭੋਂਦੇ ਤੇ ਡੰਗਦੇ ਰਹੇ। ਉਹ ਕੂਲੇ, ਨਿੱਘੇ ਤੇ ਜੱਤ ਵਾਲੇ ਸਨ, ਬਲੂੰਗੜਿਆਂ ਵਰਗੇ, ਆਪਣੀਆਂ ਪਿਛਲੀਆਂ ਲੱਤਾਂ ਉੱਤੇ ਖੜੋਤੇ ਘੁੰਮਦੇ ਤੇ ਕਲਾ-ਬਾਜ਼ੀਆਂ ਲਾਂਦੇ ਸਨ, ਆਪਣੇ ਚੂਹਿਆਂ ਵਰਗੇ ਦੰਦਾਂ ਕੱਢਦਿਆਂ, ਆਪਣੀਆਂ ਨਿੱਕੀਆਂ ਸਾਵੀਆਂ ਅੱਖਾਂ ਮਟਕਾਂਦੇ, ਨਿੱਕੀਆਂ ਗਰੋਲੀਆਂ ਵਾਲੀਆਂ ਸਿਰੀਆਂ ਨੂੰ, ਜਿਨ੍ਹਾਂ ਉੱਤੇ ਸਿੰਗ ਉੱਗੇ ਹੋਏ ਸਨ, ਹਿਲਾਂਦੇ ਸਨ, ਤੇ ਆਪਣੀਆਂ ਨਿੱਕੀਆਂ ਸੂਰ-ਪੂਛਾਂ ਨੂੰ ਵਲਾਵੇਂ ਦਿੰਦੇ ਸਨ-ਰੱਬਾ ਮੇਰਿਆ ਕਿਹੋ ਜਿਹੀ ਮੁਸੀਬਤ ਸੀ! ਮੇਰੇ ਹੋਸ਼ ਈ ਗੁੰਮ ਗਏ, ਜਦੋਂ ਮੈਨੂੰ ਸੁਰਤ ਆਈ ਤਾਂ ਮੋਮਬੱਤੀ ਬਹੁਤ ਸਾਰੀ ਸੜ ਚੁੱਕੀ ਸੀ, ਪਾਣੀ ਠੰਡਾ ਹੋ ਗਿਆ ਸੀ ਤੇ ਧੋਣ ਵਾਲੇ ਕੱਪੜੇ ਫ਼ਰਸ਼ ਉੱਤੇ ਖਿੱਲਰੇ ਪਏ ਸਨ 'ਫੂਹ!' ਮੈਂ ਸੋਚਿਆ, ''ਤੁਹਾਨੂੰ ਪਲੇਗ ਪਏ, ਸ਼ੈਤਾਨੋਂ!' ''

ਮੈਂ ਆਪਣੀਆਂ ਅੱਖਾਂ ਮੀਟੀਆਂ ਤੇ ਭੂਰੇ ਪੱਥਰ ਦੀ ਭੱਠੀ ਦੇ ਖੁੱਲ੍ਹੇ ਹੋਏ ਮੂੰਹ ਵਿੱਚੋਂ ਕਲਾਬਾਜ਼ੀਆਂ ਖਾਂਦੇ ਸ਼ਤੂੰਗੜਿਆਂ ਦੀ ਧਾੜ ਨੇ ਨਿੱਕਲ ਕੇ ਗ਼ੁਸਲਖ਼ਾਨਾ ਭਰ ਦਿੱਤਾ, ਉਹ ਮੋਮਬੱਤੀ ਉੱਤੇ ਫੂਕਾਂ ਮਾਰਦੇ, ਆਪਣੀਆਂ ਕੁਲਹਿਣੀਆਂ ਜੀਭਾਂ ਬਾਹਰ ਕੱਢ ਰਹੇ ਸਨ। ਇਹ ਬੜਾ ਦਿਲਚਸਪ ਸੀ, ਪਰ ਡਰਾਉਣਾ ਵੀ। ਮੇਰੀ ਨਾਨੀ, ਜਦੋਂ ਤਾਈਂ ਕਿ ਮੁੜ ਮੁੜ ਕਲਪਨਾ ਦੀ ਭੜਕਾਹਟ ਦੇ ਪਲੰਜੇ ਵਿੱਚ ਨਾ ਆਈ, ਇੱਕ ਮਿੰਟ ਲਈ ਚੁੱਪ ਰਹੀ:

''ਮੈਂ ਸਰਾਪੇ ਹੋਏ ਲੋਕ ਵੀ ਵੇਖੇ ਨੇ, ਇਹ ਵੀ ਬਿਫ਼ਰੇ ਬਰਫ਼ਾਨੀ-ਝੱਖੜ ਵਾਲੀ ਰਾਤ ਦੀ ਗੱਲ ਏ। ਮੈਂ ਦੂਕੋਵ ਵਾਲੇ ਨਾਲ਼ੇ ਉੱਤੋਂ ਦੀ ਲੰਘ ਰਹੀ ਸਾਂ, ਯਾਦ ਏ ਮੈਂ ਤੈਨੂੰ ਦੱਸਿਆ ਸੀ, ਜਿੱਥੇ ਯਾਕੋਵ ਤੇ ਮਿਖ਼ੇਲ ਤਲਾ ਉੱਤੇ ਜੰਮੀ ਬਰਫ਼ ਵਿਚਲੇ ਮੋਰਚੇ ਵਿੱਚੋਂ ਦੀ ਤੇਰੇ ਪਿਉ ਨੂੰ ਡੁਬੋਣਾ ਚਾਹੁੰਦੇ ਸਨ। ਮੈਂ ਓਥੇ ਜਾਂਦੀ ਪਈ ਸਾਂ, ਮੈਂ ਐਨ ਨਾਲ਼ੇ ਦੇ ਹੇਠ ਕਰਕੇ ਜੋ ਰਾਹ ਸੀ ਉਸ ਉੱਤੇ ਜਾਂਦੀ ਸਾਂ, ਜਦੋਂ ਚਾਣਚੱਕ ਮੈਂ ਇਹੋ ਜੇਹੀਆਂ ਸੀਟੀਆਂ, ਚਾਘਰਾਂ ਸੁਣੀਆਂ ਕਿ ਕੀ ਦੱਸਾਂ! ਮੈਂ ਉਤਾਂਹ ਵੇਖਿਆ ਤਾਂ ਇੱਕ ਕਾਲੇ ਘੋੜਿਆਂ ਵਾਲੀ ਗੱਡੀ ਮੇਰੇ ਵੱਲ ਸਿਰ-ਮਦਾਨ ਨੱਸੀ ਆਉਂਦੀ ਸੀ, ਇੱਕ ਨਿੱਕਾ ਗੋਲ-ਮੋਲ ਤਿੱਖੇ ਲਾਲ ਨੱਕ ਵਾਲਾ ਸ਼ੈਤਾਨ

ਆਪਣੀਆਂ ਬਾਹਾਂ ਖਿਲਾਰੀ ਗੱਦੀ ਉੱਤੇ ਖਲੋਤਾ ਸੀ ਤੇ ਉਹ ਘੋੜਿਆਂ ਨੂੰ ਲਗਾਮਾਂ ਦੀ ਥਾਂ ਸੰਗਲੀਆਂ ਨਾਲ਼ ਚਲਾ ਰਿਹਾ ਸੀ। ਤੇ ਜਦੋਂ ਘੋੜਿਆਂ ਤੋਂ ਨਾਲਾ ਨਾ ਟੱਪਿਆ ਗਿਆ ਤਾਂ ਉਹ ਬਰਫ਼ ਦੇ ਬੱਦਲ ਵਿੱਚੋਂ ਦੀ ਤਲਾਅ ਵੱਲ ਨੱਸ ਤੁਰੇ। ਤੇ ਜਿਹੜੇ ਬਰਫ਼-ਰੇੜ੍ਹੀ ਦੇ ਵਿੱਚ ਬੈਠੇ ਸਨ ਉਹ ਵੀ ਸ਼ੈਤਾਨ ਸਨ, ਸੀਟੀਆਂ ਵਜਾਂਦੇ, ਕੂਕਾਂ ਮਾਰਦੇ ਆਪਣੀਆਂ ਟੋਪੀਆਂ ਉਛਾਲ ਰਹੇ ਸਨ। ਮੇਰੇ ਕੋਲੋਂ ਦੀ ਸੱਤ ਗੱਡੀਆਂ ਇੱਕ ਇੱਕ ਕਰਕੇ ਅੱਗ ਨਾਲ਼ ਭਰੀਆਂ ਗੱਡੀਆਂ ਵਾਂਗ ਉੱਡਦੀਆਂ ਲੰਘੀਆਂ ਤੇ ਉਨ੍ਹਾਂ ਦੇ ਸਾਰੇ ਘੋੜੇ ਕਾਲੇ ਸਨ, ਕਾਲੇ-ਨਿਉਲਿਆਂ ਵਰਗੇ, ਤੇ ਉਨ੍ਹਾਂ ਵਿੱਚ ਬੈਠੇ ਸਾਰੇ ਬੰਦੇ ਆਪਣੇ ਪਿਉਆਂ ਤੇ ਮਾਵਾਂ ਨੂੰ ਮੰਦਾ ਬੋਲ ਰਹੇ ਸਨ। ਇਹੋ ਜਿਹੇ ਲੋਕਾਂ ਦਾ ਹੀ ਸ਼ੈਤਾਨ ਵੀ ਚੰਗੀ ਤਮਾਸ਼ਾ ਬਣਾਉਂਦੇ ਨੇ। ਆਪਣੇ ਮੌਜ-ਮੇਲੇ ਲਈ ਸ਼ੈਤਾਨ ਇਨ੍ਹਾਂ ਨੂੰ ਲੱਭ ਕੇ ਰਾਤੀਂ ਘੋੜਿਆਂ 'ਤੇ ਫਿਰਾਂਦੇ ਤੇ ਗੱਡੀਆਂ ਵਿੱਚ ਲਿਜਾਂਦੇ ਨੇ। ਮੇਰੀ ਜਾਚੇ ਮੈਂ ਜੋ ਉਸ ਰਾਤ ਵੇਖਿਆ, ਉਹ ਕਿਸੇ ਸ਼ੈਤਾਨ ਦਾ ਵਿਆਹ ਸੀ..."

ਨਾਨੀ ਏਨੀ ਸਾਦਗੀ ਤੇ ਭਰੋਸੇ ਨਾਲ਼ ਦੱਸ ਰਹੀ ਸੀ ਕਿ ਉਹਦਾ ਇਤਬਾਰ ਨਾ ਕਰਨਾ ਮੁਸ਼ਕਲ ਗੱਲ ਸੀ।

ਪਰ ਉਹਦੀਆਂ ਸਭ ਤੋਂ ਚੰਗੀਆਂ ਕਵਿਤਾਵਾਂ ਉਹ ਸਨ ਜੋ ਉਹ ਸੁਣਾਂਦੀ ਕਿ, ਕਿਵੇਂ ਪਵਿਤਰ ਕੁਆਰੀ ਏਸ ਧਰਤੀ ਤੇ ਕੰਡਿਆਲੇ ਰਾਹ ਤੇ ਤੁਰੀ ਤੇ ਉਸ "ਲੁਟੇਰੀ-ਸ਼ਹਿਜ਼ਾਦੀ" ਯੀਂਗੇਲੀਚੇਵਾ ਨੂੰ, ਰੂਸ ਨੂੰ ਨਾ ਲੁੱਟਣ ਤੇ ਲਤਾੜਣ ਦਾ ਉਪਦੇਸ਼ ਦਿੱਤਾ ਤੇ ਉਹ ਕਵਿਤਾਵਾਂ ਜੋ ਰੱਬ ਦੇ ਬੰਦੇ ਅਲੈਕਸੀ ਤੇ ਇਵਾਨ ਯੋਧੇ ਬਾਰੇ ਸਨ, ਸਿਆਣੇ ਵਾਸਿਲਸਾ ਦੀ ਕਹਾਣੀ, ਪਾਦਰੀ ਵਰਗੀ ਬੱਕਰੀ ਤੇ ਉਹਦੇ ਧਰਮੀ ਪੁੱਤਰ ਦੀ ਵਾਰਤਾ, ਤੇ ਪੋਸਾਦਨਿਸਤਾ-ਮਾਰਫ਼ਾ, ਡਾਕੂਆਂ ਦੀ ਸਰਦਾਰ ਬੀਬੀ ਉਸਤੀਆ, ਮਿਸਰ ਦੀ ਪਾਪਣ ਮੇਰੀਆ ਦੀਆਂ ਕਹਾਣੀਆਂ, ਤੇ ਲੁਟੇਰੇ ਦੀ ਮਾਂ ਦੇ ਦੁੱਖ ਦੀਆਂ ਭਿਆਨਕ ਕਥਾਵਾਂ ਸਨ। ਉਹਦੀਆਂ ਕਹਾਣੀਆਂ ਪੁਰਾਣੀਆਂ ਕਥਾਵਾਂ ਤੇ ਕਵਿਤਾਵਾਂ ਦਾ ਭੰਡਾਰ ਅਮੁੱਕ ਸੀ।

ਉਹ ਸਣੇ ਮੇਰੇ ਨਾਨੇ ਦੇ, ਲੋਕਾਂ ਜਾਂ ਸ਼ੈਤਾਨਾਂ ਜਾਂ ਕਿਸੇ ਭਿਆਨਕ ਸ਼ੈ ਤੋਂ ਨਹੀਂ ਸੀ ਡਰਦੀ, ਪਰ ਚੂਹ-ਮੱਛੀਆਂ ਤੋਂ ਉਹਨੂੰ ਮੌਤ ਜਿੰਨਾਂ ਡਰ ਲੱਗਦਾ ਸੀ ਤੇ ਉਨ੍ਹਾਂ ਦੀ ਹੋਂਦ ਦਾ ਉਹਨੂੰ ਬੜੀ ਦੂਰੋਂ ਪਤਾ ਲੱਗ ਜਾਂਦਾ ਸੀ। ਕਦੇ ਕਦੇ ਉਹ ਮੈਨੂੰ ਅੱਧੀ ਰਾਤੀਂ ਉਠਾ ਕੇ ਹੌਲੀ ਜਿਹੀ ਆਖਦੀ:

"ਅਲਈਓਸ਼ੇ, ਸੋਹਣਿਆਂ, ਏਥੇ ਇੱਕ ਚੂਹ-ਮੱਛੀ ਰੀਂਗਦੀ ਫਿਰਦੀ ਏ। ਈਸਾ ਦਾ ਵਾਸਤਾ ਈ ਇਹਨੂੰ ਮਾਰ ਦੇ!"

ਮੈਂ ਅੱਧ-ਜਾਗਿਆ ਮੋਮਬੱਤੀ ਜਗਾਂਦਾ ਤੇ ਆਪਣੇ ਹੱਥਾਂ ਤੇ ਗੋਡਿਆਂ ਤੇ ਘਿਸਰਦਾ, ਵੈਰੀ ਦੀ ਭਾਲ ਵਿੱਚ ਆਸੇ-ਪਾਸੇ ਫਿਰਨ ਲੱਗਦਾ, ਪਰ ਮੇਰੇ ਯਤਨ ਸਦਾ ਸਫ਼ਲ ਨਹੀਂ ਸਨ ਹੁੰਦੇ।

"ਏਥੇ ਤੇ ਕੋਈ ਨਹੀਂ।" ਮੈਂ ਆਖਦਾ, ਪਰ ਉਹ ਜਿੱਥੇ ਰਜ਼ਾਈ ਨਾਲ਼ ਮੂੰਹ-ਸਿਰ ਕੱਜੀ ਅਹਿੱਲ ਪਈ ਹੁੰਦੀ, ਓਥੋਂ ਈ ਸਾਹ ਖਿੱਚਦੀ।

"ਓਹ, ਹੈਗੀ ਏ! ਮੈਂ ਤੇਰੀ ਮਿੰਨਤ ਪਈ ਕਰਨੀ ਆਂ ਲੱਭਦਾ ਰਹੁ! ਇਹ ਹੈਗੀ ਏ,

ਮੈਨੂੰ ਪਤੈ ਹੈਗੀ!"

ਤੇ ਉਹਦੀ ਆਖੀ ਹਮੇਸ਼ਾਂ ਠੀਕ ਹੁੰਦੀ। ਆਮ ਤੌਰ ਤੇ ਮੈਂ ਕਿਤੇ ਨਾ ਕਿਤੇ, ਮੰਜੀ ਤੋਂ ਬੜੀ ਦੂਰ ਚੂਹ-ਮੱਛੀ ਲੱਭ ਲੈਂਦਾ।

"ਤੂੰ ਇਹਨੂੰ ਮਾਰ ਦਿੱਤੈ? ਆਹ, ਸਾਈਂ ਦਾ ਸ਼ੁਕਰ ਏ! ਤੇ ਤੇਰਾ ਸ਼ੁਕਰੀਆ, ਮੇਰੇ ਸੋਹਣਿਆਂ।" ਉਹ ਖ਼ੁਸ਼ੀ-ਭਰੀ ਮੁਸਕਾਣ ਨਾਲ਼, ਆਪਣੇ ਸਿਰੋਂ ਰਜ਼ਾਈ ਵਗਾਹ ਕੇ ਮਾਰਦਿਆਂ ਆਖਦੀ।

ਪਰ ਜੇ ਇਹ ਮੈਨੂੰ ਨਾ ਲੱਭਦੀ ਤਾਂ ਉਹਤੋਂ ਸੁੱਤਾ ਨਾ ਜਾਂਦਾ ਤੇ ਮੈਨੂੰ ਰਾਤ ਦੀ ਚੁੱਪ ਵਿੱਚ ਰਤਾ ਜਿੰਨੇ ਖੜਾਕ ਨਾਲ਼ ਉਹਦੀ ਕੰਬਦੀ ਦੇਹ ਦਾ ਪਤਾ ਲੱਗ ਜਾਂਦਾ ਤੇ ਉਹਦੇ ਖਿਚਵੇਂ ਸਾਹਾਂ ਨਾਲ਼ ਬੋਲੇ ਹੌਲੇ ਬੋਲ ਸੁਣਾਈ ਦਿੰਦੇ:

"ਇਹ ਬੂਹੇ ਕੋਲ ਏ... ਹੁਣ ਇਹ ਟਰੰਕ ਹੇਠ ਏ...."

"ਤੈਨੂੰ ਚੂਹ-ਮੱਛੀਆਂ ਤੋਂ ਏਨਾ ਡਰ ਕਿਉਂ ਲੱਗਦੈ?"

"ਭਲਾ ਕੀ ਕਿਸੇ ਪੱਖੋਂ ਇਨ੍ਹਾਂ 'ਚ ਕੋਈ ਚੰਗਿਆਈ ਵੀ ਐ?"

ਉਹ ਬੜੀ ਸਮਝ ਨਾਲ਼ ਜੁਆਬ ਦਿੰਦੀ। "ਬੱਸ ਰੀਂਗਦੀਆਂ ਫਿਰਦੀਆਂ ਨੇ, ਆਸੇ-ਪਾਸੇ ਘਸਰਦੀਆਂ ਫਿਰਦੀਆਂ ਨੇ। ਕਾਲਾ ਮੂੰਹ ਹੋਵੇ ਇਨ੍ਹਾਂ ਸ਼ੈਤਾਨਣਾਂ ਦਾ। ਰੱਬ ਨੇ ਮਮੂਲੀ ਤੋਂ ਮਮੂਲੀ ਜਿੰਦ ਪੈਦਾ ਕਰਦਿਆਂ ਕੋਈ ਮੰਤਵ ਸਾਹਮਣੇ ਰੱਖਿਐ। ਕੰਨ-ਖਜ਼ੂਰਾ ਏਸ ਗੱਲ ਦੀ ਨਿਸ਼ਾਨੀ ਏਂ ਕਿ ਘਰ ਵਿੱਚ ਸਲਾਬੈ, ਖਟਮਲ ਏਸ ਗੱਲ ਦੀ ਨਿਸ਼ਾਨੀ ਏਂ ਕਿ ਕੰਧਾਂ ਗੰਦੀਐਂ, ਜੇ ਤੁਹਾਨੂੰ ਆਪਣੇ ਉੱਤੋਂ ਜੂੰ ਲੱਭੇ ਤਾਂ ਇਹਦਾ ਮਤਲਬ ਏ ਕਿ ਤੁਸੀਂ ਬਿਮਾਰ ਪਓਗੇ— ਇਹ ਸਾਰਾ ਕੁੱਝ ਬੜਾ ਸਿੱਧੈ! ਪਰ ਜਿੱਥੋਂ ਤਾਈਂ ਇਨ੍ਹਾਂ ਦਾ ਸੁਆਲ ਏ- ਕੌਣ ਦੱਸ ਸਕਦੈ ਇਹ ਕਾਹਦੇ ਲਈ ਨੇ, ਇਨ੍ਹਾਂ ਨੂੰ ਜਿਉਂਦੀਆਂ ਰਹਿਣ ਦਾ ਹੱਕ ਕੀ ਏ?"

ਇੱਕ ਵਾਰੀ ਜਦੋਂ ਉਹ ਗੋਡਿਆਂ ਭਾਰ ਹੋਈ ਰੱਬ ਨਾਲ਼ ਗੂੜ੍ਹੀ ਗੱਲਬਾਤ ਕਰ ਰਹੀ ਸੀ, ਨਾਨੇ ਨੇ ਚੁਫ਼ਾਲ ਬੂਹਾ ਖੋਲ੍ਹਿਆ ਤੇ ਪਾਟੀ ਹੋਈ ਆਵਾਜ਼ ਵਿੱਚ ਕੂਕਿਆ:

"ਵਾਰਵਰਾ ਦੀ ਮਾਂ! ਰੱਬ ਵੱਲੋਂ ਇੱਕ ਕਰੋਪੀ ਹੋ ਗਈ ਏ! ਦੁਕਾਨ ਨੂੰ ਅੱਗ ਲੱਗ ਗਈ ਏ!"

"ਇਹ ਕੀ!" ਮੇਰੀ ਨਾਨੀ, ਮਸਾਂ ਸੰਭਲਦੀ ਹੋਈ, ਕੂਕੀ। ਉਹ ਦੋਵੇਂ, ਲੰਮੀ ਬੈਠਕ ਦੇ ਹਨੇਰੇ ਵਿੱਚ ਦਗੜ ਦਗੜ ਕਰਦੇ ਨੱਸੇ।

"ਯੇਵਗੇਨੀਆ, ਮੂਰਤੀਆਂ ਹੇਠ ਲਾਹ ਲੈ! ਨਤਾਲੀਆ ਨਿਆਣਿਆਂ ਦੇ ਕੱਪੜੇ ਪਾ ਦੇ!" ਮੇਰੀ ਨਾਨੀ ਨੇ ਨਰੋਈ, ਉੱਚੀ ਆਵਾਜ਼ ਵਿੱਚ ਹੁਕਮ ਦਿੱਤਾ।

"ਆਹ-ਹ-ਹ!" ਮੇਰਾ ਨਾਨਾ ਕੁਰਲਾਇਆ।

ਮੈਂ ਨੱਸ ਕੇ ਰਸੋਈ ਵਿੱਚ ਚਲਾ ਗਿਆ, ਵਿਹੜੇ ਵੱਲ ਦੀ ਖਿੜਕੀ ਸੋਨੇ ਵਾਂਗ ਚਮਕਦੀ ਸੀ, ਤੇ ਫ਼ਰਸ਼ ਉੱਤੇ ਸੋਨੇ ਰੰਗੀਆਂ ਫੰਬੀਆਂ ਤਿਲ੍ਹਕ ਤੇ ਖਿਸਕ ਰਹੀਆਂ ਸਨ, ਮੇਰੇ ਮਾਮੇ ਯਾਕੋਵ ਨੇ ਆਪਣੇ ਨੰਗੇ ਪੈਰਾਂ ਵਿੱਚ ਬੂਟ ਪਾਏ ਤੇ ਓਥੇ ਈ ਛਾਲ ਮਾਰੀ ਜਿਵੇਂ ਇਨ੍ਹਾਂ ਉਹਦੀਆਂ ਪੈਰ ਦੀਆਂ ਤਲੀਆਂ ਸਾੜ ਦਿੱਤੀਆਂ ਹੋਣ ਤੇ ਚੀਕਿਆ:

"ਆਹਾ! ਸਾਡੇ ਇਹ ਅੱਗ ਮਿਖ਼ੇਲ ਨੇ ਲਾਈ ਏ, ਸਾਡੇ ਅੱਗ ਲਾ ਕੇ ਨੱਸ ਗਿਆ!"

"ਸ-ਸ-ਸ, ਨੀਚਾ!" ਮੇਰੀ ਨਾਨੀ ਨੇ ਕਿਹਾ, ਤੇ ਉਹਨੂੰ ਬੂਹੇ ਵਿੱਚੋਂ ਦੀ ਅਜਿਹਾ ਧੱਕਾ ਮਾਰਿਆ ਕਿ ਉਹ ਡਿੱਗਦਾ ਡਿੱਗਦਾ ਮਸਾਂ ਬਚਿਆ।

ਖਿੜਕੀ ਦੇ ਸ਼ੀਸ਼ੇ ਉੱਤੇ ਜੰਮੇ ਕੋਹਰੇ ਵਿੱਚੋਂ ਦੀ ਮੈਂ ਦੁਕਾਨ ਦੀ ਸੜਦੀ ਹੋਈ ਛੱਤ ਤੇ ਖੁੱਲ੍ਹੇ ਬੂਹੇ ਵਿੱਚੋਂ ਪੇਚ ਖਾਂਦੀਆਂ ਲਾਟਾਂ ਵੇਖ ਸਕਦਾ ਸਾਂ। ਅੱਗ ਦੇ ਰੱਤੇ ਫੁੱਲ-ਗੁੱਛੇ, ਧੂੰ-ਰਹਿਤ ਸ਼ਾਂਤ ਰਾਤ ਵਿੱਚ ਟਹਿਕਦੇ ਪਏ ਸਨ, ਸਿਰਫ਼ ਹਵਾ ਵਿੱਚ, ਬਹੁਤ ਉੱਚਾ, ਇੱਕ ਧੂੰ-ਬੱਦਲ, ਆਕਾਸ਼-ਗੰਗਾ ਦੀ ਪਹੀ ਨੂੰ ਬਿਨ-ਦਾਗ਼ਿਆਂ ਫਿਰਦਾ ਸੀ। ਲਾਟਾਂ ਨਾਲ਼ ਬਰਫ਼ ਲਾਲ ਚਮਕ ਮਾਰਦੀ ਸੀ ਤੇ ਪਾਸਿਆਂ ਵਾਲੇ ਘਰਾਂ ਦੀਆਂ ਕੰਧਾਂ ਡੋਲਦੀਆਂ ਤੇ ਕੰਬਦੀਆਂ ਸਨ ਜਿਵੇਂ ਉਹ ਵਿਹੜੇ ਦੀ ਨੁੱਕਰ ਵੱਲ ਖਿੱਚੀਆਂ ਜਾ ਰਹੀਆਂ ਸਨ ਜਿੱਥੇ ਅੱਗ ਖ਼ੁਸ਼ੀਆਂ ਨਾਲ਼ ਮੱਚ ਰਹੀ ਸੀ, ਦੁਕਾਨ ਦੀਆਂ ਚੌੜੀਆਂ ਦਰਾੜਾਂ ਨੂੰ ਰੁਸ਼ਨਾਂਦੀ, ਆਪਣੀਆਂ ਚਮਕੀਲੀਆਂ ਵਲ੍ਹਵੀਆਂ ਜੀਭਾਂ ਇਨ੍ਹਾਂ ਵਿੱਚ ਫੇਰ ਰਹੀ ਸੀ। ਲਾਟਾਂ ਦੇ ਸੂਹੇ ਸੁਨਹਿਰੀ ਰਿੱਬਨ ਛੱਤ ਦੇ ਖ਼ੁਸ਼ਕ ਫੱਟਿਆਂ ਉੱਤੋਂ ਕਾਹਲੀ ਨਾਲ਼ ਤਿਲ੍ਹਕ ਰਹੇ ਸਨ ਜਿੱਥੇ ਸਾਫ਼ ਦਿਸਦੀ ਮਿੱਟੀ ਦੀ, ਉਤਾਂਹ ਨਿੱਕਲਦੀ, ਸਿੱਧੀ ਚਿਮਨੀ ਧੂੰਏਂ ਦੀ ਧਾਰ ਹਵਾ ਵਿੱਚ ਛੱਡ ਰਹੀ ਸੀ। ਇੱਕ ਪਲਾਤੀ ਜਿਹੀ ਤਿੜਕਾਹਟ ਤੇ ਕੂਲਾ ਖੜਾਕ ਖਿੜਕੀ ਦੇ ਸ਼ੀਸ਼ੇ ਉੱਤੇ ਵੱਜ ਰਿਹਾ ਸੀ, ਅੱਗ ਵਧ ਗਈ ਸੀ, ਤੇ ਇਹਦੇ ਜਲਾਲ ਨੇ ਦੁਕਾਨ ਨੂੰ ਗਿਰਜੇ ਦੀ ਕਾਠ-ਕੰਧ ਵਰਗੀ ਖ਼ੂਬਸੂਰਤੀ ਵਿੱਚ ਬਦਲ ਦਿੱਤਾ ਸੀ, ਜੋ ਆਪਣੀ ਕਲਾ ਨਾਲ਼ ਤੱਕਣ ਵਾਲੇ ਨੂੰ ਕੀਲ ਰਹੀ ਸੀ।

ਮੈਂ ਆਪਣੇ ਸਿਰ ਉੱਤੇ ਭਾਰੀ ਭੇਡ-ਖੱਲ ਸੁੱਟੀ, ਕਿਸੇ ਦੇ ਬੂਟ ਪਾਏ, ਤੇ ਬੂਹੇ ਵਿੱਚੋਂ ਦੀ ਥਿੜਕਵੀਂ ਚਾਲ ਬਰਾਮਦੇ ਵੱਲ ਚਲਾ ਗਿਆ ਜਿੱਥੇ ਜਾ ਕੇ ਮੈਂ ਸੁੰਨ ਹੋ ਕੇ ਖਲੋ ਗਿਆ— ਅੱਗ ਦੀ ਚਮਕ ਨੇ ਮੇਰੀਆਂ ਅੱਖਾਂ ਚੁੰਧਿਆ ਦਿੱਤੀਆਂ ਸਨ, ਤੇ ਇਹਦੀ ਗੜਗੜਾਹਟ, ਮੇਰੇ ਨਾਨੇ, ਮੇਰੇ ਮਾਮੇ ਤੇ ਗ੍ਰੈਗਰੀ ਦੇ ਚੀਕ-ਚਿਹਾੜੇ ਨੇ ਮੈਨੂੰ ਬੋਲਾ ਕਰ ਦਿੱਤਾ, ਮੇਰੀ ਨਾਨੀ ਦੇ ਵਤੀਰੇ ਨੇ ਮੈਨੂੰ ਡਰਾ ਦਿੱਤਾ। ਉਹਨੇ ਇੱਕ ਖਾਲੀ ਬੋਰੀ ਆਪਣੇ ਸਿਰ ਉੱਤੇ ਸੁੱਟੀ, ਘੋੜੇ ਦਾ ਝੁੱਲ ਆਪਣੇ ਦੁਆਲੇ ਲਪੇਟਿਆ, ਤੇ ਉੱਚੀ ਉੱਚੀ ਚੀਕਦੀ, ਸੜਦੀ ਦੁਕਾਨ ਦੇ ਅੰਦਰ ਨੱਸ ਗਈ:

"ਗੰਧਕ ਦਾ ਤੇਜ਼ਾਬ, ਉਇ ਮੂਰਖੋ! ਗੰਧਕ ਦਾ ਤੇਜ਼ਾਬ, ਇਹ ਉਡਾ ਦਏਗਾ!"

"ਇਹਨੂੰ ਰੋਕੀਂ ਗ੍ਰੈਗਰੀ!" ਮੇਰਾ ਨਾਨਾ ਚੀਕਿਆ। "ਉਹ, ਇਹਨੇ ਤੇ ਬੇੜਾ ਗਰਕ ਕਰ ਦਿੱਤੈ!"

ਪਰ ਨਾਨੀ ਸਿਰ ਉੱਤੇ ਚੁੱਕੀ ਗੰਧਕ ਦੇ ਤੇਜ਼ਾਬ ਦੀ ਵੱਡੀ ਬੋਤਲ ਦੇ ਭਾਰ ਹੇਠ ਝੁਕੀ ਹੋਈ ਪਹਿਲੋਂ ਈ ਮੁੜ ਆਈ ਸੀ, ਉਹਦਾ ਸਿਰ ਕੰਬ ਰਿਹਾ ਸੀ ਤੇ ਸਾਰੇ ਸਰੀਰ ਵਿੱਚੋਂ ਧੂੰਆਂ ਨਿਕਲ ਰਿਹਾ ਸੀ।

"ਘੋੜੇ ਨੂੰ ਤਾਂ ਬਾਹਰ ਕੱਢੋ।" ਉਸ ਖੰਘਦਿਆਂ ਖੰਘਦਿਆਂ ਘੱਗੀ ਆਵਾਜ਼

ਵਿੱਚ ਉੱਚੀ ਦੇਣੇ ਕਿਹਾ। "ਮੇਰੇ ਉੱਤੋਂ ਆਹ ਲਾਹੋ – ਤੁਹਾਨੂੰ ਦਿਸਦਾ ਨਹੀਂ ਮੈਂ ਬਲੀ ਜਾਨੀ ਆਂ ?"

ਗ੍ਰੈਗਰੀ ਨੇ ਉਹਦੇ ਮੋਢਿਆਂ ਉੱਤੋਂ ਧੁਖਦਾ ਹੋਇਆ ਘੋੜੇ ਦਾ ਝੁੱਲ ਲਾਹਿਆ ਤੇ ਫੇਰ ਕਹੀ ਧੂ ਕੇ, ਦੁਕਾਨ ਦੇ ਬੂਹੇ ਅੱਗੋਂ ਬਰਫ਼ ਦੇ ਵੱਡੇ ਲਿਓੜ ਤੋੜਨ ਲਈ ਦੂਹਰਾ ਹੋ ਗਿਆ। ਮੇਰਾ ਮਾਮਾ ਹੱਥਾਂ ਵਿੱਚ ਇੱਕ ਗੈਂਤੀ ਫੜੀ ਉਹਦੇ ਆਸੀਂ ਪਾਸੀਂ ਟੱਪਦਾ ਫਿਰਿਆ, ਮੇਰਾ ਨਾਨਾ, ਮੇਰਾ ਨਾਨੀ ਉੱਤੇ ਬਰਫ਼ ਸੁੱਟਦਾ ਉਹਦੇ ਨਾਲ਼ ਨਾਲ਼ ਤੁਰਿਆ ਗਿਆ। ਉਸ ਵੱਡੀ ਬੋਤਲ ਇੱਕ ਬਰਫ਼ ਦੇ ਮਘੋਰੇ ਵਿੱਚ ਦੱਬ ਦਿੱਤੀ ਤੇ ਵਿਹੜੇ ਦੇ ਫਾਟਕ ਖੋਲ੍ਹਣ ਲਈ ਨੱਸ ਪਈ।

"ਗੁਆਂਢੀਓ, ਦਾਣਿਆਂ ਵਾਲਾ ਕੋਠਾ ਬਚਾਓ!" ਉਹ ਏਧਰ ਨੱਸੇ ਆ ਰਹੇ ਲੋਕਾਂ ਵੱਲ ਝੁਕਦੀ ਹੋਈ ਕੂਕੀ। "ਇਹ ਦਾਣਿਆਂ ਵਾਲੇ ਕੋਠੇ ਤਾਈਂ ਖਿੰਡ ਕੇ ਘਾਹ ਦੇ ਕੁੱਪ ਨੂੰ ਜਾ ਲੱਗੇਗੀ–ਸਾਡੇ ਸਾਰੇ ਕੋਠੇ ਸੜ ਜਾਣਗੇ ਤੇ ਓਦੂੰ ਪਿੱਛੋਂ ਤੁਹਾਡੇ। ਉੱਤੋਂ ਪੁੱਟ ਕੇ ਘਾਹ ਬਾਗ਼ ਵਿੱਚ ਖਿੰਡਾ ਦਿਓ! ਗਰੈਗਰੀ ਬਰਫ਼ ਉਤਾਂਹ ਚੁੱਕ ਚੁੱਕ ਵਗਾਹ–ਇਹਦਾ ਹੇਠ ਪਈ ਦਾ ਕੀ ਕਰਨੈ ? ਯਾਕੋਵ, ਦੌੜ ਦੌੜ ਕੇ ਲੋਕਾਂ ਨੂੰ ਕਹੀਆਂ ਤੇ ਗੈਂਤੀਆਂ ਦੇਹ! ਚੰਗੇ ਲੋਕੋ, ਰਲ ਕੇ ਲੱਗੋ, ਰੱਬ ਸਾਡੀ ਸਹਾਇਤਾ ਕਰੇਗਾ!"

ਉਹ ਅੱਗ ਜਿੰਨੀਂ ਹੀ ਲੁਭਾਏਮਾਨ ਹੋਈ ਹੋਈ ਸੀ। ਉਹ ਲਾਟਾਂ ਨਾਲ਼ ਚਮਕਦੀ, ਜੋ ਜ਼ੋਰ ਨਾਲ਼ ਸਿੱਧੀਆਂ ਉਸ ਉੱਤੇ ਵੱਜਦੀਆਂ ਜਾਪਦੀਆਂ ਸਨ, ਕਾਲੇ ਪਰਛਾਵੇਂ ਵਾਂਗ ਵਾਹੋ–ਦਾਹੀ ਵਿਹੜੇ ਵਿੱਚ ਨੱਸੀ ਫਿਰਦੀ, ਹਰ ਥਾਏਂ ਇੱਕੋ ਵੇਲੇ ਦਿਸਦੀ, ਹਰ ਸ਼ੈ ਵੱਲ ਧਿਆਨ ਦਿੰਦੀ, ਹਰੇਕ ਨੂੰ ਹੁਕਮ ਦੇ ਰਹੀ ਸੀ।

ਸ਼ਾਰਾਪ ਵਿਹੜੇ ਵਿੱਚ ਨੱਸ ਆਇਆ ਤੇ ਮੇਰੇ ਨਾਨੇ ਨੂੰ ਹੇਠ ਸੁੱਟ ਕੇ ਪਿੱਛਲੀਆਂ ਲੱਤਾਂ ਉੱਤੇ ਸੀਖ ਪਾ ਖੜਾ ਹੋ ਗਿਆ, ਅੱਗ ਦੇ ਚਾਨਣ ਵਿੱਚ ਘੋੜੇ ਦੀਆਂ ਘੁੰਮਦੀਆਂ ਅੱਖਾਂ ਸੂਹੀ ਚਮਕ ਮਾਰਦੀਆਂ ਸਨ, ਉਹ ਫੁਰਕਿਆ ਤੇ ਅੜ ਖਲੋਤਾ ਤੇ ਏਨਾ ਬੇਕਾਬੂ ਹੋ ਗਿਆ ਕਿ ਮੇਰੇ ਨਾਨੇ ਨੇ ਵਾਗਾਂ ਛੱਡ ਦਿੱਤੀਆਂ ਤੇ ਛਾਲ ਮਾਰ ਕੇ ਪਾਸੇ ਹੋ ਗਿਆ।

"ਇਹਨੂੰ ਫੜੀਂ, ਵਾਰਵਰਾ ਦੀ ਮਾਂ!" ਉਹ ਚੀਕਿਆ।

ਉਹ ਸੀਖ–ਪਾ ਖਲੋਤੇ ਘੋੜੇ ਦੇ ਐਨ ਪੈਰਾਂ ਹੇਠ ਜਾ ਵੜੀ ਤੇ ਬਾਹਾਂ ਖਿਲਾਰ ਕੇ ਅਹਿੱਲ ਖਲੋ ਗਈ। ਘੋੜਾ ਉਦਾਸੀ ਨਾਲ਼ ਹਿਣਕਿਆ ਤੇ ਅੱਗ ਵੱਲ ਗੁੱਝੀਆਂ ਨਜ਼ਰਾਂ ਸੁੱਟਦਿਆਂ ਪੈਰ ਹੇਠ ਕਰਕੇ ਖਲੋ ਗਿਆ।

"ਡਰ ਨਾ," ਨਾਨੀ ਨੇ ਜਾਨਵਰ ਦੀ ਧੌਣ ਉੱਤੇ ਥਾਪੀ ਦਿੰਦਿਆਂ ਡੂੰਘੀ ਆਵਾਜ਼ ਵਿੱਚ ਕਿਹਾ ਤੇ ਆਪਣੇ ਹੱਥਾਂ ਵਿੱਚ ਵਾਗਾਂ ਫੜ ਲਈਆਂ, "ਕੀ ਮੈਂ ਅਜੇਹੇ ਭਿਆਨਕ ਵੇਲੇ ਤੈਨੂੰ ਛੱਡ ਜਾਵਾਂਗੀ ? ਮੂਰਖ ਨਿੱਕਾ ਜਿਹਾ ਚੂਹਾ ਨਾ ਹੋਵੇ ਤੇ।"

ਨਿੱਕਾ ਜਿਹਾ ਚੂਹਾ, ਉਹਤੋਂ ਤਿੰਨ ਗੁਣਾ ਕੱਦਾਵਰ, ਉਹਦੇ ਚਮਕਦੇ ਮੂੰਹ ਵੱਲ ਤੱਕਦਾ, ਹਿਣਕਦਾ ਚੁੱਪ ਕਰਕੇ ਦਰਵਾਜ਼ੇ ਵੱਲ ਤੁਰ ਪਿਆ।

ਯੇਵਗੇਨੀਆਂ ਚਊਂ ਚਊਂ ਕਰਦੇ ਗੁੱਛਾ–ਮੁੱਛਾ ਹੋਏ ਨਿਆਣਿਆਂ ਨੂੰ ਬਾਹਰ ਕੱਢ

ਲਿਆਈ।

"ਵਾਸਲੀ ਵਾਸਲੀਵਿਚ ਮੈਨੂੰ ਅਲੈਕਸੀ ਨਹੀਂ ਲੱਭਾ!" ਉਸ ਉੱਚੀ ਆਖਿਆ।

"ਅਗਾਂਹ ਤੁਰ, ਅਗਾਂਹ।" ਨਾਨੇ ਨੇ ਜੁਆਬ ਦਿੱਤਾ, ਓਦੋਂ ਮੈਂ ਵਰਾਂਡੇ ਦੀਆਂ ਪੌੜੀਆਂ ਦੇ ਹੇਠ ਲੁਕਿਆ ਹੋਇਆ ਸਾਂ, ਮਤੇ ਯੇਵਗੇਨੀਆਂ ਮੈਨੂੰ ਲੈ ਖੜੇ।

ਦੁਕਾਨ ਦੀ ਛੱਤ ਬਹਿ ਗਈ। ਬੱਸ ਬਲਦੀਆਂ ਹੋਈਆਂ ਛੱਤਾਂ ਦਾ ਧੂੰ ਸੁੱਟਦਾ ਲਾਟਾਂ ਹਾਰ ਢਾਂਚਾ ਅਕਾਸ਼ ਦੇ ਪਿਛੋਕੜ ਵਿੱਚ ਖੜਾ ਸੀ। ਏਸ ਢਾਂਚੇ ਵਿੱਚੋਂ ਰੱਤੀਆਂ, ਸਾਵੀਆਂ ਤੇ ਨੀਲੀਆਂ ਲਾਟਾਂ ਦੇ ਭਬੂਕੇ ਵਿਹੜੇ ਵਿੱਚੋਂ ਦੀ ਜੀਭਾਂ ਕੱਢਦੇ, ਏਸ ਜੁਆਲਾ ਉੱਤੇ ਬਰਫ਼ ਸੁੱਟ ਸੁੱਟ ਇਹਨੂੰ ਬੁਝਾਣ ਦਾ ਯਤਨ ਕਰਦੇ ਲੋਕਾਂ ਦੇ ਇੱਕਠ ਤਾਈਂ ਪਹੁੰਚ ਰਹੇ ਸਨ। ਬੱਠਲ ਬੁਰੀ ਤਰ੍ਹਾਂ ਉੱਬਲਦੇ ਧੂੰਏਂ ਤੇ ਭਾਫ਼ ਦੇ ਗਾੜ੍ਹੇ ਬੱਦਲ ਉਠਾ ਰਹੇ ਸਨ, ਜਿਨ੍ਹਾਂ ਵਿੱਚੋਂ ਅਜੀਬ ਤਰ੍ਹਾਂ ਦੀ ਮੁਸ਼ਕ ਆ ਰਹੀ ਸੀ ਤੇ ਅੱਖਾਂ ਵਿੱਚੋਂ ਪਾਣੀ ਵਗਣ ਲੱਗ ਪਿਆ ਸੀ, ਮੈਂ ਪੌੜੀਆਂ ਹੇਠੋਂ ਉਤਾਂਹ ਚੜ੍ਹ ਕੇ ਨਾਨੀ ਦੇ ਪੈਰਾਂ ਕੋਲ ਜਾ ਡਿੱਗਿਆ।

"ਚਲਿਆ ਜਾ ਇੱਥੋਂ।" ਉਹ ਲਲਕਾਰੀ। "ਮਿੱਧਿਆ ਜਾਏਂਗਾ। ਚਲਿਆ ਜਾ।"

ਇੱਕ ਕਲਗੀ ਵਾਲੀ ਧਾਤ ਦੀ ਟੋਪੀ ਵਾਲਾ ਘੋੜ-ਸਵਾਰ ਹੱਲਾ ਕਰਕੇ ਵਿਹੜੇ ਵਿੱਚ ਆ ਵੜਿਆ। ਉਹਦਾ ਲਾਲ ਘੋੜਾ ਮੂੰਹ ਵਿੱਚੋਂ ਝੱਗ ਸੁੱਟ ਰਿਹਾ ਸੀ ਤੇ ਉਸ ਆਪਣਾ ਛਾਂਟਾ ਉਤਾਂਹ ਉਲਾਰ ਕੇ ਡਰਾਂਦਿਆਂ ਲਲਕਾਰਾ ਮਾਰਿਆ:

"ਰਾਹ ਛੱਡ ਦਿਓ!"

ਘੁੰਗਰੂ ਪਿਆਰੇ ਪਿਆਰੇ ਛਣਕਦੇ ਸਨ ਤੇ ਹਰੇਕ ਸ਼ੈ ਚੰਗੀ ਚੰਗੀ ਤੇ ਛੱਬ ਵਾਲੀ ਸੀ। ਮੇਰੀ ਨਾਨੀ ਨੇ ਮੈਨੂੰ ਧੱਕਾ ਮਾਰ ਕੇ ਵਰਾਂਡੇ ਵੱਲ ਕਰ ਦਿੱਤਾ।

"ਤੂੰ ਮੇਰੀ ਗੱਲ ਨਹੀਂ ਸੁਣੀ? ਮੈਂ ਤੈਨੂੰ ਆਖਿਐ, ਏਥੋਂ ਪਰ੍ਹੇ ਜਾਂਦਾ ਰਹੁ!"

ਓਸ ਪਲ ਉਹਦਾ ਹੁਕਮ ਨਾ ਮੰਨਣਾ ਅਸੰਭਵ ਸੀ। ਮੈਂ ਮੁੜ ਰਸੋਈ ਅੰਦਰ ਚਲਾ ਗਿਆ ਤੇ ਤਾਕੀ ਕੋਲ ਮੁੜ ਆਪਣੀ ਥਾਂ ਮੱਲ ਲਈ, ਪਰ ਲੋਕਾਂ ਦੀ ਭੀੜ ਨੇ ਮੇਰੇ ਅੱਗ ਦੇ ਦ੍ਰਿਸ਼ ਵਿੱਚ ਰੋਕ ਪਾ ਦਿੱਤੀ ਸੀ। ਮੈਂ ਸਿਰਫ ਸਿਆਲ ਵਾਲੇ ਕਾਲੇ ਟੋਪਾਂ ਤੇ ਟੋਪੀਆਂ ਵਿਚਕਾਰ ਧਾਤ ਦੀ ਚਮਕ ਹੀ ਵੇਖ ਸਕਦਾ ਸਾਂ।

ਪਾਣੀ ਵਗਾ ਵਗਾ ਕੇ ਘੱਟ ਕਰਦਿਆਂ ਅੱਗ ਨੂੰ ਛੇਤੀ ਈ ਬੁਝਾ ਲਿਆ ਗਿਆ। ਪੁਲਿਸ ਵਾਲਿਆਂ ਨੇ ਲੋਕ ਓਥੋਂ ਭਜਾ ਦਿੱਤੇ ਤੇ ਅਖ਼ੀਰ ਮੇਰੀ ਨਾਨੀ ਰਸੋਈ ਅੰਦਰ ਆਈ।

"ਏਥੇ ਕੌਣ ਏਂ? ਤੂੰ? ਸੁੱਤਾ ਨਹੀਂ? ਡਰਿਆ ਹੋਇਐਂ? ਡਰ ਨਾ। ਹੁਣ ਸਭ ਠੀਕ ਹੋ ਗਿਐ।"

ਉਹ ਮੇਰੇ ਨਾਲ਼ ਲੱਗਵੀਂ ਬਹਿ ਗਈ ਤੇ ਬਿਨਾਂ ਇੱਕ ਸ਼ਬਦ ਬੋਲਿਆਂ ਅਗਾਂਹ-ਪਿਛਾਂਹ ਝੂਲਣ ਲੱਗ ਪਈ। ਸ਼ਾਂਤ ਰਾਤ ਤੇ ਹਨੇਰੇ ਦੀ ਮੁੜ-ਪ੍ਰਾਪਤੀ ਹੋਣੀ ਸੁਹਾਣੀ ਗੱਲ ਸੀ, ਪਰ ਨਾਲੋ ਨਾਲ ਮੈਨੂੰ ਅੱਗ ਨਾਲ਼ ਹੋਏ ਨੁਕਸਾਨ ਦਾ ਅਫ਼ਸੋਸ ਵੀ ਸੀ।

ਮੇਰਾ ਨਾਨਾ ਬੂਹੇ ਵਿੱਚ ਦਿਸਿਆ।

"ਵਾਰਵਰਾ ਦੀ ਮਾਂ?"

"ਹਾਂ ?"

"ਸੜ ਗਈਆਂ ?"

"ਕੋਈ ਬਹੁਤੀਆਂ ਨਹੀਂ।"

ਉਸ ਇੱਕ ਗੰਧਕ ਦੀ ਦੀਵਾ ਸਲਾਈ ਘਸਾਈ ਤੇ ਨੀਲੀ ਲਾਟ ਨੇ, ਉਹਦਾ ਕਾਲਖ ਨਾਲ਼ ਕਾਲਾ ਹੋਇਆ ਚਿਹਰਾ ਰੁਸ਼ਨਾ ਦਿੱਤਾ। ਉਸ ਮੇਜ਼ ਤੇ ਪਈ ਮੋਮਬੱਤੀ ਜਗਾਈ ਤੇ ਮੇਰੀ ਨਾਨੀ ਦੇ ਲਾਗੇ ਹੀ ਉਦਾਸ ਉਦਾਸ ਬਹਿ ਗਿਆ।

"ਤੂੰ ਮੂੰਹ-ਹੱਥ ਧੋ ਲੈਣਾ ਸੀ।" ਉਸ ਕਿਹਾ। ਉਹ ਵੀ ਕਾਲਖ ਨਾਲ਼ ਕੱਜੀ ਹੋਈ ਸੀ ਤੇ ਉਸ ਵਿੱਚੋਂ ਧੂੰਏਂ ਦੀ ਮੁਸ਼ਕ ਆ ਰਹੀ ਸੀ।

"ਕਦੇ ਕਦੇ ਰੱਬ ਤੁਹਾਨੂੰ ਆਪਣੀ ਮਿਹਰ ਵਿਖਾਂਦੈ," ਮੇਰੇ ਨਾਨੇ ਨੇ ਹਉਕਾ ਭਰਿਆ। "ਤੁਹਾਨੂੰ ਅਕਲ ਦਾ ਲਿਸ਼ਕਾਰਾ ਵਿਖਾਂਦੈ।"

ਉਸ ਉਹਦੇ ਮੋਢੇ ਉੱਤੇ ਥਾਪੜਿਆ ਤੇ ਕਚੀਚੀ ਨਾਲ਼ ਅੱਗੋਂ ਕਿਹਾ:

"ਭਾਵੇਂ ਕੁੱਝ ਪਲਾਂ ਲਈ, ਕੁੱਝ ਛਿਣ ਲਈ ਈ ਵਿਖਾਏ, ਪਰ ਤਦ ਵੀ ਵਿਖਾਂਦੈ।"

ਨਾਨੀ ਵੀ ਹੱਸੀ ਤੇ ਕੁੱਝ ਕਹਿਣ ਈ ਲੱਗੀ ਸੀ, ਪਰ ਨਾਨੇ ਨੇ ਘੂਰੀ ਵੱਟੀ।

"ਇਸ ਗ੍ਰੈਗਰੀ ਤੋਂ ਖਹਿੜਾ ਛੁਡਾਣਾ ਪਏਗਾ। ਇਹ ਸਭ ਉਹਦੀ ਬੇ-ਪਰਵਾਹੀ ਏ। ਮੂਰਖ ਨੇ ਤਬਾਹੀ ਕਰ ਦਿੱਤੀ ਏ, ਇਹਦਾ ਦਾਣਾ-ਪਾਣੀ ਮੁੱਕ ਗਿਐ। ਯਾਕੋਵ ਬਾਹਰ ਵਰਾਂਡੇ 'ਚ ਈ ਬੈਠਾ ਰੋਈ ਜਾਂਦੈ, ਮੂਰਖ਼। ਜੇ ਤੂੰ ਉਹਦੇ ਕੋਲ ਜਾਵੇਂ ਤਾਂ ਚੰਗੈ...."

ਉਹ ਉੱਠੀ ਤੇ ਆਪਣਾ ਇੱਕ ਹੱਥ ਫੜੀ ਤੇ ਉਂਗਲਾਂ 'ਤੇ ਫੂਕਾਂ ਮਾਰਦੀ ਬਾਹਰ ਚਲੀ ਗਈ।

"ਵੇਖਿਆ ਤਮਾਸ਼ਾ ? ਸ਼ੁਰੂ ਤੋਂ ਅੰਤ ਤੱਕ ?" ਮੇਰੇ ਵੱਲ ਬਿਨਾਂ ਤੱਕਿਆਂ ਮੇਰੇ ਨਾਨੇ ਨੇ ਪੁੱਛਿਆ। "ਆਪਣੀ ਨਾਨੀ ਬਾਰੇ ਤੇਰਾ ਕੀ ਵਿਚਾਰ ਏ ? ਤੇ ਇਹ ਨਾ ਭੁੱਲੀਂ ਕਿ ਉਹ ਇੱਕ ਬੁੱਢੀ ਤੀਵੀਂ ਏ...ਹਾਰੀ ਹੁੱਟੀ ਤੇ ਟੁੱਟੀ ਭੱਜੀ ...ਇਹ ਤੇਰੇ ਲਈ ਸੋਚਣ ਵਾਲੀ ਗੱਲ ਏ ! ਤੇ ਬਾਕੀ ਜਿਹੜੇ ਲੋਕ ਨੇ - ਥੂ ...ਥੂ, ਕੀ ਨੇ ਉਹ !...."

ਉਹ ਹੇਠਾਂ ਨੂੰ ਝੁਕਿਆ ਤੇ ਥੋੜ੍ਹਾ ਚਿਰ ਕੁੱਝ ਨਾ ਬੋਲਿਆ। ਫੇਰ ਉਹ ਉੱਠਿਆ ਤੇ ਮੋਮਬੱਤੀ ਦੀ ਬੱਤੀ ਦਾ ਗੁਲ ਝਾੜਦਿਆਂ ਪੁੱਛਣ ਲੱਗਾ :

"ਤੂੰ ਡਰ ਗਿਆ ਸੈਂ ?"

"ਨਹੀਂ।"

"ਬਹੁਤ ਖ਼ੂਬ ! ਡਰਨ ਵਾਲੀ ਗੱਲ ਈ ਕੋਈ ਨਹੀਂ ਸੀ।"

ਉਸ ਖਿਝਵੀਂ ਹਿੱਲ-ਜੁਲ ਨਾਲ ਆਪਣੀ ਕਮੀਜ਼ ਲਾਹੀ ਤੇ ਖੂੰਜੇ ਵਿੱਚ ਪਈ ਮੂੰਹ-ਹੱਥ ਧੋਣ ਵਾਲੀ ਘੜਵੰਜੀ ਵੱਲ ਚਲਾ ਗਿਆ।

"ਅੱਗ ਲਾਣਾ ਵੀ ਕਿੰਨੀ ਮੂਰਖ਼ਤਾ ਏ ?"

ਉਸ ਆਪਣਾ ਪੈਰ ਧਰਤੀ ਉੱਤੇ ਮਾਰਦਿਆਂ ਉੱਚੀ ਆਵਾਜ਼ ਵਿੱਚ ਕਿਹਾ। "ਜਿਹੜਾ ਅੱਗ ਲਾਏ ਉਹਨੂੰ ਮੂਰਖ਼ ਜਾਂ ਚੋਰ ਵਾਂਗ ਖੁੱਲ੍ਹੇ ਚੌਂਕ ਵਿੱਚ ਲਿਜਾ ਕੇ ਛਾਂਗਿਆ

ਜਾਣਾ ਚਾਹੀਦੈ! ਜੇ ਅਜਿਹੇ ਲੋਕਾਂ ਨਾਲ਼ ਉਹ ਇੰਜ ਕਰਨ ਤਾਂ ਅੱਗੋਂ ਕੋਈ ਅੱਗਾਂ ਨਾ ਲੱਗਣ!.....ਬਿਸਤਰੇ ਵਿੱਚ ਪੈ! ਏਥੇ ਕਾਹਦੇ ਲਈ ਬੈਠੈਂ?"

ਮੈਂ ਚਲਾ ਗਿਆ, ਪਰ ਉਸ ਰਾਤ ਮੈਂ ਸੌਂ ਨਾ ਸਕਿਆ, ਮੈਂ ਅਜੇ ਮਸਾਂ ਬਿਸਤਰੇ ਵਿੱਚ ਈ ਸਾਂ ਕਿ ਇੱਕ ਅਣਮਨੁੱਖੀ ਵਿਰਲਾਪ ਨੇ ਮੈਨੂੰ ਮੁੜ ਸੁਚੇਤ ਕਰ ਦਿੱਤਾ। ਇੱਕ ਵਾਰ ਮੁੜ ਮੈਂ ਰਸੋਈ ਵਿੱਚ ਦੌੜ ਆਇਆ, ਮੈਂ ਆਪਣੇ ਨਾਨੇ ਨੂੰ ਕਮੀਜ਼ੋਂ ਬਿਨਾਂ, ਹੱਥ ਵਿੱਚ ਮੋਮਬੱਤੀ ਫੜੀਂ ਕਮਰੇ ਦੇ ਵਿਚਕਾਰ ਖਲੋਤਾ ਵੇਖਿਆ, ਮੋਮਬੱਤੀ ਕੰਬਦੀ ਪਈ ਸੀ, ਉਹ ਆਪਣੇ ਪੈਰ ਹਿਲਾਂਦਾ ਰਿਹਾ ਪਰ ਉਥੋਂ ਹਿੱਲਿਆ ਨਾ।

"ਮਾਤਾ ਯਾਕੋਵ, ਕੀ ਗੱਲ ਏ?" ਉਸ ਡੂੰਘਾ ਸਾਹ ਖਿੱਚਿਆ।

ਮੈਂ ਛਾਲ ਮਾਰ ਕੇ ਭੱਠੀ ਉੱਤੇ ਚੜ੍ਹ ਗਿਆ ਤੇ ਪਿੱਛੇ ਖੂੰਜੇ ਵਿੱਚ ਦੁਬਕ ਕੇ ਪੈ ਗਿਆ। ਘਰ ਅੰਦਰ ਇੱਕ ਵਾਰ ਮੁੜ ਹਰੇਕ ਸ਼ੈ ਉੱਥਲ-ਪੁੱਥਲ ਹੋ ਗਈ, ਜਿਵੇਂ ਕਿ ਅੱਗ ਵੇਲੇ ਹੋਈ ਸੀ। ਕੂਕਾਂ, ਪਹਿਲਾਂ ਨਾਲ਼ੋਂ ਉਚੇਰੀਆਂ ਤੇ ਵਧੇਰੇ ਤੇਜ਼, ਇੱਕ-ਤਾਲ ਲਹਿਰਾਂ ਦੇ ਰੂਪ ਵਿੱਚ ਕੰਧਾਂ ਤੇ ਛੱਤ ਨਾਲ਼ ਟਕਰਾਂਦੀਆਂ ਪਈਆਂ ਸਨ। ਮੇਰਾ ਨਾਨਾ ਤੇ ਮਾਮਾ ਪਾਗਲਾਂ ਵਾਂਗ ਏਧਰ ਓਧਰ ਨੱਸਣ ਲੱਗ ਪਏ, ਮੇਰੀ ਨਾਨੀ ਨੇ ਰਸੋਈ ਦੇ ਬਾਹਰੋਂ ਉਨ੍ਹਾਂ ਨੂੰ ਲਲਕਾਰਾ ਮਾਰਿਆ। ਗ੍ਰੈਗਰੀ ਨੇ ਉਨ੍ਹਾਂ ਲੱਕੜਾਂ ਨਾਲ਼, ਜਿਹੜੀਆਂ ਉਹ ਭੱਠੀ ਵਿੱਚ ਡਾਹ ਰਿਹਾ ਸੀ, ਬੜਾ ਖੜਾਕ ਪੈਦਾ ਕੀਤਾ। ਉਸ ਕੁੱਝ ਪਾਣੀ ਤੱਤਾ ਕਰਨ ਵਾਲੇ ਢੋਲ ਪਾਣੀ ਨਾਲ਼ ਭਰੇ ਤੇ ਅਸਤਰਾਖ਼ਾਨੀ ਊਠ ਵਾਂਗ ਪੌਣ ਮਾਰਦਾ ਏਧਰ ਓਧਰ ਫਿਰਨ ਲੱਗ ਪਿਆ।

"ਸਭ ਤੋਂ ਪਹਿਲਾਂ ਅੱਗ ਬਲਦੀ ਰੱਖ!" ਮੇਰੀ ਨਾਨੀ ਨੇ ਹੁਕਮ ਦਿੱਤਾ।

ਗ੍ਰੈਗਰੀ ਅੱਗ ਮਘਾਣ ਲਈ ਭੱਠੀ ਉੱਤੇ ਚੜ੍ਹਿਆ ਤੇ ਮੇਰਾ ਪੈਰ ਛੋਹ ਲਿਆ ਤੇ ਡਰ ਨਾਲ਼ ਚੀਕਿਆ:

"ਕੌਣ ਏਂ ਏਥੇ? ਫੂਹ, ਤੂੰ ਕੇਡਾ ਤ੍ਰਾਹ ਕੱਢ ਦਿੱਤਾ ਮੇਰਾ। ਜਿੱਥੇ ਤੇਰਾ ਕੋਈ ਕੰਮ ਨਾ ਹੋਵੇ ਓਥੇ ਤੂੰ ਹਮੇਸ਼ਾ ਹੁੰਨੈ!"

"ਗੱਲ ਕੀ ਏ?"

"ਤੇਰੀ ਮਾਮੀ ਨਤਾਲੀਆ ਨੂੰ ਨਿਆਣਾ-ਨਿੱਕਾ ਹੁੰਦੈ।" ਭੱਠੀ ਤੋਂ ਥੱਲੇ ਛਾਲ ਮਾਰਦਿਆਂ ਉਸ ਹੌਲੀ ਜਿਹੀ ਜੁਆਬ ਦਿੱਤਾ।

ਮੈਨੂੰ ਯਾਦ ਸੀ ਕਿ ਮੇਰੀ ਮਾਂ ਨੇ ਨਿਆਣਾ ਜੰਮਣ ਵੇਲੇ ਇੰਜ ਚੀਕ-ਚਿਹਾੜਾ ਨਹੀਂ ਸੀ ਪਾਇਆ। ਜਦੋਂ ਗ੍ਰੈਗਰੀ ਨੇ ਪਾਣੀ ਦੇ ਢੋਲ ਭੱਠੀ ਉੱਤੇ ਰੱਖ ਦਿੱਤੇ, ਉਹ ਚੜ੍ਹ ਕੇ ਮੇਰੇ ਕੋਲ ਆ ਗਿਆ ਤੇ ਆਪਣੀ ਜੇਬ ਵਿੱਚੋਂ ਚਿਲਮ ਕੱਢ ਲਈ।

"ਅੱਖਾਂ ਨੂੰ ਰਾਜ਼ੀ ਕਰਨ ਲਈ ਪੀਣ ਲੱਗ ਪਿਆ ਸਾਂ," ਉਸ ਮੈਨੂੰ ਚਿਲਮ ਵਿਖਾਂਦਿਆਂ ਕਿਹਾ। "ਤੇਰੀ ਨਾਨੀ ਨਸਵਾਰ ਸੁੰਘਣ ਲਈ ਕਹਿੰਦੀ ਏ, ਪਰ ਮੇਰੀ ਜਾਚੇ ਤਮਾਕੂ ਪੀਣਾ ਚੰਗੇਰੈ।"

ਉਹ ਭੱਠੀ ਦੇ ਕੰਢੇ ਉੱਤੋਂ ਪੈਰ ਹਿਲਾਂਦਾ ਬਹਿ ਗਿਆ ਤੇ ਮੋਮਬੱਤੀ ਦੀ ਮਰਨਊ ਰੌਸ਼ਨੀ ਵੱਲ ਇੱਕ-ਟਿਕ ਝਾਕਣ ਲੱਗ ਪਿਆ, ਉਹਦਾ ਕੰਨ ਤੇ ਗੱਲ੍ਹ ਕਾਲਖ ਨਾਲ਼ ਅੱਟੇ

ਹੋਏ ਸਨ, ਉਹਦੀ ਕਮੀਜ਼ ਪਾਟੀ ਹੋਈ ਸੀ, ਜਿਸ ਕਰਕੇ ਮੈਂ ਉਹਦੀਆਂ ਕੜਿਆਂ ਵਾਂਗ ਬਾਹਰ ਨਿੱਕਲੀਆਂ ਪਸਲੀਆਂ ਵੇਖ ਲਈਆਂ ਸਨ। ਉਹਦੀ ਐਨਕ ਦਾ ਇੱਕ ਸ਼ੀਸ਼ਾ ਟੁੱਟ ਗਿਆ ਸੀ ਤੇ ਇੱਕ ਵੱਡਾ ਸਾਰਾ ਟੁਕੜਾ ਡਿੱਗ ਪਿਆ ਸੀ, ਇਸ ਵਿੱਚੋਂ ਉਹਦੀ ਧੁੰਦਲੀ ਸੂਹੀ ਅੱਖ ਇੱਕ ਚਟਾਕ ਵਾਂਗ ਦਿਸਦੀ ਸੀ।

ਉਸ ਪੱਤੀ ਦੇ ਤਮਾਕੂ ਨਾਲ਼ ਚਿਲਮ ਭਰੀ ਤੇ ਤੀਵੀਂ ਦੀਆਂ ਕੁਰਾਹਟਾਂ ਸੁਣਦਾ, ਆਪਣੇ-ਆਪ ਨਾਲ਼ ਗੁੰਣ-ਗੁੰਣ ਕਰਦਾ ਬੈਠਾ ਰਿਹਾ, ਜਿਵੇਂ ਕਿਤੇ ਤਕੜਾ ਸ਼ਰਾਬੀ ਹੋਇਆ ਹੋਇਆ ਹੋਵੇ:

"ਲੱਗਦੈ ਤੇਰਾ ਨਾਨੀ ਥੋੜ੍ਹੀ ਬਹੁਤ ਸੜ ਈ ਗਈ ਏ। ਹੁਣ ਉਹ ਨਵੇਂ ਜੰਮੇ ਬਾਲ ਨੂੰ ਕਿਵੇਂ ਸੰਭਾਲੇਗੀ ? ਸੁਣਦੈਂ ਤੇਰੀ ਮਾਮੀ ਦੀ ਕੀ ਹਾਲਤ ਏ ? ਉਹਨੂੰ ਉਹ ਉੱਕਾ ਭੁੱਲ ਗਏ ਸਨ, ਉਹ ਅੱਗ ਲੱਗਣ ਸਾਰ ਈ ਕੁਰਾਹਣ ਲੱਗ ਪਈ ਸੀ – ਤ੍ਰਾਹ ਨਿੱਕਲ ਗਿਆ ਸੀ ਉਹਦਾ। ਰਤਾ ਧਿਆਨ ਕਰ, ਜੀਉਂਦੇ ਜੀਅ ਨੂੰ ਦੁਨੀਆਂ ਵਿਖਾਣਾ ਕਿੱਡਾ ਔਖੈ ਤੇ ਅਜੇ ਵੀ ਕੋਈ ਤੀਵੀਂ ਨੂੰ ਕੁੱਝ ਨਹੀਂ ਗਿਣਦਾ। ਪਰ ਤੀਵੀਂ ਦਾ ਸਤਿਕਾਰ ਹੋਣਾ ਚਾਹੀਦੈ – ਉਹ ਇੱਕ ਮਾਂ ਏਂ – ਤੇ ਤੂੰ ਇਹ ਗੱਲ ਕਦੇ ਨਾ ਭੁੱਲੀਂ !"

ਮੈਂ ਊਂਘਣ ਲੱਗ ਪਿਆ ਸਾਂ, ਪਰ ਮਾਮੇ ਮਿਖ਼ਾਈਲ ਦੀਆਂ ਸ਼ਰਾਬੀਆਂ ਵਾਲੀਆਂ ਕੂਕਾਂ, ਆਮ ਰੌਲੇ ਰੱਪੇ ਤੇ ਬੂਹਿਆਂ ਦੇ ਖੁੱਲ੍ਹਣ – ਵੱਜਣ ਦੇ ਖੜਾਕ ਨੇ ਮੈਨੂੰ ਸੁਚੇਤ ਕਰ ਦਿੱਤਾ। ਮੈਂ ਇਹ ਓਪਰੇ ਸ਼ਬਦ ਬੋਲੀਂਦੇ ਸੁਣੇ:

"ਸਵਰਗ ਦੇ ਦੁਆਰ ਚੁਫਾਲ ਖੁੱਲ੍ਹਣ ਦਾ ਵੇਲੈ...."

"ਉਹਨੂੰ ਦੀਵੇ ਦੇ ਤੇਲ ਵਿੱਚ ਥੋੜ੍ਹੀ ਜਿਹੀ ਸ਼ਰਾਬ ਰਲਾ ਕੇ ਦਿਓ, ਅੱਧਾ ਗਿਲਾਸ ਤੇਲ ਦਾ, ਅੱਧਾ ਗਿਲਾਸ ਸ਼ਰਾਬ ਦਾ ਤੇ ਇੱਕ ਵੱਡਾ ਚਮਚ ਕਾਲਖ...."

"ਮੈਨੂੰ ਉਹਨੂੰ ਇੱਕ ਵਾਰ ਵੇਖ ਲੈਣ ਦਿਓ।" ਮਾਮਾ ਮਿਖ਼ੇਲ ਆਖੀ ਜਾ ਰਿਹਾ ਸੀ।

ਉਹ ਲੱਤਾਂ ਫੈਲਾਈ ਬੈਠਾ ਉਨ੍ਹਾਂ ਦੇ ਵਿਚਕਾਰ ਥੁੱਕੀ ਜਾਂਦਾ ਸੀ ਤੇ ਫ਼ਰਸ਼ 'ਤੇ ਹੱਥ ਮਾਰੀ ਜਾਂਦਾ ਸੀ। ਭੱਠੀ ਉੱਤੇ ਸੇਕ ਅਸਹਿ ਹੋ ਗਿਆ ਸੀ ਜਿਸ ਕਰਕੇ ਮੈਂ ਹੇਠਾਂ ਉੱਤਰ ਆਇਆ। ਤੇ ਜਦੋਂ ਮੈਂ ਆਪਣੇ ਮਾਮੇ ਕੋਲ ਗਿਆ ਤਾਂ ਉਸ ਮੇਰੀ ਲੱਤ ਫੜ ਕੇ ਇੰਜ ਹਜੋਕਾ ਮਾਰਿਆ ਕਿ ਮੈਂ ਡਿੱਗ ਪਿਆ ਤੇ ਮੇਰਾ ਸਿਰ ਫ਼ਰਸ਼ ਨਾਲ਼ ਜਾ ਵੱਜਿਆ।

"ਮੂਰਖ !" ਮੈਂ ਚੀਕਿਆ।

ਉਹ ਉੱਛਲ ਕੇ ਖੜ੍ਹਾ ਹੋ ਗਿਆ ਤੇ ਮੈਨੂੰ ਧੂ ਕੇ ਹਵਾ ਵਿੱਚ ਉਛਾਲਦਾ ਗੱਜਿਆ:

"ਮੈਂ ਤੈਨੂੰ ਭੱਠੀ ਨਾਲ਼ ਪਟਕਾ ਕੇ ਫਿਹ ਸੁੱਟਾਂਗਾ !"

ਜਦੋਂ ਮੈਨੂੰ ਸੁਰਤ ਆਈ, ਮੈਂ ਬੈਠਕ ਵਿੱਚ ਨਾਨੇ ਦੇ ਗੋਡਿਆਂ ਉੱਤੇ ਪਿਆ ਸਾਂ। ਉਹ ਮੈਨੂੰ ਅਗਾਂਹ-ਪਿਛਾਂਹ ਝੁਲਾਂਦਾ ਮੂਰਤੀਆਂ ਵਾਲੇ ਖੂੰਜੇ ਵਿੱਚ ਬੈਠਾ ਸੀ, ਉਹਦੀਆਂ ਅੱਖਾਂ ਛੱਤ ਉੱਤੇ ਗੱਡੀਆਂ ਹੋਈਆਂ ਸਨ ਤੇ ਬਰੜਾ ਰਿਹਾ ਸੀ:

"ਸਾਨੂੰ ਕੋਈ ਮਾਫ਼ੀ ਨਹੀਂ ਦਿੱਤੀ ਜਾਏਗੀ, ਸਾਡੇ 'ਚੋਂ ਕਿਸੇ ਨੂੰ ਵੀ...."

ਉਹਦੇ ਸਿਰ ਉੱਤੇ ਮੂਰਤੀਆਂ ਦੀ ਜੋਤ ਲਿਸ਼ਕਦੀ ਬਲ ਰਹੀ ਸੀ ਤੇ ਕਮਰੇ ਦੇ ਵਿਚਕਾਰ ਮੇਜ਼ ਉੱਤੇ ਮੋਮਬੱਤੀ ਜਗਾਈ ਹੋਈ ਸੀ, ਜਦੋਂ ਕਿ ਸਿਆਲੇ ਦੀ ਧੁੰਦਲੀ ਸਵੇਰ ਖਿੜਕੀ ਵਿੱਚ ਝਾਕ ਰਹੀ ਸੀ।

"ਕੀ ਦੁਖਦੈ ?" ਮੇਰੇ ਉੱਤੇ ਝੁਕਦਿਆਂ ਨਾਨੇ ਨੇ ਪੁੱਛਿਆ।

ਸਭ ਕੁੱਝ ਦੁਖਦਾ ਸੀ। ਮੇਰਾ ਸਿਰ ਭਾਰਾ ਭਾਰਾ, ਮੇਰੀ ਦਿਹ ਸਿੱਕੇ ਵਾਂਗ ਨਿੱਗਰ ਸੀ, ਪਰ ਮੈਂ ਏਸ ਬਾਰੇ ਗੱਲ ਨਹੀਂ ਸੀ ਕਰਨਾ ਚਾਹੁੰਦਾ - ਮੇਰੇ ਆਸੀਂ ਪਾਸੀਂ ਹਰੇਕ ਸ਼ੈ ਏਡੀ ਓਪਰੀ ਸੀ, ਅਣਜਾਣੇ ਲੋਕ ਕਮਰੇ ਵਿੱਚ ਸਭ ਤੋਂ ਵਧੀਕ ਕੁਰਸੀਆਂ ਮੱਲੀ ਬੈਠੇ ਸਨ-ਇੱਕ ਵੈਂਗਣੀ ਪੁਸ਼ਾਕ ਵਾਲਾ ਪਾਦਰੀ, ਇੱਕ ਫੌਜੀ ਵਰਦੀ ਤੇ ਐਨਕ ਤੇ ਧੌਲ-ਸਿਰਾ ਬੁੱਢਾ ਆਦਮੀ ਤੇ ਕਈ ਹੋਰ; ਉਹ ਸਾਰੇ, ਕਾਠ ਦੀਆਂ ਮੂਰਤਾਂ ਵਾਂਗ ਅਹਿੱਲ ਬੈਠੇ ਸਨ, ਜਿਵੇਂ ਕਿਸੇ ਚੀਜ਼ ਨੂੰ ਉਡੀਕਦੇ ਜੰਮ ਗਏ ਹੋਣ। ਸਾਰੇ ਕਿਤੇ ਨੇੜੇ ਈ ਹੁੰਦੀ ਪਾਣੀ ਦੀ ਛਪੜ-ਛਪੜ ਸੁਣ ਰਹੇ ਸਨ। ਮਾਮਾ ਯਾਕੋਵ ਦਰਵਾਜ਼ੇ ਦੇ ਵਿਚਕਾਰ, ਹੱਥ ਪਿੱਠ ਪਿੱਛੇ ਕਰੀ ਬਿਲਕੁਲ ਸਿੱਧਾ ਖਲੋਤਾ ਸੀ।

"ਇਹਨੂੰ ਬਿਸਤਰੇ 'ਤੇ ਲਿਜਾਈਂ, ਯਾਕੋਵ।" ਮੇਰੇ ਨਾਨੇ ਨੇ ਕਿਹਾ।

ਮੇਰੇ ਮਾਮੇ ਨੇ ਮੈਨੂੰ ਸੈਨਤ ਮਾਰੀ ਤੇ ਅਸੀਂ ਪੋਲੇ-ਪੈਰੀਂ ਤੁਰਦੇ ਮੇਰੀ ਨਾਨੀ ਦੇ ਕਮਰੇ ਵੱਲ ਚੱਲੇ ਗਏ। ਜਦੋਂ ਮੈਂ ਬਿਸਤਰੇ ਵਿੱਚ ਲੇਟਿਆ, ਉਸ ਹੌਲੀ ਜਿਹੀ ਕਿਹਾ:

"ਤੇਰੀ ਮਾਮੀ ਨਤਾਲੀਆ ਮਰ ਗਈ ਏ....."

ਇਸ ਨਾਲ਼ ਮੈਨੂੰ ਕੋਈ ਹੈਰਾਨੀ ਨਾ ਹੋਈ—ਕਿਉਂਕਿ ਕੁੱਝ ਚਿਰ ਤੋਂ ਉਹ ਘਰ ਵਿੱਚ ਕਿਤੇ ਨਹੀਂ ਸੀ ਦਿਸਦੀ—ਨਾ ਕਦੇ ਰਸੋਈ ਵਿੱਚ ਆਈ ਸੀ ਨਾ ਮੇਜ਼ ਉੱਤੇ ਆਪਣੇ ਖਾਣੇ ਲਈ।

"ਨਾਨੀ ਕਿੱਥੇ ਏ ?"

"ਓਥੇ ਅੰਦਰ।" ਉਸ ਹੱਥ ਦੇ ਇਸ਼ਾਰੇ ਨਾਲ਼ ਜੁਆਬ ਦਿੱਤਾ। ਉਹ ਜਿਵੇਂ ਆਇਆ ਸੀ ਓਵੇਂ ਚਲਾ ਗਿਆ-ਨੰਗੇ ਪੈਰੀਂ ਪੋਲੇ-ਪੈਰੀਂ ਤੁਰਦਿਆਂ।

ਮੈਂ ਬੇਚੈਨੀ ਨਾਲ਼ ਆਪਣੇ ਆਸੀਂ-ਪਾਸੀਂ ਝਾਕਦਾ ਬਿਸਤਰੇ ਵਿੱਚ ਪਿਆ ਸਾਂ। ਕਾਲੇ, ਬਜ਼ੁਰਗਵਾਰ ਚਿਹਰੇ ਖਿੜਕੀ ਦੇ ਸ਼ੀਸ਼ੇ ਨਾਲ਼ ਚਿਪਕੇ ਹੋਏ ਸਨ; ਮੇਰੀ ਨਾਨੀ ਦੇ ਕੱਪੜੇ ਖੂੰਜੇ ਵਿੱਚ, ਟਰੰਕ ਉੱਤੋਂ ਦੀ ਟੰਗੇ ਹੋਏ ਸਨ - ਮੈਂ ਇਹ ਜਾਣਦਾ ਸਾਂ, ਪਰ ਤਦੋਂ ਮੈਨੂੰ ਇੰਜ ਜਾਪਦਾ ਸੀ ਕਿ ਕੱਪੜੇ ਕੋਈ ਜੀਉਂਦੀ ਸ਼ੈ ਸਨ ਤੇ ਓਥੇ ਪਰਛਾਂਵਿਆਂ ਵਿੱਚ ਭਰਮਾ ਰਹੇ ਸਨ। ਮੈਂ ਇੱਕ ਅੱਖ ਬੂਹੇ ਵੱਲ ਨੰਗੀ ਰੱਖ ਕੇ ਸਰਹਾਣੇ ਵਿੱਚ ਸਿਰ ਲੁਕਾ ਲਿਆ; ਮੈਂ ਚਾਹੁੰਦਾ ਸਾਂ ਕਿ ਛਾਲ ਮਾਰਾਂ ਤੇ ਦੂਰ ਕਿਤੇ ਨੱਸ ਜਾਵਾਂ; ਕਮਰੇ ਵਿੱਚ ਬੜੀ ਗਰਮੀ ਸੀ, ਤੇ ਘਰ ਗਲ-ਘੋਟੂ ਮੁਸ਼ਕ ਨਾਲ਼ ਭਰਿਆ ਹੋਇਆ ਸੀ, ਜੋ ਮੈਨੂੰ ਇਸ ਗੱਲ ਦੀ ਯਾਦ ਦੁਆਂਦਾ ਸੀ ਕਿ ਸਿਗਾਨੋਕ ਕਿਵੇਂ ਮੋਇਆ ਸੀ ਤੇ ਉਸ ਦਾ ਲਹੂ ਰਸੋਈ ਦੇ ਫ਼ਰਸ਼ ਉੱਤੇ ਕਿਵੇਂ ਵਗਿਆ ਸੀ। ਮੇਰਾ ਸਿਰ ਤੇ ਸ਼ੈਦ ਦਿਲ ਵੀ ਸੁੱਜੇ ਹੋਏ ਜਾਪਦੇ ਸਨ; ਹਰੇਕ ਸ਼ੈ ਜੋ ਮੈਂ ਉਸ ਘਰ ਵਿੱਚ ਵੇਖ ਚੁੱਕਾ ਸਾਂ, ਮੇਰੇ ਵਿੱਚੋਂ ਦੀ ਸਿਆਲੀ-ਸੜਕ ਉੱਤੋਂ ਲੰਘਦੀ ਬਰਫ਼-ਰੇੜ੍ਹੀ ਵਾਂਗ, ਮੈਨੂੰ ਹੇਠ

ਦੱਬਦੀ ਤੇ ਮੇਰਾ ਨਾਂ ਨਿਸ਼ਾਨ ਮਿਟਾਂਦੀ, ਧਰੀਕਦੀ ਤੁਰੀ ਜਾਂਦੀ ਸੀ.....

ਹੌਲੀ ਹੌਲੀ ਕਮਰੇ ਦਾ ਬੂਹਾ ਖੁੱਲ੍ਹਿਆ ਤੇ ਮੇਰੀ ਨਾਨੀ ਅੰਦਰ ਆਈ। ਬੂਹੇ ਨੂੰ ਆਪਣੇ ਮੋਢੇ ਦਾ ਧੱਕਾ ਦੇ ਕੇ ਬੰਦ ਕਰਦਿਆਂ, ਇਹਦੇ ਨਾਲ਼ ਲੱਗੀ, ਮੂਰਤੀਆਂ ਦੀ ਜੋਤ ਦੀ ਨੀਲੀ ਲਾਟ ਵੱਲ ਬਾਹਾਂ ਖਿਲਾਰੀ ਝੁਕੀ ਰਹੀ।

"ਮੇਰੇ ਨਿਮਾਣੇ ਹੱਥ....ਇਹ ਕਿੰਜ ਜ਼ਖ਼ਮੀ ਹੋ ਗਏ ਨੇ...." ਉਸ ਉਦਾਸ, ਨਿਆਣਿਆਂ ਵਰਗੀ ਆਵਾਜ਼ ਵਿੱਚ ਹੌਲੀ ਜਿਹੀ ਆਖਿਆ।

5

ਜਾਇਦਾਦ ਦੀ ਵੰਡ ਓਸੇ ਬਸੰਤ ਵਿੱਚ ਹੋ ਗਈ; ਯਾਕੋਵ ਸ਼ਹਿਰ ਈ ਰਿਹਾ ਤੇ ਮਿਖ਼ੇਲ ਦਰਿਆਓਂ ਪਾਰ ਚਲਾ ਗਿਆ। ਮੇਰੇ ਨਾਨੇ ਨੇ ਪੋਲੇਵਾਇਆ ਗਲੀ ਵਿੱਚ ਆਪਣੇ ਲਈ ਇੱਕ ਵਧੀਆ ਮਕਾਨ ਖ਼ਰੀਦ ਲਿਆ, ਜਿਸ ਵਿੱਚ ਹੇਠਾਂ ਇੱਕ ਸ਼ਰਾਬਖ਼ਾਨਾ ਤੇ ਖਪਰੈਲ ਦਾ ਇੱਕ ਨਿੱਘਾ ਜਿਹਾ ਕਮਰਾ ਸੀ। ਇੱਕ ਬਾਗ਼ ਸੀ ਜਿੱਥੋਂ ਪਹਾੜੀ ਨਾਲ਼ਾ ਵਿਖਾਈ ਦਿੰਦਾ ਸੀ ਤੇ ਇਹਦੇ ਆਲੇ ਦੁਆਲੇ ਬੈਂਤ ਦਾ ਸੰਘਣਾ ਜੰਗਲ ਸੀ।

"ਢੇਰ ਛਮਕਾਂ!" ਜਦੋਂ ਅਸੀਂ ਇਕੱਠੇ ਬਾਗ਼ ਦੀ ਵੇਖ ਭਾਲ ਲਈ, ਨਰਮ, ਖਰੀਆਂ ਹੋਈਆਂ ਪਟੜੀਆਂ ਉੱਤੋਂ ਦੀ ਤੁਰੇ ਜਾਂਦੇ ਸਾਂ, ਮੇਰੇ ਨਾਨੇ ਨੇ ਮੇਰੇ ਵੱਲ ਅੱਖ ਦਾ ਖ਼ੁਸ਼-ਟਿਮਕਾਰਾ ਮਾਰਦਿਆਂ ਆਖਿਆ, "ਛੇਤੀ ਈ ਮੈਂ ਤੈਨੂੰ ਪੜ੍ਹਾਣ ਲੱਗਣਾ, ਉਦੋਂ ਇਹ ਚੰਗਾ ਕੰਮ ਸਾਰਨਗੀਆਂ।"

ਸਾਰਾ ਘਰ ਕਿਰਾਏਦਾਰਾਂ ਨਾਲ਼ ਭਰਿਆ ਹੋਇਆ ਸੀ, ਮੇਰੇ ਨਾਨੇ ਨੇ ਆਪਣੇ ਲਈ ਤੇ ਮਹਿਮਾਨਾਂ ਦੀ ਆਓ-ਭਗਤ ਲਈ ਉਤਲੀ ਛੱਤ ਉੱਤੇ ਸਿਰਫ਼ ਇੱਕ ਵੱਡਾ ਕਮਰਾ ਰੱਖਿਆ ਸੀ, ਮੇਰੀ ਨਾਨੀ ਨੂੰ ਤੇ ਮੈਨੂੰ ਦਬਕੇ ਵਿੱਚ ਥਾਂ ਮਿਲੀ ਸੀ। ਇਸ ਕਮਰੇ ਦੀ ਖਿੜਕੀ ਗਲੀ ਵੱਲ ਖੁੱਲ੍ਹਦੀ ਸੀ, ਤੇ ਇਸ ਵਿੱਚੋਂ ਝੁਕ ਕੇ ਮੈਂ, ਆਥਣੇ ਤੇ ਛੁੱਟੀ ਵਾਲੇ ਦਿਨੀਂ ਸ਼ਰਾਬਖ਼ਾਨੇ ਵਿੱਚੋਂ ਨਿੱਕਲਦੇ ਸ਼ਰਾਬੀਆਂ ਨੂੰ ਵੇਖ ਸਕਦਾ ਸਾਂ। ਉਹ ਰੌਲਾ-ਰੱਪਾ ਪਾਂਦੇ, ਨਾਲ਼ੇ ਵਿੱਚ ਡਿੱਗਦੇ, ਗਲੀ ਵਿੱਚ ਲੜਖੜਾਂਦੇ ਜਾਂਦੇ। ਕਦੇ ਕਦੇ ਉਨ੍ਹਾਂ ਨੂੰ ਸ਼ਰਾਬਖ਼ਾਨੇ ਵਿੱਚੋਂ ਆਟੇ ਦੀਆਂ ਬੋਰੀਆਂ ਵਾਂਗ ਬਾਹਰ ਸੁੱਟਿਆ ਜਾਂਦਾ, ਪਰ ਉਹ ਹਮੇਸ਼ਾਂ ਬੂਹੇ ਵੱਲ ਘਿਸਰਦੇ ਆਉਂਦੇ ਜਿਹੜਾ ਕੱਚ ਦੀ ਚਿਰਕ ਚਿਰਕ ਤੇ ਜੰਗਾਲੀ ਭਾਉਣੀ ਦੀ ਚੀਕ ਨਾਲ਼ ਫਾੜ ਕਰਕੇ ਅੜ ਜਾਂਦਾ। ਫੇਰ ਲੜਾਈ ਸ਼ੁਰੂ ਹੋ ਪੈਂਦੀ। ਇਹ ਸਭ ਕੁੱਝ ਉੱਤੋਂ ਵੇਖਣਾ ਦਿਲ-ਭੁਲਾਉਣਾ ਹੁੰਦਾ ਸੀ। ਰੋਜ਼ ਸਵੇਰੇ ਮੇਰਾ ਨਾਨਾ ਆਪਣੇ ਪੁੱਤਰਾਂ ਦੀਆਂ ਦੁਕਾਨਾਂ ਉੱਤੇ ਉਨ੍ਹਾਂ ਨੂੰ ਕੰਮ ਤੋਰਨ ਵਿੱਚ ਮਦਦ ਦੇਣ ਲਈ ਜਾਂਦਾ, ਆਥਣੇ ਥੱਕਿਆ ਤੇ ਉਦਾਸ ਤੇ ਖਿਝਿਆ ਖਿਝਿਆ ਮੁੜਦਾ।

ਮੇਰੀ ਨਾਨੀ ਸਾਰਾ ਦਿਨ, ਅਣਦਿਸਦੇ ਸਪਰਿੰਗਾਂ ਨਾਲ਼ ਚਲਦੇ ਲਾਟੂ ਵਾਂਗ ਨੱਸਦਿਆਂ ਸਿਊਂਦੀ-ਪਰੋਂਦੀ, ਰੋਟੀ ਪਕਾਂਦੀ ਤੇ ਬਾਗ਼ ਵਿੱਚ ਗੋਡੀ ਕਰਦੀ ਰਹਿੰਦੀ। ਉਹ ਨਸਵਾਰ ਲੈ ਕੇ ਜ਼ੋਰ ਨਾਲ਼ ਨੱਕ ਸੁਣਕਦੀ ਤੇ ਮੁੜ੍ਹਕੇ ਨਾਲ਼ ਭਿੱਜਾ ਮੂੰਹ ਪੂੰਝਦਿਆਂ ਆਖਦੀ:

"ਅਖ਼ੀਰ ਅਸੀਂ ਸ਼ਾਂਤ ਜ਼ਿੰਦਗੀ ਵਿੱਚ ਆ ਈ ਗਏ ਆਂ, ਅਲਈਓਸ਼ੇ, ਮੇਰਿਆ ਗੋਲਿਆ ਕਬੂਤਰਾ! ਹੁਣ ਸਾਡੇ ਲਈ ਹਰੇਕ ਸ਼ੈ ਏਨੀਂ ਸੁਹਾਣੀ ਏਂ, ਸ਼ੁਕਰ ਏ ਪਵਿੱਤਰ ਕੁਆਰੀ

ਦਾ।”

ਪਰ ਮੈਨੂੰ ਸਾਡੀ ਜ਼ਿੰਦਗੀ ਬਹੁਤ ਸ਼ਾਂਤ ਨਹੀਂ ਸੀ ਲੱਗਦੀ। ਸਵੇਰ ਤੋਂ ਰਾਤ ਤੱਕ ਕਿਰਾਏਦਾਰ ਵਿਹੜੇ ਵਿੱਚ ਤੇ ਘਰ ਅੰਦਰੋਂ ਈ ਨੱਸੇ ਫਿਰਦੇ ਰਹਿੰਦੇ, ਗੁਆਂਢੀ ਹਰ ਵੇਲੇ ਕਿਧਰੇ ਨੱਸਦੇ-ਭੱਜਦੇ, ਹਰ ਵੇਲੇ ਕਾਸੇ ਨਾ ਕਾਸੇ ਲਈ ਪਛੜੇ ਹੋਏ, ਹਰ ਵੇਲੇ ਕਾਸੇ ਨਾ ਕਾਸੇ ਲਈ ਤਿਆਰ ਹੋਏ, ਅੰਦਰ ਤੁਰੇ ਆਉਂਦੇ।

"ਅਕੁਲੀਨਾ ਇਵਾਨੋਵਨਾ!" ਉਹ ਮੇਰੀ ਨਾਨੀ ਨੂੰ ਬੁਲਾਂਦੇ।

ਤੇ ਅਕੁਲੀਨਾ ਇਵਾਨੋਵਨਾ ਆਪਣੇ ਸੁਹਿਰਦ ਢੰਗ ਵਿੱਚ ਉਨ੍ਹਾਂ ਸਾਰਿਆਂ ਅੱਗੇ ਮੁਸਕ੍ਰਾਂਦੀ ਤੇ ਅੰਗੂਠੇ ਨਾਲ਼ ਨੱਕ ਵਿੱਚ ਨਸਵਾਰ ਚਾੜ੍ਹਦਿਆਂ ਤੇ ਇੱਕ ਵੱਡੇ ਲਾਲ ਡੱਬੀਆਂ ਵਾਲੇ ਰੁਮਾਲ ਨਾਲ਼ ਸਾਫ਼ ਤਰ੍ਹਾਂ ਇਹਨੂੰ ਪੂੰਝਦਿਆਂ, ਸਾਰਿਆਂ ਦੀ ਗੱਲ ਧਿਆਨ ਨਾਲ਼ ਸੁਣਦੀ।

"ਜੂੰਆਂ ਦਾ ਫਸਤਾ ਵੱਢਣੈਂ?" ਉਹ ਆਖਦੀ। "ਜੂੰਆਂ ਤੋਂ ਖਹਿੜਾ ਛੁਡਾਣ ਲਈ ਅਕਸਰ ਤੁਸੀਂ ਗ਼ੁਸਲਖ਼ਾਨੇ ਵਿੱਚ ਨਹਾਇਆ ਧੋਇਆ ਜ਼ਰੂਰ ਕਰੋ, ਮੇਰੇ ਪਿਆਰਿਓ ਤੇ ਪਿਪਰਮਿੰਟ ਦੇ ਤੇਲ ਦਾ ਭਫ਼ਾਰਾ ਲੈਣਾ ਸਭ ਤੋਂ ਚੰਗੈ। ਪਰ ਜੇ ਜੂੰਆਂ ਚਮੜੀ ਦੇ ਵਿੱਚ ਹੋਣ ਤਾਂ ਇੱਕ ਚਮਚਾ ਬਤਖ਼ ਦੀ ਚਰਬੀ ਲਓ-ਬਿਲਕੁਲ ਖ਼ਾਲਸ-ਇੱਕ ਚਮਚਾ ਪਾਰੇ ਦਾ ਸਤ, ਤੇ ਤਿੰਨ ਬੂੰਦਾਂ ਪਾਰੇ ਦੀਆਂ, ਇਹਨੂੰ ਚੀਨੀ ਦੇ ਖਰਲ ਨਾਲ਼ ਸੱਤ ਵਾਰੀ ਚੰਗੀ ਤਰ੍ਹਾਂ ਰਲਾ ਲਵੋ। ਇਹਦੇ ਲਈ ਕਦੇ ਵੀ ਹੱਡੀ ਜਾਂ ਲੱਕੜ ਦਾ ਚਮਚਾ ਨਹੀਂ ਵਰਤਣਾ, ਨਹੀਂ ਤਾਂ ਪਾਰਾ ਵਿਅਰਥ ਚਲਾ ਜਾਏਗਾ, ਤੇ ਕਦੇ ਵੀ ਇਹਨੂੰ ਤਾਂਬਾ ਜਾਂ ਚਾਂਦੀ ਨਾ ਛੁਹਾਓ-ਇਹ ਬੜੀ ਹਾਨੀਕਾਰਕ ਏ।"

ਕਦੇ ਕਦੇ ਧਿਆਨ ਨਾਲ਼ ਵੇਖ-ਕਿਆਸ ਕੇ ਉਹ ਆਖਦੀ:

"ਸਭ ਤੋਂ ਚੰਗੀ ਗੱਲ ਏ ਤੂੰ ਪੀਰ ਆਸਫ ਕੋਲ ਮੱਠ ਵਿੱਚ ਚਲੀ ਜਾ, ਮੇਰੀ ਚੰਗੀ ਭੈਣ! ਤੇਰੇ ਸੁਆਲ ਦਾ ਜੁਆਬ ਮੇਰੇ ਵੱਸ ਦਾ ਨਹੀਂ।"

ਉਹ ਦਾਈ ਦਾ ਕੰਮ ਨਿਭਾਂਦੀ, ਘਰੇਲੂ ਝਗੜਿਆਂ ਵਿੱਚ ਵਿਚੋਲੀ ਬਣਦੀ, ਬਿਮਾਰ ਨਿਆਣਿਆਂ ਦੀ ਦੁਆ-ਬੂਟੀ ਕਰਦੀ, "ਕੁਆਰੀ ਦੀ ਸੁਪਨਾ" ਸੁਣਾਂਦੀ ਤਾਂ ਜੋ ਤੀਵੀਂਆਂ "ਚੰਗੇ ਭਾਗਾਂ ਲਈ" ਇਹਨੂੰ ਸਿੱਖ ਸਕਣ ਤੇ ਘਰ ਦੇ ਹੋਰ ਕੰਮ-ਧੰਦਿਆਂ ਦੇ ਮਾਮਲਿਆਂ ਵਿੱਚ ਵੀ ਸਲਾਹ ਦਿੰਦੀ:

"ਖੀਰੇ ਜਦੋਂ ਆਚਾਰ ਪਾਣ ਵਾਲੇ ਹੋਣ, ਉਨ੍ਹਾਂ ਦਾ ਪਤਾ ਆਪੇ ਲੱਗ ਜਾਂਦੈ, ਮੂੰਹੋਂ ਬੋਲਣ ਲੱਗ ਜਾਂਦੇ ਨੇ ਉਹ, ਜਦੋਂ ਉਹ ਸੌਂਧੀ ਸੌਂਧੀ ਮਹਿਕ ਦੇਣੋਂ ਹਟ ਜਾਣ, ਓਦੋਂ ਇਨ੍ਹਾਂ ਨੂੰ ਪਾਣ ਦਾ ਵੇਲਾ ਹੁੰਦੈ। ਕਵਾਸ* ਸ਼ਰਾਬ ਵਿੱਚ ਜਿੰਦ ਪਾਉਣ ਲਈ ਜ਼ਰੂਰੀ ਏ ਕਿ ਇਹਨੂੰ ਚੰਗੀ ਤਰ੍ਹਾਂ ਫੈਂਟਿਆ ਜਾਵੇ। ਕਵਾਸ ਵਰਗੀਆਂ ਸ਼ਰਾਬਾਂ ਮਿਠਾਸ ਨਹੀਂ ਕਬੂਲਦੀਆਂ, ਇਸ ਲਈ ਇਸ ਵਿੱਚ ਕੁੱਝ ਦਾਖਾਂ ਜਾਂ ਕੁੱਝ ਖੰਡ ਸੁੱਟ ਦਿਓ - ਇੱਕ ਬਾਲਟੀ-ਭਰ ਵਿੱਚ ਇੱਕ ਚਮਚਾ। ਵਾਰੈਂਤਸ** ਦੇ ਵੱਖੋ ਵੱਖਰੇ ਸੁਆਦ ਨੇ, ਇਹਨੂੰ ਬਨਾਣ ਦਾ ਡੈਨਿਯੂਬੀ, ਤੇ ਸਪੇਨੀ, ਤੇ ਫੇਰ

* ਗਰਮੀਆਂ 'ਚ ਪੀਤਾ ਜਾਣ ਵਾਲਾ ਇੱਕ ਰੂਸੀ ਸ਼ਰਬਤ।

** ਇੱਕ ਪ੍ਰਕਾਰ ਦਾ ਦਹੀ।

ਗੋਰਿਆਂ ਵਾਲਾ ਤਰੀਕੈ......!"

ਉਹਦੇ ਮਗਰ ਮਗਰ ਮੈਂ ਸਾਰਾ ਦਿਨ ਵਿਹੜੇ ਵਿੱਚ ਜਾਂ ਬਾਗ਼ ਵਿੱਚ, ਜਾਂ ਗੁਆਂਢੀਆਂ ਦੇ ਘਰੀਂ, ਜਿੱਥੇ ਬੈਠੀ ਉਹ ਘੰਟਿਆਂ ਬੱਧੀ ਚਾਹ ਪੀਂਦੀ ਤੇ ਕਹਾਣੀਆਂ ਸੁਣਾਂਦੀ ਰਹਿੰਦੀ, ਫਿਰਦਾ ਰਹਿੰਦਾ; ਇੰਜ ਸੀ ਜਿਵੇਂ ਮੈਂ ਉਹਦਾ ਇੱਕ ਅੰਗ ਈ ਬਣ ਗਿਆ ਹੋਵਾਂ ਤੇ ਜ਼ਿੰਦਗੀ ਦੇ ਓਸ ਹਿੱਸੇ ਵਿਚਲੀ ਕੋਈ ਗੱਲ, ਸਿਵਾਏ ਉਸ ਸੁਹਿਰਦ ਤੇ ਅਣਥੱਕ ਬੁੱਢੀ ਤੋਂ ਮੈਂ ਯਾਦ ਨਹੀਂ ਕਰ ਸਕਦਾ।

ਕਦੇ ਕਦੇ ਮੇਰੀ ਮਾਂ ਥੋੜੇ ਚਿਰ ਲਈ ਆਉਂਦੀ। ਉਹ ਅਜੇ ਤਾਈਂ ਵੀ ਮਾਣਮੱਤੀ ਤੇ ਸਖ਼ਤ ਸੀ ਤੇ ਹਰੇਕ ਸ਼ੈ ਵੱਲ ਸਿਆਲੇ ਦੀ ਠੰਡੀ ਤੇ ਭੂਸਲੀ ਧੁੱਪ ਵਰਗੀਆਂ ਅੱਖਾਂ ਨਾਲ਼ ਵੇਖਦੀ। ਉਹ ਕਦੇ ਬਹੁਤਾ ਚਿਰ ਨਹੀਂ ਸੀ ਅਟਕੀ ਤੇ ਆਪਣੀ ਕੋਈ ਯਾਦ ਪਿੱਛੇ ਛੱਡੇ ਬਿਨਾਂ ਚਲੀ ਜਾਂਦੀ।

ਇੱਕ ਦਿਨ ਮੈਂ ਆਪਣੀ ਨਾਨੀ ਨੂੰ ਆਖਿਆ: "ਤੂੰ ਜਾਦੂਗਰਨੀ ਏਂ ?"

"ਹੁਣ ਤੈਨੂੰ ਕਿਹੜੀ ਗੱਲੋਂ ਅਜਿਹਾ ਫੁਰਨਾ ਫੁਰਿਆ!" ਉਹ ਹੱਸ ਪਈ। ਪਰ ਤੁਰਤ ਈ ਉਹ ਬੜੀ ਗੰਭੀਰ ਹੋ ਗਈ ਤੇ ਬੋਲੀ, "ਮੈਂ ਜਾਦੂਗਰਨੀ ਹੋਣ ਵਾਲੀ ਕੌਣ ਹੁੰਨੀਂ ਆਂ ? ਜਾਦੂ ਲਈ ਬੜਾ ਕੁੱਝ ਸਿੱਖਣਾ ਪੈਂਦੈ ਤੇ ਮੈਨੂੰ ਤਾਂ ਅੱਖਰ ਵੀ ਉਠਾਣੇ ਨਹੀਂ ਆਉਂਦੇ! ਤੇਰਾ ਨਾਨਾ ਏਂ ਪੜ੍ਹਿਆ-ਗੁਣਿਆਂ ਬੰਦਾ, ਪਰ ਮੈਨੂੰ ਤਾਂ ਸਤਕਾਰੀ ਕਵਾਰੀ ਨੇ ਸਿਆਣੀ ਬਣਾਨ ਦੇ ਯੋਗ ਈ ਨਾ ਸਮਝਿਆ।"

ਤੇ ਫੇਰ ਉਸ ਆਪਣੀ ਜਿੰਦਗੀ ਦਾ ਥੋੜਾ ਭੇਤ ਮੇਰੇ ਕੋਲ ਖੋਲ੍ਹਿਆ:

"ਮੈਂ ਵੀ ਯਤੀਮ ਈ ਪਲੀ ਸਾਂ। ਮੇਰੀ ਮਾਂ ਪਤੀ-ਵਾਹਰੀ ਸੀ, ਨਾਲ਼ੇ ਅਪਾਹਜ। ਤੇ ਜਦੋਂ ਅਜੇ ਉਹ ਕੁਆਰੀ ਸੀ ਓਦੋਂ ਜਿਸ ਮਾਲਕ ਕੋਲ ਉਹ ਰਹਿੰਦੀ ਸੀ, ਉਸ ਉਹਨੂੰ ਡਰਾਇਆ ਧਮਕਾਇਆ। ਏਸ ਕਰਕੇ ਉਸ ਰਾਤ ਖਿੜਕੀ ਵਿੱਚੋਂ ਛਾਲ ਮਾਰ ਦਿੱਤੀ, ਉਹਦੀ ਇੱਕ ਵੱਖੀ ਤੇ ਮੋਢੇ ਉੱਤੇ ਸੱਟ ਵੱਜੀ ਜਿਸ ਕਰਕੇ ਉਸ ਪਿੱਛੋਂ ਉਹਦੀ ਬਾਂਹ ਸੁੱਕ ਗਈ, ਉਹਦੀ ਸੱਜੀ ਬਾਂਹ, ਕਾਰ ਕਰਨ ਵਾਲਾ ਅੰਗ, ਤੇ ਹੈ ਸੀ ਉਹ ਇੱਕ ਮਾਹਰ ਕਸੀਦਾਕਾਰਨ। ਉਸ ਪਿੱਛੋਂ ਵੱਡੇ ਆਦਮੀ ਨੂੰ ਉਹਦਾ ਕੋਈ ਫ਼ਾਇਦਾ ਨਹੀਂ ਸੀ ਤੇ ਓਸ ਉਹਦਾ ਖਹਿੜਾ ਛੱਡ ਦਿੱਤਾ – ਉਹ ਕਿਵੇਂ ਨਾ ਕਿਵੇਂ ਆਪਣਾ ਝੱਟ ਟਪਾਉਂਦੀ ਰਹੀ। ਪਰ ਇੱਕ ਬਾਂਹ ਨਾਲ਼ ਉਹ ਕੀ ਕਰ ਸਕਦੀ ਸੀ ? ਏਸ ਕਰਕੇ ਉਹ ਮੰਗਤੀ ਬਣ ਗਈ। ਪਰ ਓਦੋਂ ਬਾਲਾਖ਼ਾਨਾ ਦੇ ਲੋਕ ਚੰਗੇਰੇ ਤੇ ਵਧੇਰੇ ਅਮੀਰ ਹੁੰਦੇ ਸਨ – ਉਹ ਇਹੋ ਜਿਹੇ ਚੰਗੇ ਕਾਰੀਗਰ ਤੇ ਕਸੀਦਾਕਾਰ ਸਨ ਕਿ ਕੀ ਦੱਸਾਂ, ਇੱਕ ਤੋਂ ਇੱਕ ਚੜ੍ਹਦਾ! ਸੋ ਅਸੀਂ, ਮੇਰੀ ਮਾਂ ਤੇ ਮੈਂ ਪੱਤਝੜ ਤੇ ਸਿਆਲੇ ਦੀ ਰੁੱਤੇ, ਮੰਗਣ-ਪਿਨਣ ਜਾਂਦੀਆਂ; ਪਰ ਜਦੋਂ ਫ਼ਰਿਸ਼ਤਾ ਜਬਰਾਈਲ ਆਪਣੀ ਤਲਵਾਰ ਉਤਾਂਹ ਚੁੱਕਦਾ ਤੇ ਕੋਹਰੇ ਨੂੰ ਅੱਗੇ ਲਾ ਲੈਂਦਾ, ਤੇ ਧਰਤੀ ਉੱਤੇ ਬਹਾਰ ਆ ਜਾਂਦੀ, ਅਸੀਂ ਬਾਹਰ ਨੂੰ ਤੁਰ ਪੈਂਦੀਆਂ, ਦੂਰ ਜਿੱਥੋਂ ਤਾਈਂ ਸਾਡੀਆਂ ਲੱਤਾਂ ਦਾ ਬਲ ਸਾਥ ਦਿੰਦਾ, ਅਸੀਂ ਮੋਰੋਮ ਜਾਂਦੀਆਂ, ਯੂਰੀਵੀਤਸ ਜਾਂਦੀਆਂ ਤੇ ਉਤਾਂਹ ਵੋਲਗਾ ਦੇ ਨਾਲ਼ ਨਾਲ਼ ਸ਼ਾਂਤ ਓਕਾ ਤਾਈਂ ਚਲੀਆਂ ਜਾਂਦੀਆਂ। ਬਹਾਰ ਤੇ ਗਰਮੀ ਦੀ ਰੁੱਤੇ ਕੇਡਾ ਲੁਭਾਉਣੈਂ ਹੁੰਦੈ ਧਰਤੀ 'ਤੇ ਤੁਰਨਾ –

ਅਜਿਹੀ ਕੂਲੀ ਪੱਧਰੀ ਤੇ ਮਖ਼ਮਲ ਵਰਗੇ ਘਾਹ ਵਾਲੀ ਧਰਤੀ ਉੱਤੇ! ਤੇ ਮੈਦਾਨਾਂ ਵਿੱਚ ਤੁਹਾਡੀ ਖ਼ੁਸ਼ੀ ਲਈ ਪਵਿੱਤਰ ਕੁਆਰੀ ਨੇ ਫੁੱਲ ਉਗਾਏ ਹੋਏ ਨੇ, ਤੇ ਹਰ ਪਾਸੇ ਮਨਮੋਹਣੇ ਮੈਦਾਨ ਫੈਲੇ ਹੋਏ ਨੇ। ਤੇ ਤਦੋਂ ਮੇਰੀ ਮਾਂ ਆਪਣੀਆਂ ਨੀਲੀਆਂ ਅੱਖਾਂ ਅੱਧ-ਮੀਚੀਆਂ ਕਰ ਲੈਂਦੀ ਤੇ ਉਹਦਾ ਗੀਤ ਅਸਮਾਨੀਂ ਉੱਡਣ ਲੱਗ ਪੈਂਦਾ — ਉਹਦੀ ਆਵਾਜ਼ ਬੜੀ ਨਰਮ ਤੇ ਮਿੱਠੀ ਹੋ ਜਾਂਦੀ ਤੇ ਸੁਣਦਿਆਂ ਚਾਰ-ਚੁਫੇਰੇ ਹਰੇਕ ਸ਼ੈ ਸ਼ਾਂਤ ਤੇ ਚੁੱਪ ਹੋ ਜਾਂਦੀ। ਓਦੋਂ ਮੰਗਣ ਜਾਣਾ ਕੇਡਾ ਚੰਗਾ ਲੱਗਦਾ ਸੀ! ਪਰ ਜਦੋਂ ਮੈਨੂੰ ਦਸਵਾਂ ਵਰ੍ਹਾ ਚੜ੍ਹਿਆ ਮੇਰੀ ਮਾਂ ਮੈਨੂੰ ਆਪਣੇ ਨਾਲ਼ ਲਿਜਾਣ ਦੀ ਸ਼ਰਮ ਮੰਨਣ ਲੱਗ ਪਈ; ਇਹ ਇੱਕ ਨਮੋਸ਼ੀ ਵਾਲੀ ਗੱਲ ਸੀ; ਏਸ ਕਰਕੇ ਉਹ ਬਾਲਾਖ਼ਾਨਾ ਵਿੱਚ ਟਿਕ ਗਈ; ਉਥੇ ਉਹ ਇਕੱਲੀ ਦਰ ਦਰ ਜਾਂਦੀ ਤੇ ਐਤਵਾਰ ਨੂੰ ਚਰਚ ਦੇ ਬੂਹੇ ਅੱਗੇ ਜਾ ਕੇ ਮੰਗਦੀ, ਮੈਂ ਘਰੇ ਬੈਠੀ ਕਸੀਦਾ-ਕਿਨਾਰੀ ਦਾ ਕੰਮ ਸਿੱਖਦੀ ਰਹਿੰਦੀ। ਆਪਣੀ ਗਰੀਬਣੀ ਮਾਂ ਦੀ ਮਦਦ ਕਰਨ ਲਈ ਮੈਂ ਏਡੀ ਬੇਚੈਨ ਸਾਂ, ਪਰ ਬਹੁਤਾ ਛੇਤੀ ਮੈਂ ਨਹੀਂ ਸਾਂ ਸਿੱਖ ਸਕੀ; ਤੇ ਜਦੋਂ ਮੈਥੋਂ ਨਮੂਨਾ ਨਾ ਬਣਦਾ ਤਾਂ ਮੇਰੇ ਹੰਝੂ ਗੱਲ੍ਹਾਂ ਉੱਤੋਂ ਦੀ ਵਗਣ ਲੱਗ ਪੈਂਦੇ। ਦੋ ਵਰ੍ਹਿਆਂ ਵਿੱਚ ਮੈਂ ਕਸੀਦੇ ਦਾ ਕੰਮ ਸਿੱਖ ਲਿਆ, ਤੇ ਮੇਰੀ ਮਸ਼ਹੂਰੀ ਸਾਰੇ ਸ਼ਹਿਰ ਵਿੱਚ ਹੋ ਗਈ। ਜਦੋਂ ਕਦੇ ਕਿਸੇ ਨੂੰ ਵਧੀਆ ਕੰਮ ਦੀ ਲੋੜ ਹੁੰਦੀ ਤਾਂ ਲੋਕ ਸਾਡੇ ਕੋਲ ਆਉਂਦੇ – 'ਅੱਛਾ ਅਕੁਲੀਆ, ਹੁਣ ਆਪਣੀ ਊਰੀ ਘੁਮਾਏਂ ਨਾ! ਉਹਦੀ ਫੇਰ ਕਿਤੇ ਮੈਨੂੰ ਖ਼ੁਸ਼ੀ ਨਹੀਂ ਸੀ ਹੁੰਦੀ! ਇਹ ਤਾਂ ਠੀਕ ਏ ਕਿ ਮਾਣ ਲੈਣਾ ਮੇਰਾ ਹੱਕ ਨਹੀਂ ਸੀ ਬਣਦਾ, ਸਗੋਂ ਮੈਨੂੰ ਸਿਖਾਣ ਬਦਲੇ ਮੇਰੀ ਮਾਂ ਦਾ ਹੱਕ ਬਣਦਾ ਸੀ। ਭਾਵੇਂ ਇੱਕ ਹੱਥ ਨਾਲ਼ ਉਹ ਕੰਮ ਨਹੀਂ ਸੀ ਕਰ ਸਕਦੀ, ਪਰ ਉਹਨੂੰ ਸਿਖਾਣ ਦਾ ਵੱਲ ਆਉਂਦਾ ਸੀ, ਤੇ ਇੱਕ ਉਸਤਾਦ ਦਸ ਕਾਮਿਆਂ ਦੇ ਬਰਾਬਰ ਹੁੰਦੈ। ਮੈਂ ਕੇਡੀ ਮਾਣਮੱਤੀ ਸਾਂ! 'ਤੂੰ ਹੁਣ ਮੰਗਣਾ ਛੱਡ ਸਕਨੀ ਏਂ ਮਾਂ,' ਮੈਂ ਆਖਿਆ। 'ਹੁਣ ਤੈਨੂੰ ਮੈਂ ਆਪਣੇ ਹੱਥੀਂ ਕਮਾ ਕੇ ਖੁਆ ਸਕਨੀ ਆਂ।' ਪਰ 'ਚੁੱਪ ਰਹੁ' ਮੇਰੀ ਮਾਂ ਨੇ ਆਖਿਆ। 'ਤੈਨੂੰ ਪਤਾ ਨਹੀਂ ਇਨ੍ਹਾਂ ਪੈਸਿਆਂ ਨਾਲ਼ ਤੂੰ ਆਪਣਾ ਦਾਜ ਬਣਾਣੈ ?' ਓਦੂੰ ਪਿੱਛੋਂ ਛੇਤੀ ਈ ਤੇਰਾ ਨਾਨਾ ਆ ਗਿਆ – ਬੜਾ ਬਣਦਾ ਤਣਦਾ ਬੰਦਾ, ਸਿਰਫ਼ ਬਾਈ ਵਰ੍ਹਿਆਂ ਦਾ ਤੇ ਓਦੂੰ ਪਹਿਲਾਂ ਈ ਉਹ ਬੁਰਲਾਕਾਂ ਦਾ ਓਵਰਸੀਅਰ ਬਣ ਗਿਆ ਹੋਇਆ ਸੀ। ਉਹਦੀ ਮਾਂ ਨੇ ਮੈਨੂੰ ਵੇਖਿਆ ਚਾਖਿਆ। ਉਸ ਵੇਖ ਲਿਆ ਕਿ ਮੈਂ ਕੇਡੀ ਗ਼ਰੀਬ ਸਾਂ-ਇੱਕ ਮੰਗਤੀ ਦੀ ਧੀ, ਜੋ ਇਸ ਗੱਲ ਦੀ ਪੱਕੀ ਸ਼ਾਹਦੀ ਸੀ ਕਿ ਮੈਂ ਇੱਕ ਨੇਕ-ਬਖ਼ਤ ਵਹੁਟੀ ਬਣ ਸਕਦੀ ਸਾਂ। ਹੂੰ....ਤੇ ਆਪ ਉਹ ਡਬਲ ਰੋਟੀਆਂ ਵੇਚਦੀ ਹੁੰਦੀ ਸੀ ਤੇ ਬੜੀ ਚੰਦਰੀ ਤੀਵੀਂ ਸੀ....ਪਰ ਮੋਇਆਂ ਦੇ ਸਿਵੇ ਕਿਉਂ ਫਰੋਲੀਏ ? ਡਾਢਾ ਬਿਨਾਂ ਸਾਡੀ ਮਦਦੋਂ ਇਹ ਸਭ ਕੁੱਝ ਵੇਂਹਦੈ; ਰੱਬ ਇਹਨੂੰ ਵੇਂਹਦੈ, ਇਸ ਗੱਲ ਦੀ ਤਾਂ ਸ਼ੈਤਾਨ ਨੂੰ ਈ ਲੋੜ ਏ ਕਿ....." ਉਹ ਰੱਜ ਕੇ ਹੱਸੀ, ਉਹਦਾ ਨੱਕ ਹਸਾਉਣੇ ਢੰਗ ਨਾਲ਼ ਫਰਕਿਆ ਤੇ ਉਹਦੀਆਂ ਅੱਖਾਂ ਨੇ ਸ਼ਬਦਾਂ ਤੋਂ ਬਹੁਤ ਕੁੱਝ ਵਧੇਰਾ ਦੱਸਦਿਆਂ ਮੈਨੂੰ ਗੜੂੰਦ ਕੋਮਲਤਾ ਨਾਲ਼ ਕਲਾਵੇ ਵਿੱਚ ਲੈ ਲਿਆ।

ਮੈਨੂੰ ਇੱਕ ਸ਼ਾਂਤ ਆਥਣ ਯਾਦ ਏ ਜਦੋਂ ਮੇਰੀ ਨਾਨੀ ਤੇ ਮੈਂ ਨਾਨੇ ਦੇ ਕਮਰੇ ਵਿੱਚ ਚਾਹ ਪੀ ਰਹੇ ਸਾਂ, ਆਪ ਉਹ ਵੱਲ ਨਹੀਂ ਸੀ ਤੇ ਬਿਸਤਰੇ ਉੱਤੇ ਬਿਨਾਂ ਕੁਤਤਿਓਂ, ਇੱਕ ਲੰਮੇ

ਤੌਲੀਏ ਨਾਲ਼ ਮੋਢੇ ਕੱਜੀ ਬੈਠਾ ਸੀ, ਜਿਸ ਨਾਲ਼ ਉਹ ਬਾਰ ਬਾਰ ਆਪਣੀਆਂ ਸਿਹਲੀਆਂ ਤੋਂ ਮੁੜਕਾ ਪੂੰਝਦਾ ਸੀ। ਉਹਦਾ ਸਾਹ ਭਾਰਾ ਤੇ ਕਾਹਲਾ ਸੀ, ਉਹਦੀਆਂ ਸਾਵੀਆਂ ਅੱਖਾਂ ਧੁੰਦਲੀਆਂ ਸਨ, ਉਹਦਾ ਚਿਹਰਾ ਸੂਹਾ ਤੇ ਫੁੱਲਿਆ ਹੋਇਆ ਸੀ। ਉਹਦੇ ਨਿੱਕੇ ਤਿੱਖੇ ਕੰਨ ਖ਼ਾਸ ਕਰਕੇ ਲਾਲ ਸਨ ਤੇ ਜਦੋਂ ਉਸ ਚਾਹ ਦੇ ਗਲਾਸ ਲਈ ਹੱਥ ਅਗਾਂਹ ਵਧਾਇਆ ਤਾਂ ਉਹ ਤਰਸ-ਯੋਗ ਹਾਲਤ ਵਿੱਚ ਕੰਬਿਆ। ਉਹ ਬੜਾ ਦੀਨ ਜਿਹਾ ਸੀ ਤੇ ਉੱਕਾ ਹੀ ਬਦਲ ਗਿਆ ਸੀ।

"ਤੂੰ ਮੈਨੂੰ ਖੰਡ ਕਿਉਂ ਨਹੀਂ ਦਿੰਦੀ ?" ਉਸ ਵਿਗੜੇ ਹੋਏ ਨਿਆਣੇ ਵਰਗੀ ਆਵਾਜ਼ ਵਿੱਚ ਮੇਰੀ ਨਾਨੀ ਨੂੰ ਸ਼ਿਕਾਇਤ ਕੀਤੀ।

"ਸ਼ਹਿਦ ਤੇਰੇ ਲਈ ਉਹਦੇ ਨਾਲੋਂ ਚੰਗੈ।" ਉਸ ਹੌਲੀ ਜਿਹੀ, ਪਰ ਕਰੜਾਈ ਨਾਲ਼ ਜੁਆਬ ਦਿੱਤਾ।

ਉਸ ਤੱਤੀ ਚਾਹ ਖਾਸੀ ਬੁੜਬੁੜਾਹਟ ਕਰਦਿਆਂ ਤੇ ਡੁਸਕਦਿਆਂ ਅੰਦਰ ਨਿਘਾਰ ਲਈ।

"ਧਿਆਨ ਰੱਖੀਂ ਮੈਂ ਮਰਦਾ ਨਹੀਂ।" ਉਸ ਕਿਹਾ।

"ਫਿਕਰ ਨਾ ਕਰ, ਮੇਰਾ ਧਿਆਨ ਏਂ।"

"ਹਾਂ, ਇਹ ਗੱਲ ਏ। ਜੇ ਮੈਂ ਹੁਣ ਮਰ ਗਿਆ ਤਾਂ ਇੰਜ ਸਮਝ ਲਵੋ ਜਿਵੇਂ ਮੈਂ ਘੜੀ ਪਲ ਵੀ ਨਹੀਂ ਸਾਂ ਜੀਵਿਆ-ਬਿਅਰਥ ਹੀ ਜੀਵਿਆ।"

"ਪੈ ਜਾ ਤੇ ਗੱਲਾਂ ਬੰਦ ਕਰ।"

ਇੱਕ ਮਿੰਟ ਲਈ ਉਹ ਅੱਖਾਂ ਬੰਦ ਕਰਕੇ ਆਪਣੇ ਨੀਲੇ ਬੁੱਲ੍ਹ ਚੂਸਦਿਆਂ, ਚੁੱਪ ਰਿਹਾ। ਪਰ ਚਾਣਚੱਕ ਉਹ ਉਤਾਂਹ ਉਛਲਿਆ ਜਿਵੇਂ ਉਹਦੇ ਕਿਸੇ ਨੇ ਕੁੱਝ ਚੁਭੋ ਦਿੱਤਾ ਹੋਵੇ।

"ਜਿੱਡੀ ਛੇਤੀ ਹੋ ਸਕੇ ਯਾਕੋਵ ਤੇ ਮਿਖ਼ੇਲ ਦਾ ਵਿਆਹ ਕਰ ਦੇਈਏ। ਸ਼ੈਦ ਵਹੁਟੀਆਂ ਤੇ ਕੁੱਝ ਹੋਰ ਨਿਆਣੇ ਇਨ੍ਹਾਂ ਨੂੰ ਸਿੱਧੇ ਕਰ ਲੈਣ, ਹੈਂ ?"

ਉਹ ਸ਼ਹਿਰ ਵਿੱਚ ਯੋਗ ਜੁਆਨ ਤੀਵੀਆਂ ਦੇ ਨਾਂ ਲੈਣ ਲੱਗ ਪਿਆ ਤੇ ਮੇਰੀ ਨਾਨੀ ਬਿਨਾਂ ਕੋਈ ਆਪਣੀ ਰਾਏ ਦਿੱਤਿਆਂ ਚਾਹ ਦਾ ਗਲਾਸ ਤੇ ਗਲਾਸ ਪੀਂਦੀ ਰਹੀ! ਕਿਸੇ ਨਿੱਕੇ ਮੋਟੇ ਜੁਰਮ ਕਰਕੇ ਮੈਨੂੰ ਮੇਰੇ ਨਾਨੇ ਨੇ ਬਾਹਰ ਜਾਣੋਂ ਵਰਜ ਦਿੱਤਾ ਹੋਇਆ ਸੀ, ਏਸ ਲਈ ਮੈਂ ਖਿੜਕੀ ਵਿੱਚ ਬੈਠਾ ਸੂਰਜ ਤੇ ਘਰਾਂ ਦੀਆਂ ਖਿੜਕੀਆਂ ਵਿੱਚੋਂ ਪੈਂਦੀ ਤਿੱਖੀ ਲਿਸ਼ਕੋਰ ਨੂੰ ਵੇਖ ਰਿਹਾ ਸਾਂ।

ਹੇਠ ਬਾਗ਼ ਵਿੱਚ ਭੂੰਡਾਂ ਦੀਆਂ ਡਾਰਾਂ ਬਰਚ ਦੇ ਰੁੱਖਾਂ ਦੇ ਆਸੀਂ ਪਾਸੀਂ ਭੀਂ ਭੀਂ ਕਰਦੀਆਂ ਫਿਰਦੀਆਂ ਸਨ। ਇੱਕ ਢੋਲ ਬਣਾਣ ਵਾਲਾ ਪਰੇ ਅਗਲੇ ਵਿਹੜੇ ਵਿੱਚ ਹਥੌੜਾ ਚਲਾ ਰਿਹਾ ਸੀ ਤੇ ਲਾਗੇ ਈ ਕੈਂਚੀਆਂ ਲਾਣ ਵਾਲੇ ਦੀ ਸਾਣ ਦੀ ਆਵਾਜ਼ ਵੀ ਮੈਂ ਸੁਣ ਰਿਹਾ ਸਾਂ। ਬਾਗ਼ ਦੇ ਸਾਹਮਣੇ ਪਾਸੇ ਵਾਲੀ ਖੱਡ ਵਿੱਚੋਂ ਸੰਘਣੀਆਂ ਝਾੜੀਆਂ ਵਿੱਚ, ਬਾਹਰ ਖੇਡਦੇ ਬੱਚਿਆਂ ਦੀਆਂ ਚੀਕਾਂ ਆ ਰਹੀਆਂ ਸਨ। ਮੇਰੇ ਚਿੱਤ ਵਿੱਚ, ਬਾਹਰ ਉਨ੍ਹਾਂ ਬੱਚਿਆਂ ਦੇ

ਨਾਲ਼ ਹੋਣ ਦੀ ਇੱਕ ਨਿਰਾਸ਼ਾ-ਭਰਪੂਰ ਤਾਂਘ ਸੀ ਤੇ ਮੇਰਾ ਦਿਲ ਘੁਸਮੁਸੇ ਵਾਲੀ ਉਦਾਸੀ ਨਾਲ਼ ਗ਼ਮਗੀਨ ਸੀ।

ਚਾਣਚੱਕ ਮੇਰੇ ਨਾਨੇ ਨੇ ਇੱਕ ਉੱਕਾ ਨਵੀਂ ਨਕੋਰ ਕਿਤਾਬ ਕੱਢੀ, ਆਪਣੀ ਹਥੇਲੀ ਉੱਤੇ ਮਾਰ ਕੇ ਝਾੜੀ ਤੇ ਖ਼ੁਸ਼ ਆਵਾਜ਼ ਵਿੱਚ ਮੈਨੂੰ ਸੱਦਿਆ:

"ਓਏ, ਫ਼ਜ਼ੂਲ ਬਹਾਨੇ-ਸਾਜ਼ਾ, ਖੜਕਣਿਆਂ, ਉਰੇ ਆ! ਬਹਿ ਜਾ, ਤਾਤਾਰ-ਮੂੰਹਿਆਂ! ਇਹ ਚਿੰਨ੍ਹ ਵਿਹਨੈਂ? ਇਹ 'ਏ' ਹੈ 'ਏਪਲ' ਲਈ। ਇਹ ਆਖ-'ਏ' ਏਪਲ ਲਈ। 'ਬੀ' ਬਦਰ ਲਈ। 'ਸੀ' ਸੈਲਰ ਲਈ। ਇਹ ਕੀ ਏ?"

" 'ਬੀ' ਬਦਰ ਲਈ।"

"ਠੀਕ। ਤੇ ਇਹ?"

" 'ਸੀ' ਸੈਲਰ ਲਈ।"

"ਗ਼ਲਤ! 'ਏ' ਏਪਲ ਲਈ। ਧਿਆਨ ਨਾਲ਼ ਵੇਖ: 'ਡੀ' ਡਿਨਰ ਲਈ। 'ਈ' ਐਵਰ ਲਈ, 'ਐੱਫ਼' ਫਾਦਰ ਲਈ - ਇਹ ਕੀ ਏ?"

" 'ਈ' ਐਵਰ ਲਈ।"

"ਠੀਕ। ਤੇ ਇਹ?"

" 'ਡੀ' ਡਿਨਰ ਲਈ।"

"ਬਹੁਤ ਠੀਕ। ਤੇ ਇਹ?"

" 'ਏ' ਏਪਲ ਲਈ।"

ਮੇਰੀ ਨਾਨੀ ਨੇ ਸਿਲਸਲਾ ਭੰਗ ਕਰ ਦਿੱਤਾ।

"ਪਤਾ, ਚੁੱਪ ਕਰਕੇ ਪੈਣਾ ਤੇਰੇ ਲਈ ਚੰਗੇਰੈ।"

"ਖ਼ਾਮੋਸ਼! ਇਹ ਤੇ ਮੈਂ ਆਪਣੇ ਮਨ ਨੂੰ ਫਿਕਰਾਂ ਤੋਂ ਛੁਟਕਾਰਾ ਦੁਆਣ ਲਈ ਕਰ ਰਿਹਾਂ। ਬੋਲੀ ਚੱਲ, ਅਲੈਕਸੀ!"

ਉਸ ਆਪਣੀ ਤੱਤੀ, ਸਿਲ੍ਹੀ ਬਾਂਹ ਮੇਰੀ ਧੌਣ ਦੁਆਲੇ ਸੁੱਟ ਲਈ ਤੇ ਅੱਖਰਾਂ ਵੱਲ ਇਸ਼ਾਰਾ ਕੀਤਾ, ਨਾਲ ਈ ਦੂਜੇ ਹੱਥ ਨਾਲ਼ ਕਿਤਾਬ ਫੜ ਕੇ ਐਨ ਮੇਰੇ ਮੂੰਹ ਦੇ ਕੋਲ ਕਰ ਲਈ। ਉਸ ਵਿੱਚੋਂ ਸਿਰਕੇ, ਮੁੜ੍ਹਕੇ ਤੇ ਪਕਾਏ ਹੋਏ ਗੰਢੇ ਵਰਗੀ ਬੋ ਆਉਂਦੀ ਸੀ, ਜਿਸ ਨਾਲ਼ ਮੇਰਾ ਦਮ ਘੁਟਣ ਤੇ ਆ ਗਿਆ। ਉਹ ਬੜੀ ਅਜੀਬ ਤਰ੍ਹਾਂ ਜੋਸ਼ ਵਿੱਚ ਆ ਗਿਆ ਤੇ ਮੇਰੇ ਕੰਨਾਂ ਵਿੱਚ ਕੂਕਿਆ:

" 'ਕੇ' ਕਿਚਨ ਲਈ, 'ਐੱਲ' ਲੇਡੀ ਲਈ।"

ਸ਼ਬਦ ਜਾਣੇ-ਪਛਾਣੇ ਸਨ ਪਰ ਸਲਾਵੀ ਅੱਖਰ ਇਨ੍ਹਾਂ ਨਾਲ਼ ਕਿਵੇਂ ਵੀ ਨਹੀਂ ਸਨ ਰਲਦੇ ਮਿਲਦੇ। 'ਐੱਲ' ਲੇਡੀ ਨਾਲੋਂ ਬਹੁਤਾ ਕਿਸੇ ਸੁੰਡੀ ਵਰਗਾ ਲੱਗਦਾ ਸੀ; 'ਐੱਫ' ਫ਼ਾਦਰ ਨਾਲੋਂ ਕਿਤੇ ਵਧੇਰੇ ਕੁੱਬੇ ਗ੍ਰੈਗਰੀ ਵਰਗਾ ਦਿਸਦਾ ਸੀ, ਉੱਭਰੀ ਹੋਈ 'ਬੀ' ਇਕੱਠਿਆਂ ਮੇਰੀ ਨਾਨੀ ਦਾ ਤੇ ਮੇਰਾ ਆਪਣਾ ਚੇਤਾ ਕਰਾਂਦੀ ਸੀ ਤੇ ਬਾਕੀ ਦੇ ਸਾਰੇ ਅੱਖਰਾਂ ਵਿੱਚ ਕੁੱਝ ਇਹੋ ਜਿਹਾ ਸੀ ਜੋ ਮੇਰੇ ਨਾਨੇ ਨਾਲ਼ ਮਿਲਦਾ ਜੁਲਦਾ ਸੀ। ਉਹ ਅੱਖਰਾਂ ਨੂੰ ਸਿੱਧੀ ਤੇ ਭੁਲਾਵੀਂ

ਤਰ੍ਹਾਂ ਪੁੱਛਦਾ ਮੇਰੀ ਕਵੈਦ ਕਰਾਈ ਤੁਰਿਆ ਗਿਆ, ਆਪਣੇ ਜੋਸ਼ੀਲੇ ਪਲੰਜੇ ਵਿੱਚ ਉਸ ਮੈਨੂੰ ਵੀ ਲੈ ਲਿਆ ਤੇ ਏਸੇ ਕਰਕੇ ਮੈਨੂੰ ਵੀ ਮੁੜ੍ਹਕਾ ਆ ਗਿਆ ਤੇ ਮੈਂ ਪੂਰੇ ਜ਼ੋਰ ਨਾਲ਼ ਚੀਕਣ ਲੱਗ ਪਿਆ। ਉਹਨੂੰ ਇਹ ਗੱਲ ਬੜੀ ਹਸਾਉਣੀ ਲੱਗੀ ਤੇ ਹਾਸੇ ਕਰਕੇ ਉਹਨੂੰ ਖੰਘ ਵੀ ਛਿੜ ਪਈ।

"ਵਾਰਵਰਾ ਦੀ ਮਾਂ, ਰਤਾ ਵੇਖੀਂ ਇਹ ਕਿਵੇਂ ਕਰਦੈ," ਉਸ ਆਪਣੀ ਹਿੱਕ ਤੇ ਕਿਤਾਬ ਹੱਥਾਂ ਨਾਲ਼ ਘੁੱਟਦਿਆਂ, ਹੌਂਕਦਿਆਂ ਕਿਹਾ। "ਫੂਹ, ਥਿਹ ਤੇਰੀ ਅਸਤਰਾਖ਼ਾਨੀ ਬੀਮਾਰੀਏ! ਤੂੰ ਹੁਆਂਕਦੀ ਕਾਹਦੇ ਲਈ ਏਂ?"

"ਹੁਆਂਕੀ ਤਾਂ ਤੂੰ ਜਾਨੈਂ....."

ਉਹਨੂੰ ਤੇ ਮੇਰੀ ਨਾਨੀ ਨੂੰ, ਜੋ ਮੇਜ਼ ਉੱਤੇ ਕੂਹਣੀਆਂ ਰੱਖੀ, ਗੱਲ੍ਹਾਂ ਉੱਤੇ ਮੁੱਕੀਆਂ ਧਰੀ ਬੈਠੀ, ਪੋਲੀ ਪੋਲੀ ਹੱਸਦੀ, ਸਾਨੂੰ ਵੇਂਹਦੀ ਪਈ ਸੀ, ਵੇਂਹਦਿਆਂ ਮੈਨੂੰ ਅਨੰਦ ਆ ਰਿਹਾ ਸੀ।

"ਹਲਾ, ਬੱਸ ਵੀ ਕਰ ਹੁਣ, ਦੋਵੇਂ ਕਿਉਂ ਚੀਕ ਚੀਕ ਕੇ ਦਿਮਾਗ਼ ਖ਼ਾਲੀ ਪਏ ਕਰਨੇ ਓਂ।" ਉਹ ਸਾਨੂੰ ਕਹਿਣ ਲੱਗੀ।

ਮੇਰੇ ਨਾਨੇ ਨੇ ਮੈਨੂੰ ਦੋਸਤਾਨਾ ਢੰਗ ਨਾਲ਼ ਸਮਝਾਇਆ:

"ਮੈਂ ਤਾਂ ਇਸ ਕਰਕੇ ਉੱਚੀ ਬੋਲਦੈਂ ਕਿ ਮੈਂ ਬਿਮਾਰ ਆਂ, ਪਰ ਤੂੰ ਕਾਹਤੋਂ ਚੀਕਦੈਂ?"

ਫੇਰ ਉਸ ਆਪਣਾ ਮੁੜ੍ਹਕੇ ਨਾਲ਼ ਭਿੱਜਿਆ ਸਿਰ ਝਟਕਿਆ ਤੇ ਮੇਰੀ ਨਾਨੀ ਨੂੰ ਕਿਹਾ:

"ਸੁਰਗਵਾਸਣ ਨਤਾਲੀਆ ਗ਼ਲਤ ਕਹਿੰਦੀ ਸੀ ਕਿ ਇਹਦੀ ਯਾਦਾਸ਼ਤ ਮਾੜੀ ਏ। ਇਹਦੀ ਯਾਦਾਸ਼ਤ ਘੋੜੇ ਵਰਗੀ ਏ! ਬੋਲੀ ਚੱਲ, ਚਾਪੜ-ਨੱਕਿਆ!"

ਅਖ਼ੀਰ ਨੂੰ ਉਸ ਮੈਨੂੰ ਹਾਸੇ ਨਾਲ਼ ਮੰਜੇ ਤੋਂ ਪਰ੍ਹਾਂ ਹਟਾ ਦਿੱਤਾ।

"ਬੱਸ ਇਹੋ ਬੜੈ। ਕਿਤਾਬ ਨੂੰ ਚੰਬੜਿਆ ਰਹੁ। ਕੱਲ੍ਹ ਬਿਨਾਂ ਕੋਈ ਗ਼ਲਤੀ ਕੀਤਿਆਂ ਤੂੰ ਮੈਨੂੰ ਸਾਰੀ ਪੈਂਤੀ ਸੁਣਾਈਂ ਤੇ ਇਹਦੇ ਲਈ ਮੈਂ ਤੈਨੂੰ ਪੰਜ ਕੋਪੇਕ ਦਿਆਂਗਾ।"

ਜਦੋਂ ਮੈਂ ਕਿਤਾਬ ਚੁੱਕਣ ਲੱਗਾ, ਉਸ ਮੈਨੂੰ ਆਪਣੇ ਵੱਲ ਖਿੱਚਿਆ ਤੇ ਉਦਾਸੀ ਨਾਲ਼ ਬੋਲਿਆ:

"ਤੇਰੀ ਮਾਂ ਨੇ ਕਿਸ ਗੱਲੇ ਤੈਨੂੰ ਛੱਡ ਕੇ ਟੁਰ ਜਾਣਾ ਸੀ, ਡੱਡੀਏ?"

"ਹੁਣ, ਅਜਿਹੀਆਂ ਗੱਲਾਂ ਕਰਨ ਦਾ ਕੀ ਫ਼ੈਦਾ?" ਮੇਰੀ ਨਾਨੀ ਨੇ ਆਖਿਆ।

"ਜੇ ਇਹਦੀ ਸੱਟ ਮੈਨੂੰ ਨਾ ਵੱਜੀ ਹੁੰਦੀ ਤਾਂ ਮੈਂ ਅਜਿਹੀਆਂ ਗੱਲਾਂ ਨਾ ਕਰਦਾ......ਆਹ, ਕਿਹੋ ਜੇਹੀ ਪੁੱਠੇ ਰਾਹ ਜਾਣ ਵਾਲੀ ਕੁੜੀ!"

ਉਸ ਸਖ਼ਤੀ ਨਾਲ਼ ਮੈਨੂੰ ਪਰ੍ਹੇ ਹਟਾ ਦਿੱਤਾ।

"ਬਾਹਰ ਜਾ ਕੇ ਖੇਡ! ਪਰ ਗਲੀ ਵਿੱਚ ਨਹੀਂ-ਸਿਰਫ਼ ਦਲਾਨ ਜਾਂ ਬਾਗ਼ ਵਿੱਚ, ਸੁਣਿਆਂ!"

ਬਾਗ਼ ਅਜਿਹੀ ਥਾਂ ਸੀ ਜਿੱਥੇ ਜਾਣ ਲਈ ਮੈਂ ਤਰਸਦਾ ਰਹਿੰਦਾ ਸਾਂ; ਮੈਂ ਜਾਣਦਾ

ਸਾਂ ਕਿ ਜਿਉਂ ਈ ਮੈਂ ਨਾਲ਼ੇ ਉੱਤੇ ਗਿਆ, ਉਥੇ ਖੇਡ ਰਹੇ ਮੁੰਡੇ ਮੇਰੇ ਉੱਤੇ ਪੱਥਰ ਸੁੱਟਣ ਲੱਗ ਪੈਣਗੇ ਤੇ ਮੈਂ ਉਨ੍ਹਾਂ ਨੂੰ ਸਾਵਾਂ ਜੁਆਬ ਦੇਣ ਤੋਂ ਵਧੀਕ ਹੋਰ ਕੁੱਝ ਨਹੀਂ ਸਾਂ ਚਾਹੁੰਦਾ।

"ਅਹੁ ਆਇਆ ਪਿੱਲਾ!" ਉਹ ਮੈਨੂੰ ਵੇਖਣ ਸਾਰ ਚੀਕਦੇ। "ਆਹ ਜਾਂਦਾ!" ਤੇ ਉਹ ਕਾਹਲੀ ਕਾਹਲੀ ਬਰੂਦ-ਸਿੱਕਾ ਇਕੱਠਾ ਕਰਦੇ।

ਮੈਨੂੰ ਨਹੀਂ ਸੀ ਪਤਾ ਕਿ ਪਿੱਲਾ ਕੀ ਹੁੰਦੈ, ਇਸ ਕਰਕੇ ਇਸ ਨਾਂ ਵਿੱਚ ਕੋਈ ਬੇਇੱਜਤੀ ਨਹੀਂ ਸੀ; ਪਰ ਏਨੇ ਜਣਿਆਂ ਨਾਲ਼ ਟੱਕਰ ਲੈਣੀ ਤੇ ਇਹ ਵੇਖਣਾ ਕਿ ਇੱਕ, ਟਿਕਾ-ਕੇ-ਮਾਰਿਆ ਪੱਥਰ ਦੁਸ਼ਮਣਾਂ ਨੂੰ ਕਿਵੇਂ ਭਾਜੜਾਂ ਪਾਏਗਾ, ਜਾਂ ਉਨ੍ਹਾਂ ਨੂੰ ਝਾੜੀਆਂ ਵਿੱਚ ਵਾੜ ਦਏਗਾ, ਖ਼ੁਸ਼ੀ ਵਾਲੀ ਗੱਲ ਸੀ।

ਅਜਿਹੀਆਂ ਲੜਾਈਆਂ ਵਿੱਚ ਕੋਈ ਖੋਰ ਜਾਂ ਹਰਜ-ਮਰਜ ਦੀ ਭਾਵਨਾ ਨਹੀਂ ਸੀ ਹੁੰਦੀ।

ਮੈਂ ਅੱਖਰ ਛੇਤੀ ਈ ਸਿੱਖ ਲਏ ਤੇ ਸ਼ਾਇਦ ਇਸੇ ਕਰਕੇ ਮੇਰਾ ਨਾਨਾ ਮੇਰੇ ਵੱਲ ਬਹੁਤਾ ਧਿਆਨ ਦੇਣ ਲੱਗ ਪਿਆ ਤੇ ਓਨਾ ਬਹੁਤਾ ਕੁੱਟਣੋਂ ਹਟ ਗਿਆ, ਭਾਵੇਂ ਮੇਰੇ ਖ਼ਿਆਲ ਵਿੱਚ ਮੈਂ ਪਹਿਲਾਂ ਨਾਲੋਂ ਵਧੇਰੇ ਕੁਟਾਪੇ ਦਾ ਹੱਕਦਾਰ ਸਾਂ। ਜਿਉਂ ਜਿਉਂ ਮੈਂ ਵਡੇਰਾ ਹੁੰਦਾ ਗਿਆ, ਮੈਂ ਆਪਣੇ ਨਾਨੇ ਦੇ ਨੇਮ ਤੇ ਹੁਕਮ ਭੰਗ ਕਰਨੇ ਸ਼ੁਰੂ ਕਰ ਦਿੱਤੇ, ਪਰ ਉਹ ਸਿਰਫ਼ ਝਾੜ-ਝੰਬ ਕਰਦਾ, ਜਾਂ ਆਪਣਾ ਮੁੱਕਾ ਮੇਰੇ ਵੱਲ ਹਿਲਾ ਛੱਡਦਾ।

ਇੰਜ ਜਾਪਦਾ ਸੀ ਕਿ ਉਸ ਮੈਨੂੰ ਆਮ ਕਰਕੇ ਬਿਨ-ਕਾਰਨੋਂ ਕੁੱਟਿਆ ਸੀ, ਤੇ ਇੱਕ ਦਿਨ ਇਹ ਗੱਲ ਮੈਂ ਉਹਨੂੰ ਆਖੀ।

ਉਸ ਮੇਰੀ ਠੋਡੀ ਹੇਠ ਪੋਲਾ ਜਿਹਾ ਠੋਲਾ ਮਾਰਿਆ ਤੇ ਮੇਰੀਆਂ ਅੱਖਾਂ ਵਿੱਚ ਅੱਖਾਂ ਪਾ ਕੇ ਝਮਕੀਆਂ।

"ਕੀ-ਈ-ਈ?" ਉਹ ਆਵਾਜ਼ ਲਮਕਾ ਕੇ ਬੋਲਿਆ ਤੇ ਗੜ੍ਹਕੇ ਨਾਲ਼ ਬੋਲਿਆ:

"ਓਇ ਨਿੱਕਿਆ ਕਾਫ਼ਰਾ! ਹੁੰਨਾਂ ਕੌਣ ਏਂ ਇਹ ਫ਼ੈਸਲਾ ਕਰਨ ਵਾਲਾ ਕਿ ਤੈਨੂੰ ਕਿੰਨਾਂ ਕੁਟਾਪਾ ਚੜ੍ਹਨਾ ਚਾਹੀਦੈ? ਸਿਰਫ਼ ਮੈਂ ਈ ਇਹ ਗੱਲ ਜਾਣ ਸਕਨਾਂ! ਦਫਾ ਹੋ ਏਥੋਂ!"

ਪਰ ਜਿਉਂ ਈ ਮੈਂ ਮੁੜਨ ਲੱਗਾ ਉਸ ਮੈਨੂੰ ਮੋਢਿਓਂ ਫੜ ਲਿਆ ਤੇ ਇੱਕ ਵਾਰ ਮੁੜ ਮੇਰੀਆਂ ਅੱਖਾਂ ਵਿੱਚ ਤੱਕਿਆ।

"ਤੂੰ ਖਚਰੈਂ, ਜਾਂ ਸਿੱਧੜ?"

"ਮੈਨੂੰ ਨਹੀਂ ਪਤਾ।"

"ਪਤਾ ਨਹੀਂ, ਤੈਨੂੰ ਨਹੀਂ ਪਤਾ? ਅੱਛਾ, ਤਾਂ ਤੈਨੂੰ ਮੈਂ ਦੱਸਾਂਗਾ: ਤੂੰ ਖਚਰੈਂ – ਇਹ ਸਿੱਧੜ ਹੋਣ ਨਾਲੋਂ ਚੰਗੇਰੈ। ਇੱਕ ਵੱਛਾ ਸਿੱਧੜ ਹੁੰਦੈ, ਸਮਝਿਐਂ? ਹੁਣ ਬਾਹਰ ਜਾ ਕੇ ਖੇਡ।"

ਛੇਤੀ ਈ ਅੱਖਰ ਅੱਖਰ ਜੋੜ ਕੇ ਸਾਲਟਰ* ਪੜ੍ਹਨ ਲੱਗ ਪਿਆ ਸਾਂ। ਆਮ ਕਰਕੇ ਅਸੀਂ ਚਾਹ ਪਿੱਛੋਂ ਆਥਣੇ ਪੜ੍ਹਦੇ ਸਾਂ ਤੇ ਹਰੇਕ ਵਾਰੀ ਮੈਨੂੰ ਇੱਕ ਪੂਰਾ ਭਜਨ ਪੜ੍ਹਨਾ ਪੈਂਦਾ

* ਬਾਈਬਲ ਦੇ ਭਜਨਾਂ ਦੀ ਕਿਤਾਬ।

ਸੀ।

" 'ਬੀ' ਬਟਰ ਲਈ, 'ਐੱਲ' ਲੇਡੀ ਲਈ, 'ਈ' ਐਵਰ ਲਈ, 'ਐੱਸ' ਸ਼ੂਗਰ ਲਈ, 'ਐੱਸ' ਸ਼ੂਗਰ ਲਈ – ਬਲੈੱਸ; 'ਈ' ਐਵਰ ਲਈ, 'ਡੀ' ਡਿਨਰ ਲਈ – ਐੱਡ: ਬਲੈੱਸਡ। ਬਲੈੱਸਡ ਇਜ਼ ਹੀ....." ਮੈਂ ਲਾਈਨ ਦੇ ਨਾਲ਼ ਨਾਲ਼ ਆਪਣੀ ਉਂਗਲ ਫੇਰਦਾ ਹਿਜੇ ਕਰਦਾ। ਇਹਦਾ ਅਕੇਵਾਂ ਮੇਰੇ ਅੰਦਰ ਸਾਰੀ ਤਰ੍ਹਾਂ ਦੇ ਸੁਆਲਾਂ ਨੂੰ ਉਕਸਾਂਦਾ ਸੀ।

"ਬਲੈੱਸਡ (ਭਗਵਾਨ) ਕੌਣ ਏਂ ? ਮਾਮਾ ਯਾਕੋਵ ?"

"ਮੈਂ ਤੇਰੇ ਸਿਰ 'ਚ ਇੱਕ ਠੋਕਾਂਗਾ ਤੇ ਫੇਰ ਤੈਨੂੰ ਪਤਾ ਲੱਗਣੈਂ ਭਗਵਾਨ ਕੌਣ ਏਂ !" ਗ਼ੁੱਸੇ ਭਰੇ ਫੁਰਾਟੇ ਨਾਲ਼ ਮੇਰੇ ਨਾਨੇ ਨੇ ਜੁਆਬ ਦਿੱਤਾ। ਮੈਂ ਜਾਚ ਲਿਆ ਕਿ ਉਹਦਾ ਗ਼ੁੱਸਾ ਅਸਲੀ ਨਹੀਂ ਸੀ; ਇਹ ਸਿਰਫ਼ ਆਦਤ ਦੀ ਮਜ਼ਬੂਰੀ ਦਾ ਸਦਕਾ ਆਇਆ ਸੀ।

ਤੇ ਮੈਂ ਗ਼ਲਤ ਨਹੀਂ ਸਾਂ; ਇੱਕ ਮਿੰਟ ਪਿੱਛੋਂ ਮੇਰਾ ਨਾਨਾ, ਮੇਰਾ ਧਿਆਨ ਕੀਤੇ ਬਿਨਾਂ ਬੁੜਬੁੜਾਇਆ:

"ਹੂੰ-ਹੂੰ, ਜਦੋਂ ਤੇ ਆਏ ਗਾਉਣ ਤੇ ਖੇਡਣ ਦੀ ਗੱਲ, ਇਹ ਬਾਦਸ਼ਾਹ ਡੇਵਿਡ* ਵਾਂਗ ਪੱਕਾ ਨੇਮੀ, ਪਰ ਜਦੋਂ ਆਏ ਕੰਮ ਦਾ ਵੇਲਾ, ਇਹ ਐਬਸਾਲਮ* ਨਾਲ਼ੋਂ ਕਿਵੇਂ ਵੀ ਚੰਗੇਰਾ ਨਹੀਂ। ਇੱਕ ਗਵੱਈਆ, ਚਾਲਬਾਜ਼, ਮਖੌਲੀਆ-ਫੂਹ ! ਹਲਾ ਤੇ ਇਹ ਨੱਚਣਾ ਕਿੰਨਾਂ ਕੁ ਚਿਰ ਪੁੱਗੀ ਜਾਏਗਾ ? ਬਹੁਤਾ ਚਿਰ ਨਹੀਂ !"

ਮੈਂ ਉਹਦੇ ਘੁਟੇ-ਵਟੇ, ਫਿਕਰਮੰਦ ਚਿਹਰੇ ਵੱਲ ਝਾਕਦਿਆਂ, ਉਹਨੂੰ ਸੁਣਨ ਲਈ ਪੜ੍ਹਨਾ ਬੰਦ ਕਰ ਦਿੱਤਾ; ਉਹਦੀਆਂ ਸੁੰਗੜੀਆਂ ਅੱਖਾਂ ਦੂਰ ਟਿਕੀਆਂ ਝਾਕ ਰਹੀਆਂ ਸਨ, ਤੇ ਇਹ ਉਹਦੀ ਆਮ ਸਖ਼ਤੀ ਨੂੰ ਖੋਰਦਿਆਂ ਇੱਕ ਨਿੱਘੀ ਉਦਾਸੀ ਨਾਲ਼ ਭਰੀਆਂ ਹੋਈਆਂ ਸਨ। ਉਹਦੀਆਂ ਸੁਨਹਿਰੀ ਝਿੰਮਣੀਆਂ ਹਿੱਲ ਰਹੀਆਂ ਸਨ, ਤੇ ਜਦੋਂ ਉਹ ਘਬਰਾਹਟ ਵਿੱਚ ਮੇਜ਼ ਉੱਤੇ ਖਟ-ਖਟ ਕਰ ਰਿਹਾ ਸੀ ਉਹਦੀਆਂ ਉਂਗਲਾਂ ਦੇ ਡੱਬ-ਖੜੱਬੇ ਨਹੁੰ ਲਿਸ਼ਕ ਰਹੇ ਸਨ।

"ਨਾਨਾ !"

"ਹੋ ?"

"ਮੈਨੂੰ ਬਾਤ ਸੁਣਾ।"

"ਤੂੰ ਆਪਣੀ ਪੜ੍ਹਾਈ ਕਰੀ ਚੱਲ ਸੁਸਤੂਆ," ਉਹ ਇੰਜ ਆਪਣੀਆਂ ਅੱਖਾਂ ਮਲਦਿਆਂ, ਜਿਵੇਂ ਕਿਤੇ ਹੁਣੇ ਈ ਸੁੱਤਾ ਉੱਠਿਆ ਹੋਵੇ, ਘੁਰਕਿਆ। "ਤੂੰ ਪ੍ਰਾਰਥਨਾ ਦੀ ਪੁਸਤਕ ਛੱਡ ਕੇ ਪਰੀ ਕਹਾਣੀਆਂ ਵਧੇਰੇ ਸ਼ੌਂਕ ਨਾਲ਼ ਸੁਣਨਾ ਚਾਹੁੰਨੈਂ।"

ਮੈਨੂੰ ਸ਼ੱਕ ਸੀ ਕਿ ਉਹ ਆਪ ਵੀ ਪ੍ਰਾਰਥਨਾ-ਪੁਸਤਕ ਨਾਲੋਂ ਪਰੀ ਕਹਾਣੀਆਂ ਵਧੇਰੇ ਸ਼ੌਂਕ ਨਾਲ਼ ਸੁਣਨਾ ਚਾਹੁੰਦਾ ਸੀ, ਭਾਵੇਂ ਪ੍ਰਾਰਥਨਾ-ਪੁਸਤਕ ਉਹਨੂੰ ਜ਼ੁਬਾਨੀ ਯਾਦ ਸੀ, ਹਰ ਰੋਜ਼ ਆਥਣੇ ਸੌਣ ਤੋਂ ਪਹਿਲਾਂ ਉਸ ਪ੍ਰਾਰਥਨਾ-ਪੁਸਤਕ ਵਿੱਚੋਂ ਇੱਕ ਭਾਗ ਉੱਚੀ ਗੌਂ ਕੇ, ਜਿਵੇਂ ਚਰਚ ਵਿੱਚ ਛੋਟਾ ਪਾਦਰੀ ਨਿੱਤ-ਨੇਮ ਦਾ ਪਾਠ ਕਰਦਾ ਹੈ, ਪੜਨ ਦੀ ਪ੍ਰਤਿੱਗਿਆ

* ਬਾਈਬਲ ਦੀਆਂ ਕਥਾਵਾਂ ਦੇ ਪਾਤਰ।

ਲਈ ਹੋਈ ਸੀ।

ਪਰ ਮੈਂ ਉਹਨੂੰ ਬਾਤ ਪਾਣ ਲਈ ਜ਼ੋਰ ਪਾਇਆ ਤੇ ਅਖ਼ੀਰ ਬੁੱਢਾ ਮੰਨ ਗਿਆ।

"ਓਹ, ਅੱਛਾ ਠੀਕ ਏ! ਤੂੰ ਤੇ ਪ੍ਰਾਰਥਨਾ-ਪੁਸਤਕ ਸਾਰੀ ਉਮਰ ਈ ਪੜ੍ਹੇਂਗਾ, ਪਰ ਮੈਂ ਛੇਤੀ ਈ ਰੱਬ ਦੀ ਕਚਹਿਰੀ ਵਿੱਚ ਪੇਸ਼ ਹੋਣ ਲਈ ਚਲਿਆ ਜਾਣੈਂ।"

ਬਾਹਾਂ-ਵਾਲੀ ਪੁਰਾਣੀ ਕੁਰਸੀ ਦੀ ਢੋਅ ਦੇ ਸਿਰੇ ਨਾਲ਼ ਝੁਕਦਿਆਂ,ਉਸ ਆਪਣਾ ਸਿਰ ਪਿਛਾਂਹ ਸੁੱਟ ਲਿਆ, ਅੱਖਾਂ ਛੱਤ ਉੱਤੇ ਗੱਡ ਲਈਆਂ ਤੇ ਪੁਰਾਣੇ ਸਮਿਆਂ ਦੀਆਂ ਯਾਦਾਂ ਵਿੱਚ ਗੁਆਚ ਗਿਆ। "ਇੱਕ ਵਾਰ ਲੁਟੇਰਿਆਂ ਦਾ ਇੱਕ ਗ੍ਰੋਹ, ਜ਼ਾਈਏਵ ਵਪਾਰੀ ਦੀ ਦੁਕਾਨ ਲੁੱਟਣ ਬਾਲਾਖ਼ਾਨੇ ਆਇਆ ਸੀ। ਮੇਰੇ ਨਾਨੇ ਦਾ ਪਿਉ ਘੰਟਾ ਵਜਾਣ ਲਈ, ਗਿਰਜੇ ਦੀ ਬੁਰਜੀ ਵੱਲ ਨੱਸਿਆ, ਪਰ ਲੁਟੇਰਿਆਂ ਉਹਨੂੰ ਫੜ ਲਿਆ ਤੇ ਆਪਣੀਆਂ ਤਲਵਾਰਾਂ ਨਾਲ਼ ਉਹਦੀਆਂ ਬੋਟੀਆਂ ਬੋਟੀਆਂ ਕਰ ਦਿੱਤੀਆਂ ਤੇ ਗਿਰਜੇ ਦੀ ਬੁਰਜੀ ਉੱਤੋਂ ਉਹਦੀ ਲੋਥ ਦਰਿਆ ਵਿੱਚ ਸੁੱਟ ਦਿੱਤੀ।

"ਮੈਂ ਓਦੋਂ ਨਿੱਕਾ ਈ ਸਾਂ; ਮੈਂ ਨਹੀਂ ਸੀ ਵੇਖਿਆ ਕੀ ਬੀਤੀ ਤੇ ਮੈਨੂੰ ਇਹ ਯਾਦ ਨਹੀਂ; ਮੈਨੂੰ ਸਿਰਫ਼ 1812 ਵਿੱਚ, ਜਦੋਂ ਫ਼ਰਾਂਸੀਸੀ ਆਏ, ਉਦੋਂ ਦੀ ਗੱਲ ਯਾਦ ਏ – ਉਦੋਂ ਮੈਂ ਪੂਰੇ ਬਾਰਾਂ ਵਰ੍ਹਿਆਂ ਦਾ ਸਾਂ। ਉਦੋਂ ਉਹ ਬਾਲਾਖ਼ਾਨੇ ਵਿੱਚ ਤੀਹ ਕੈਦੀਆਂ ਨੂੰ ਲਿਆਏ ਸਨ—ਉਹ ਸਾਰੇ ਦੇ ਸਾਰੇ ਨਿੱਕੇ ਤੇ ਸੁਕੜੂ ਜਿਹੇ, ਉਨ੍ਹਾਂ ਨੂੰ ਜੋ ਥਿਆਇਆ ਉਨ੍ਹਾਂ ਉਹੋ ਪਹਿਨਿਆਂ ਹੋਇਆ ਸੀ – ਮੰਗਤਿਆਂ ਨਾਲ਼ੋਂ ਵੀ ਮੰਦੇ-ਹਾਲੀਂ ਬੁਰੀ ਤਰ੍ਹਾਂ ਕੰਬਦੇ ਪਏ ਸਨ, ਉਨ੍ਹਾਂ 'ਚੋਂ ਕੁੱਝ ਦੀਆਂ ਬਾਹਾਂ ਤੇ ਲੱਤਾਂ ਠੰਡ ਨਾਲ਼ ਸੁੰਨ ਹੋ ਗਈਆਂ ਸਨ, ਇਸ ਕਰਕੇ ਉਨ੍ਹਾਂ ਤੋਂ ਖਲੋਤਾ ਵੀ ਨਹੀਂ ਸੀ ਜਾਂਦਾ। ਕਿਸਾਨ ਉਨ੍ਹਾਂ ਨੂੰ ਮਾਰ ਦੇਣਾ ਚਾਹੁੰਦੇ ਸਨ, ਪਰ ਕਾਨਵਾਈ ਉਨ੍ਹਾਂ ਨੂੰ ਇੰਜ ਕਰਨ ਨਹੀਂ ਸੀ ਦਿੰਦਾ। ਫੇਰ ਕਿਲ੍ਹੇ ਦੀ ਫ਼ੌਜ ਵਿੱਚੋਂ ਦਸਤਿਆਂ ਨੇ ਆ ਕੇ ਕਿਸਾਨਾਂ ਨੂੰ ਉਨ੍ਹਾਂ ਦੀਆਂ ਝੁੱਗੀਆਂ ਵੱਲ ਨਸਾ ਦਿੱਤਾ। ਉਸ ਪਿੱਛੋਂ ਉਹ ਇੱਕ ਦੂਜੇ ਦੇ ਜਾਣੂ-ਪਛਾਣੂ ਹੋ ਗਏ; ਫ਼ਰਾਂਸੀਸੀ ਹੁਸ਼ਿਆਰ, ਚਲਾਕ ਬਣ ਗਏ ਤੇ ਬੜੇ ਖ਼ੁਸ਼-ਮਿਜ਼ਾਜ਼, ਜਦੋਂ ਕਿਤੇ ਉਨ੍ਹਾਂ ਨੂੰ ਲਹਿਰ ਉੱਠਦੀ ਉਹ ਆਪਣੇ ਗੀਤ ਗਾਉਂਦੇ। ਹੇਠੋਂ ਨਿਜ਼ਨੀ ਵੱਲੋਂ ਵੱਡੇ ਲੋਕ ਗੱਡੀਆਂ ਵਿੱਚ ਬਹਿ ਕੇ ਉਨ੍ਹਾਂ ਨੂੰ ਵੇਖਣ ਆਉਂਦੇ। ਉਨ੍ਹਾਂ ਵਿੱਚੋਂ ਕੁੱਝ ਤਾਂ ਫ਼ਰਾਂਸੀਸੀਆਂ ਨੂੰ ਮੰਦਾ-ਚੰਗਾ ਬੋਲਦੇ ਤੇ ਉਨ੍ਹਾਂ ਵੱਲ ਮੁੱਕੇ ਵੱਟਦੇ, ਇੱਥੋਂ ਤਾਈਂ ਕਿ ਮਾਰ ਵੀ ਦਿੰਦੇ; ਕੁੱਝ ਹੋਰ ਉਨ੍ਹਾਂ ਨਾਲ਼, ਉਨ੍ਹਾਂ ਦੀ ਬੋਲੀ ਵਿੱਚ, ਨਰਮੀ ਨਾਲ਼ ਗੱਲਾਂ ਕਰਦੇ ਤੇ ਉਨ੍ਹਾਂ ਨੂੰ ਖ਼ੁਸ਼ ਕਰਨ ਲਈ ਪੈਸੇ ਤੇ ਕੱਪੜੇ-ਲੀੜੇ ਦਿੰਦੇ। ਮੈਨੂੰ ਇੱਕ ਬੁੱਢੇ ਆਦਮੀ ਦਾ ਖ਼ਿਆਲ ਆਇਆ ਜੋ ਭਲਾਮਾਣਸ ਸੀ। ਉਹਨੇ ਆਪਣਾ ਮੂੰਹ ਆਪਣੇ ਹੱਥਾਂ ਨਾਲ਼ ਕੱਜ ਲਿਆ ਤੇ ਰੋਣ ਲੱਗ ਪਿਆ: 'ਰਤਾ ਵੇਖੋ ਤੇ ਸਈ ਉਸ ਸ਼ੈਤਾਨ ਨਪੋਲੀਅਨ ਨੇ ਫ਼ਰਾਂਸੀਸੀਆਂ ਨਾਲ਼ ਕੀ ਕੀਤੈ!' ਉਸ ਕਿਹਾ। ਇਸ ਗੱਲ ਦਾ ਧਿਆਨ ਕਰ-ਇੱਕ ਰੂਸੀ, ਤੇ ਉਹ ਵੀ ਭਲਾਮਾਣਸ ਤੇ ਸੁਹਿਰਦ ਰੂਸੀ-ਇਸ ਤਰ੍ਹਾਂ ਬਦੇਸ਼ੀਆਂ ਉੱਤੇ ਤਰਸ ਖਾ ਰਿਹੈ....."

ਇੱਕ ਪਲ ਈ ਉਹ ਅੱਖਾਂ ਮੀਚਦਿਆਂ ਤੇ ਆਪਣੇ ਵਾਲਾਂ ਨੂੰ ਥਾਪੜਦਿਆਂ ਚੁੱਪ ਹੋ ਗਿਆ। ਫੇਰ ਉਹ ਬੀਤੇ ਦੀਆਂ ਆਪਣੀਆਂ ਯਾਦਾਂ ਦੀ ਫੋਲਾ-ਫਾਲੀ ਕਰਦਿਆਂ, ਸੋਘਮੀ

ਨਾਲ਼ ਬੋਲਣ ਲੱਗ ਪਿਆ:

"ਉਹਨੀਂ ਦਿਨੀਂ ਬਰਫ਼ ਦਾ ਝੱਖੜ ਝੁਲ ਰਿਹਾ ਸੀ। ਪਾਲਾ ਪੂਰੇ ਜ਼ੋਰ ਨਾਲ਼ ਪੈ ਰਿਹਾ ਸੀ। ਫ਼ਰਾਂਸੀਸੀ ਸਾਡੀ ਖਿੜਕੀ ਵੱਲ ਨੱਸਦੇ ਆਉਂਦੇ ਤੇ ਮੇਰੀ ਮਾਂ ਨੂੰ ਹਾਕਾਂ ਮਾਰਦੇ – ਮੇਰੀ ਮਾਂ ਫੇਰੀ ਲਾ ਕੇ ਵੇਚਣ ਲਈ ਬੰਦ ਬਣਾਉਂਦੀ ਹੁੰਦੀ ਸੀ – ਉਹ ਪਾਸੀਂ ਟਪੋਸੀਆਂ ਮਾਰਦੇ ਤੇ ਬੰਦਾਂ ਲਈ ਰੌਲਾ ਪਾਉਂਦੇ, ਖਿੜਕੀ ਉੱਤੇ ਦਸਤਕ ਦਿੰਦੇ, ਮੇਰੀ ਮਾਂ ਉਨ੍ਹਾਂ ਨੂੰ ਝੁੱਗੀ ਅੰਦਰ ਨਹੀਂ ਸੀ ਵੜਨ ਦਿੰਦੀ; ਉਹ ਉਨ੍ਹਾਂ ਨੂੰ ਖਿੜਕੀ ਵਿੱਚੋਂ ਦੀ ਬੰਦ ਫੜਾ ਦਿੰਦੀ। ਉਹ ਇਨ੍ਹਾਂ ਤੁਰੰਤ ਭੱਠੀਉਂ ਕੱਢੇ, ਤੱਤੇ ਤੱਤੇ ਭਾਫ਼ਾਂ ਛੱਡਦੇ ਹੋਏ ਬੰਦਾਂ ਨੂੰ ਆਪਣੀਆਂ ਕਮੀਜ਼ਾਂ ਹੇਠ ਘੁੱਟ ਲੈਂਦੇ, ਆਪਣੇ ਕੱਕਰ ਹੋਏ ਪਿੰਡਿਆਂ ਦੇ ਨਾਲ਼ ਲਾ ਕੇ ਘੁੱਟ ਲੈਂਦੇ, ਐਨ ਆਪਣੇ ਦਿਲਾਂ ਉੱਤੇ; ਇੰਜ ਉਹ ਕਿੰਨਾਂ ਕੁ ਚਿਰ ਕੱਟ ਸਕਦੇ ਸਨ! ਉਨ੍ਹਾਂ ਵਿੱਚੋਂ ਬੜੇ ਈ ਸਰਦੀ ਨਾਲ਼ ਮਰ ਗਏ–ਨਿੱਘੇ ਮੁਲਕ ਦੇ ਬੰਦੇ, ਅਜਿਹੇ ਕੱਕਰ ਝੱਲਣ ਗਿੱਝੇ ਹੋਏ ਨਹੀਂ ਸਨ। ਉਨ੍ਹਾਂ ਵਿੱਚੋਂ ਦੋ, ਹੇਠ ਸਾਡੇ ਬਾਗ਼ ਵਿੱਚ, ਗ਼ੁਸਲਖ਼ਾਨੇ ਵਿੱਚ ਰਹਿੰਦੇ ਸਨ – ਇੱਕ ਅਫ਼ਸਰ ਤੇ ਉਹਦਾ ਮਾਤਹਿਤ ਜਿਸ ਦਾ ਨਾਂ ਮਿਰੋਨ ਸੀ, ਅਫ਼ਸਰ ਲੰਮਾ ਤੇ ਪਤਲਾ ਸੀ, ਨਿਰਾ ਖੜਸੁਕ ਤੇ ਉਹ ਤੀਵੀਆਂ ਵਾਲਾ ਚੋਲਾ ਪਾਈ ਜੋ ਉਹਦੇ ਗੋਡਿਆਂ ਤੱਕ ਆਉਂਦਾ ਸੀ, ਘੁੰਮਦਾ ਫਿਰਦਾ। ਉਹ ਬੜਾ ਸਾਊ ਬੰਦਾ ਸੀ, ਪਰ ਡਾਢਾ ਪਿਆਕੜ ਮੇਰੀ ਮਾਂ ਚੋਰੀ–ਛੱਪੀ ਬੀਅਰ ਕੱਢਦੀ ਤੇ ਵੇਚਦੀ ਹੁੰਦੀ ਸੀ; ਉਹ ਆਪਣੇ ਲਈ ਬੀਅਰ ਲੈਂਦਾ ਤੇ ਡੱਕ ਕੇ ਪੀ ਲੈਂਦਾ ਤੇ ਗੀਤ ਗਾਉਣੇ ਸ਼ੁਰੂ ਕਰ ਦਿੰਦਾ। ਉਸ ਸਾਡੀ ਜ਼ੁਬਾਨ ਵਿੱਚ ਮਾੜਾ–ਮੋਟਾ ਤਿੜ–ਬਿੜ ਕਰਨਾ ਸਿੱਖ ਲਿਆ ਸੀ। 'ਤੁਹਾਡੀ ਧਰਤੀ ਚਿੱਟੀ ਨਹੀਂ,' ਉਹ ਆਖਦਾ। 'ਇਹ ਕਾਲੀ ਤੇ ਕੁਰੱਖਤ ਏ।' ਉਹ ਬੜਾ ਟੁੱਟਵਾਂ ਬੋਲਦਾ ਸੀ, ਪਰ ਜੋ ਉਹਦਾ ਮਤਲਬ ਹੁੰਦਾ ਉਹ ਤੁਸੀਂ ਸਮਝ ਸਕਦੇ ਸੌ ਤੇ ਉਹਦੀ ਇਹ ਗੱਲ ਸੱਚਾਈ ਸੀ–ਸਾਡੇ ਉੱਤਰੀ ਹਿੱਸਿਆਂ ਵਿੱਚ ਕੁੱਝ ਵੀ ਚੰਗਾ ਨਹੀਂ। ਜੇ ਤੁਸੀਂ ਵੋਲਗਾ ਦੇ ਹੇਠਲੇ ਪਾਸੇ ਵੱਲ ਜਾਓ ਧਰਤੀ ਵਧੇਰੇ ਨਿੱਘੀ ਤੇ ਨਰਮ ਹੁੰਦੀ ਜਾਂਦੀ ਏ ਤੇ ਕੈਸਪੀਅਨ ਦੇ ਹੇਠ, ਲਾਗੇ ਲਾਗੇ ਇੰਜ ਜਾਪਦੈ ਜਿਵੇਂ ਉੱਕਾ ਕਿਤੇ ਬਰਫ਼ ਨਹੀਂ ਪੈਂਦੀ ਹੁੰਦੀ। ਇਹ ਗੱਲ ਤਾਂ ਇਸ ਕਾਰਨ ਹੋਰ ਵੀ ਮੰਨਣ–ਯੋਗ ਹੈ ਕਿ ਪਵਿੱਤਰ ਅੰਜੀਲ ਵਿੱਚ ਤੇ ਤਫ਼ਸੀਰਾਂ ਵਿੱਚ ਕਿਤੇ ਬਰਫ਼ ਦਾ ਜ਼ਿਕਰ ਨਹੀਂ, ਕਿਉਂ ਜੁ ਯਸੂ ਮਸੀਹ ਦੂਜੇ ਦੇਸ਼ ਦੇ ਰਹਿਣ ਵਾਲੇ ਸਨ.......ਛੇਤੀ ਈ ਪ੍ਰਾਰਥਨਾ–ਪੁਸਤਕ ਮੁਕਾ ਕੇ ਅਸੀਂ ਅੰਜੀਲ ਪੜ੍ਹਨ ਲੱਗਾਂਗੇ।"

ਉਹ ਮੁੜ ਚੁੱਪ ਹੋ ਗਿਆ ਤੇ ਊਂਘਦਾ ਜਾਪਿਆ; ਜਦੋਂ ਉਹਦਾ ਮਨ ਕਿਸੇ ਸ਼ੈ ਵਿੱਚ ਮਗ਼ਨ ਹੋ ਜਾਂਦਾ, ਉਹ ਆਪਣੀਆਂ ਸੁੰਗੜੀਆਂ ਅੱਖਾਂ ਨਾਲ਼ ਤਾਕੀ ਤੋਂ ਬਾਹਰ ਟਿਕਟਿਕੀ ਬੰਨ੍ਹ ਲੈਂਦਾ, ਉਹਦੀ ਸਾਰੀ ਦੇਹ ਨਿੱਕੀ ਤੇ ਤਿੱਖੀ ਹੋ ਜਾਂਦੀ, "ਅਗੇ ਸੁਣਾਉ।" ਮੈਂ ਜੋਰ ਪਾਂਦਿਆਂ ਹੌਲੀ ਜਿਹੀ ਆਖਿਆ।

"ਅੱਛਾ!" ਉਸ ਸ਼ੁਰੂ ਕਰਦਿਆਂ ਕਿਹਾ। "ਮੈਂ ਕਾਹਦੇ ਬਾਰੇ ਦੱਸ ਰਿਹਾ ਸਾਂ? ਫ਼ਰਾਂਸੀਸੀ? ਹਲਾ, ਉਹ ਵੀ ਤਾਂ ਬੰਦੇ ਈ ਨੇ, ਅਸਾਂ ਪਾਪੀਆਂ ਨਾਲ਼ੋਂ ਬਹੁਤੇ ਮਾੜੇ ਨਹੀਂ। ਉਹ ਮੇਰੀ ਮਾਂ ਦੇ ਮਗ਼ਰ ਮਗ਼ਰ 'ਮਾਦਾਮ, ਮਾਦਾਮ', ਕੂਕਦੇ ਫਿਰਦੇ! ਉਨ੍ਹਾਂ ਦੀ ਬੋਲੀ ਵਿੱਚ ਜਿਸ ਦਾ ਮਤਲਬ 'ਸ਼੍ਰੀਮਤੀ' ਹੈ, ਪਰ ਸ਼੍ਰੀਮਤੀ ਆਟੇ ਦੀ ਬੋਰੀ ਨੂੰ ਜਿਸ ਦਾ ਭਾਰ ਪੰਜ ਪੂਡ ਤੋਂ ਘੱਟ

ਨਹੀਂ ਸੀ ਹੁੰਦਾ, ਘਰ ਅੰਦਰ ਇੰਜ ਧੂਹੀ ਫਿਰਦੀ ਰਹਿੰਦੀ ਜਿਵੇਂ ਅੱਧੀ ਛਟਾਂਕ ਦੀ ਹੋਵੇ। ਉਹ ਬਲਦ ਜਿੰਨੀ ਤਕੜੀ ਸੀ; ਮੈਂ ਵੀਹ ਵਰ੍ਹਿਆਂ ਦਾ ਸਾਂ, ਮੈਨੂੰ ਵਾਲਾਂ ਤੋਂ ਫੜ ਕੇ ਉਤਾਂਹ ਚੁੱਕ ਕੇ ਘੁਮਾਉਣਾ, ਉਹਦੇ ਲਈ ਕੁੱਝ ਵੀ ਗੱਲ ਨਹੀਂ ਸੀ। ਤੇ ਮੈਂ ਓਦੋਂ ਕੋਈ ਜਮਤੀਲ ਨਹੀਂ ਸਾਂ।

ਮਿਰੋਨ ਘੋੜਿਆਂ ਦਾ ਬੜਾ ਸ਼ੌਂਕੀ ਸੀ, ਉਹ ਸੈਨਤਾਂ ਕਰਦਾ ਤੇ ਘੋੜਿਆਂ ਨੂੰ ਵੇਖਣ-ਚਾਖਣ ਦੀ ਆਗਿਆ ਮੰਗਦਾ ਤਬੇਲੇ ਤਬੇਲੇ ਫਿਰਦਾ। ਪਹਿਲਾਂ ਪਹਿਲਾਂ ਲੋਕ ਉਹਤੋਂ ਸਹਿਮਦੇ-ਦੁਸ਼ਮਣ ਏਂ-ਖਬਰੈ ਘੋੜਿਆਂ ਨੂੰ ਖ਼ਰਾਬ ਈ ਨਾ ਕਰ ਜਾਏ। ਪਰ ਕੁੱਝ ਚਿਰ ਪਿੱਛੋਂ ਕਿਰਸਾਨ ਉਹਨੂੰ ਆਪੇ ਆਖਣ ਲੱਗ ਪਏ: 'ਹੇ! ਮਿਰੋਨ!' ਤੇ ਉਹ ਹੱਸਦਾ ਤੇ ਢੱਠੇ ਵਾਂਗ ਸਿਰ ਨਿਵਾਂਦਾ ਤੇ ਨੱਸ ਆਉਂਦਾ। ਉਹਦੇ ਵਾਲ ਤੋਤੇ ਦੇ ਵਾਲਾਂ ਵਾਂਗ ਲਾਲ ਸਨ, ਤੇ ਨੱਕ ਵੱਡਾ ਤੇ ਮੋਟੇ ਬੁੱਲ੍ਹ। ਉਹ ਘੋੜਿਆਂ ਦੀ ਵਧੀਆ ਵੇਖ ਭਾਲ ਕਰਨ ਵਾਲਾ ਸੀ ਤੇ ਘੋੜਿਆਂ ਦੀਆਂ ਕਈ ਤਰ੍ਹਾਂ ਦੀਆਂ ਕਸਰਾਂ ਦਾ ਇਲਾਜ਼ ਜਾਣਦਾ ਸੀ; ਪਿੱਛੋਂ ਉਹ ਨਿਜ਼ਨੀ ਵਿੱਚ ਘੋੜਿਆਂ ਦੀ ਦੇਖ ਭਾਲ ਕਰਨ ਵਾਲਾ ਲੱਗ ਗਿਆ, ਪਰ ਉਹਦਾ ਦਿਮਾਗ਼ ਹਿੱਲ ਗਿਆ ਤੇ ਅੱਗ ਬੁਝਾਣ ਵਾਲਿਆਂ ਨੇ ਉਹਨੂੰ ਕੁੱਟ ਕੁੱਟ ਕੇ ਮਾਰ ਦਿੱਤਾ। ਤੇ ਰਹੀ ਉਸ ਅਫ਼ਸਰ ਦੀ ਗੱਲ, ਜਦੋਂ ਬਹਾਰ ਦੀ ਰੁੱਤ ਆਈ ਉਹ ਨਿਘਰਦਾ ਤੁਰਿਆ ਗਿਆ ਤੇ ਸੰਤ ਨਿਕੋਲਸ ਦੇ ਦਿਨ ਉਹ ਚੁੱਪ-ਚੁਪੀਤਾ ਮਰ ਗਿਆ: ਗ਼ੁਸਲਖ਼ਾਨੇ ਦੀ ਖਿੜਕੀ ਵਿੱਚ ਬੈਠਾ ਊਂਘਦਾ ਪੂਰਾ ਹੋ ਗਿਆ, ਤਾਕੀ ਦੇ ਬਾਹਰ ਸਿਰ ਕੱਢੀ, ਬਿਲਕੁਲ ਉਥੇ ਈ ਬੈਠਾ ਬੈਠਾ। ਮੈਨੂੰ ਉਹਦਾ ਬੜਾ ਅਫ਼ਸੋਸ ਆਇਆ; ਕੁੱਝ ਹੰਝੂ ਵੀ ਮੈਂ ਵਹਾਏ; ਉਹ ਭਲਾ ਬੰਦਾ ਸੀ; ਮੈਨੂੰ ਕੰਨਾਂ ਤੋਂ ਫੜ ਲੈਂਦਾ ਤੇ ਆਪਣੀ ਬੋਲੀ ਵਿੱਚ ਹੌਲੀ ਹੌਲੀ ਕੁੱਝ ਆਖਦਾ। ਮੈਂ ਉਹਦੇ ਸ਼ਬਦ ਸਮਝ ਨਹੀਂ ਸਾਂ ਸਕਦਾ, ਪਰ ਉਨ੍ਹਾਂ ਦੀ ਆਵਾਜ਼ ਸੂਖਮ ਹੁੰਦੀ ਸੀ। ਏਸ ਦੁਨੀਆਂ ਵਿੱਚ ਬਹੁਤ ਵਧੇਰੇ ਮਨੁੱਖੀ ਮੁਰੱਵਤ ਨਹੀਂ। ਇਕੇਰਾਂ ਉਸ ਮੈਨੂੰ ਆਪਣੀ ਬੋਲੀ ਵਿੱਚ ਗੱਲ ਕਰਨਾ ਸਿਖਾਣਾ ਸ਼ੁਰੂ ਕੀਤਾ, ਪਰ ਮੇਰੀ ਮਾਂ ਨੇ ਰੋਕ ਦਿੱਤਾ। ਏਥੋਂ ਤਾਈਂ ਕਿ ਉਹ ਮੈਨੂੰ ਪਾਦਰੀ ਕੋਲ ਲੈ ਗਈ ਤੇ ਉਸ ਮੈਨੂੰ ਮਾਰ ਵੀ ਪੁਆਈ, ਤੇ ਅਫ਼ਸਰ ਦੀ ਸ਼ਕਾਇਤ ਵੀ ਪੁਲਸ ਵਿੱਚ ਕਰ ਦਿੱਤੀ। ਉਨ੍ਹਾਂ ਦਿਨਾਂ ਵਿੱਚ ਲੋਕ ਬੜੇ ਸਖ਼ਤ ਹੁੰਦੇ ਸਨ! ਤੁਹਾਨੂੰ ਓਹੋ ਜਿਹੇ ਦੁੱਖ ਝਲਣੇ ਨਹੀਂ ਪੈਂਦੇ ਜੋ ਅਸੀਂ ਝੱਲੇ ਸਨ-ਦੂਜੇ ਤੁਹਾਡੇ ਲਈ ਇਹ ਦੁੱਖ ਝੱਲ ਚੁੱਕੇ ਨੇ, ਇਹ ਗੱਲ ਕਦੇ ਨਾ ਭੁੱਲੀਂ ਮੈਨੂੰ ਈ ਵੇਖ ਲੈ-ਮੈਂ ਕੀ ਕੀ ਦੁੱਖ ਭੋਗੇ ਨੇ!"

ਹਨੇਰਾ ਹੋ ਗਿਆ ਸੀ। ਮੇਰਾ ਨਾਨਾ ਹਨੇਰੇ ਵਿੱਚ ਅਜੀਬ ਤਰ੍ਹਾਂ ਨਾਲ਼ ਪਸਰਿਆ ਹੋਇਆ ਸੀ ਤੇ ਉਹਦੀਆਂ ਅੱਖਾਂ ਬਿੱਲੀ ਦੀਆਂ ਅੱਖਾਂ ਵਾਂਗ ਚਮਕਦੀਆਂ ਸਨ। ਉਸ ਆਪਣੀ ਕਹਾਣੀ, ਸ਼ਾਂਤੀ ਨਾਲ਼, ਚੇਤੰਨ ਹੋ ਕੇ, ਧੁਨ ਨਾਲ਼ ਸੁਣਾਈ, ਪਰ ਜਦੋਂ ਉਹ ਆਪਣੀ ਗੱਲ ਕਰਦਾ ਉਹ ਜੁਸ਼ੀਲਾ ਤੇ ਘੁਮੰਡੀ ਹੋ ਜਾਂਦਾ। ਉਹਨੂੰ ਆਪਣੇ ਬਾਰੇ ਗੱਲਾਂ ਕਰਦਿਆਂ ਸੁਣਨਾ ਮੈਨੂੰ ਚੰਗਾ ਨਹੀਂ ਸੀ ਲੱਗਦਾ ਤੇ ਮੈਂ ਉਹਦੀਆਂ ਲਗਾਤਾਰ ਤਾੜਨਾਵਾਂ ਪਸੰਦ ਨਹੀਂ ਸਾਂ ਕਰਦਾ।

"ਇਹ ਯਾਦ ਰੱਖੀਂ!" "ਇਹਨੂੰ ਤੂੰ ਨਾ ਭੁੱਲੀਂ!"

ਉਸ ਮੈਨੂੰ ਕਿੰਨੀਆਂ ਅਜਿਹੀਆਂ ਗੱਲਾਂ ਸੁਣਾਈਆਂ ਜਿਨ੍ਹਾਂ ਨੂੰ ਭੁਲਾ ਕੇ ਮੈਂ ਖ਼ੁਸ਼

ਹੋਇਆ, ਬਿਨਾਂ ਉਹਦੀਆਂ ਤਾੜਨਾਵਾਂ ਤੋਂ ਵੀ ਇਹ ਮੇਰੇ ਅੰਦਰ ਦੁਖਦਾਈ ਛਿਲਤਰਾਂ ਵਾਂਗ ਚੁਭਦੀਆਂ। ਉਸ ਪਰੀ-ਕਹਾਣੀਆਂ ਮੈਨੂੰ ਕਦੇ ਨਹੀਂ ਸਨ ਸੁਣਾਈਆਂ-ਸਿਰਫ਼ ਸੱਚੀਆਂ ਵਾਰਦਾਤਾਂ ਦੇ ਕਿੱਸੇ। ਮੈਂ ਜਾਚ ਲਿਆ ਹੋਇਆ ਸੀ ਕਿ ਸੁਆਲਾਂ ਤੋਂ ਉਹ ਅੱਕ ਜਾਂਦਾ ਸੀ, ਤੇ ਏਸੇ ਸੁਆਲ ਕਰਕੇ ਮੈਂ ਸੁਆਲ ਪੁੱਛਣਾ ਖ਼ਾਸ ਨੁਕਤਾ ਬਣਾ ਲਿਆ ਹੋਇਆ ਸੀ: "ਚੰਗੇ ਕਿਹੜੇ ਨੇ – ਰੂਸੀ ਜਾਂ ਫ਼ਰਾਂਸੀਸੀ ?"

"ਕੌਣ ਦੱਸ ਸਕਦੈ ? ਮੈਂ ਫ਼ਰਾਂਸੀਸੀ ਉਨ੍ਹਾਂ ਦੇ ਆਪਣੇ ਦੇਸ਼ ਵਿੱਚ ਕਦੇ ਨਹੀਂ ਤੱਕੇ।" ਉਹ ਖਿੱਝ ਕੇ ਜੁਆਬ ਦਿੰਦਾ ਤੇ ਆਖਦਾ:

"ਆਪਣੀ ਖੁੱਡ ਵਿੱਚ ਤਾਂ ਚੂਹਾ ਵੀ ਸੋਲਾਂ ਕਲਾਂ ਸੰਪੂਰਨ ਹੁੰਦੈ।"

"ਕੀ ਰੂਸੀ ਚੰਗੇ ਨੇ ?"

"ਕੁੱਝ ਹਨ, ਕੁੱਝ ਨਹੀਂ। ਉਹ ਜਦੋਂ ਗ਼ੁਲਾਮ-ਕਿਸਾਨ ਹੁੰਦੇ ਸਨ, ਓਦੋਂ ਵਧੇਰੇ ਚੰਗੇਰੇ ਸਨ – ਕਮਾਏ ਹੋਏ ਲੋਹੇ ਵਾਂਗ। ਹੁਣ ਇਨ੍ਹਾਂ ਦੇ ਪੈਰੋਂ ਬੇੜੀਆਂ ਲੱਥ ਗਈਐਂ, ਪਰ ਇਨ੍ਹਾਂ ਕੋਲ ਕੁੱਝ ਖਾਣ ਨੂੰ ਨਹੀਂ। ਪੱਕ ਨਾਲ਼ ਵੱਡੇ ਬੰਦੇ ਸਖ਼ਤ-ਦਿਲ ਨੇ, ਪਰ ਕਿਸਾਨਾਂ ਨਾਲੋਂ ਉਹ ਵਧੇਰੇ ਬੁੱਧੀ ਵਾਲੇ ਨੇ। ਉਨ੍ਹਾਂ ਸਾਰਿਆਂ ਦੀ ਬਾਬਤ ਇਹ ਨਹੀਂ ਆਖਿਆ ਜਾ ਸਕਦਾ, ਪਰ ਇੱਕ ਵੱਡਾ ਆਦਮੀ ਜੇ ਚੰਗੈ, ਤਾਂ ਉਹ ਬੜਾ ਈ ਚੰਗੈ। ਕੁੱਝ ਕੁ ਬਹੁਤੇ ਈ ਮੂਰਖ਼ ਨੇ- ਪਹਿਲੀ ਝਾਤ ਤੁਹਾਨੂੰ ਉਹ ਮਨੁੱਖ ਜਾਪਣਗੇ, ਪਰ ਰਤਾ ਕੁ ਹੋਰ ਨੇੜੇ ਹੋ ਕੇ ਵੇਖਿਆਂ ਤੁਸੀਂ ਵੇਖੋਗੇ ਕਿ ਸਾਰੀ ਗਿਰੀ ਕੀੜੇ ਖਾ ਗਏ ਹੋਏ ਨੇ – ਤੇ ਫੋਕੜ ਤੋਂ ਬਿਨਾਂ ਮਗਰ ਕੁੱਝ ਵੀ ਨਹੀਂ ਰਿਹਾ। ਸਾਨੂੰ ਜਿਸ ਸ਼ੈ ਦੀ ਲੋੜ ਹੈ ਉਹ ਹੈ ਸਿੱਖਿਆ; ਆਪਣੀ ਬੁੱਧੀ ਤਿੱਖਿਆਂ ਕਰਨ ਦੀ ਲੋੜ ਏ, ਪਰ ਇਹਨੂੰ ਤਿੱਖਿਆਂ ਕਰਨ ਲਈ ਕੁੱਝ ਹੈ ਨਹੀਂ..."

"ਕੀ ਰੂਸੀ ਜ਼ੋਰਾਵਰ ਨੇ ?"

"ਕੁੱਝ ਹਨ, ਪਰ ਅਸਲ ਵਿੱਚ ਸਮਝਦਾਰੀ ਦਾ ਮੁੱਲ ਹੁੰਦੈ, ਜ਼ੋਰਾਵਰੀ ਦਾ ਕੁੱਝ ਨਹੀਂ; ਸਭ ਤੋਂ ਤਕੜਾ ਬੰਦਾ ਵੀ ਇੱਕ ਘੋੜੇ ਨਾਲੋਂ ਕਮਜ਼ੋਰ ਹੁੰਦੈ।"

"ਫ਼ਰਾਂਸੀਸੀ ਸਾਡੇ ਨਾਲ਼ ਕਾਹਤੋਂ ਲੜੇ ਸਨ ?"

"ਹਾਂ, ਇਹ ਜੰਗਾਂ – ਇਹ ਜ਼ਾਰ ਦਾ ਕੰਮ ਏ। ਇਹ ਸਾਡੇ ਵਰਗੇ ਸਾਧਾਰਨ ਬੰਦਿਆਂ ਦਾ ਕੰਮ ਨਹੀਂ ਕਿ ਸਮਝੀਏ ਕਿ ਇਹ ਕਿਉਂ ਹੁੰਦੀਐਂ।"

ਪਰ ਮੈਂ ਆਪਣੇ ਨਾਨੇ ਦਾ ਜੁਆਬ ਕਦੇ ਨਹੀਂ ਭੁੱਲਾਂਗਾ ਜਦੋਂ ਮੈਂ ਉਹਨੂੰ ਪੁੱਛਿਆ ਕਿ ਬੋਨਾਪਾਰਟ ਕੌਣ ਸੀ:

"ਉਹ ਇੱਕ ਬਹਾਦਰ ਬੰਦਾ ਸੀ ਜੋ ਸਾਰੀ ਧਰਤੀ ਨੂੰ ਜਿੱਤਣਾ ਚਾਹੁੰਦਾ ਸੀ, ਤਾਂ ਜੋ ਸੱਭੇ ਲੋਕ ਇੱਕੋ ਤਰ੍ਹਾਂ ਰਹਿ ਸਕਣ- ਨਾ ਕੋਈ ਮਾਲਕ ਨਾ ਅਫ਼ਸਰ, ਪਰ ਸਾਰੇ ਓਹੋ ਜਿਹੇ- ਸਭ ਇੱਕੋ ਜਿਹੇ। ਨਾਂ ਵੱਖੋ ਵੱਖਰੇ ਹੋਣ, ਪਰ ਹੱਕ ਹਰੇਕ ਲਈ ਬਰਾਬਰ। ਤੇ ਹਰੇਕ ਲਈ ਇੱਕੋ ਜਿਹਾ ਭਰੋਸਾ। ਇਸ ਵਿੱਚ ਕੋਈ ਅਕਲ ਦੀ ਗੱਲ ਨਹੀਂ, ਠੀਕ ਏ; ਸਿਰਫ਼ ਕੇਕੜੇ ਈ ਇੱਕੋ ਜਿਹੇ ਹੁੰਦੇ ਨੇ। ਹੁਣ, ਮੱਛੀਆਂ ਨੂੰ ਈ ਲੈ ਲਓ-ਇਹ ਵੀ ਸਭ ਵੱਖੋ ਵੱਖਰੀਆਂ ਹੁੰਦੀਐਂ, ਸਾਮਨ-ਮੱਛੀ ਦਾ ਬਿੱਲਾ-ਮੱਛੀ ਨਾਲ਼ ਕੋਈ ਯਾਰਾਨਾ ਨਹੀਂ ਤੇ ਸਟਰਜਨ ਮੱਛੀ ਦਾ ਹੈਰਿੰਗ

ਮੱਛੀ ਨਾਲ਼ ਕੋਈ ਮੇਲ-ਜੋਲ ਨਹੀਂ। ਸਾਡੇ ਕੋਲ ਆਪਣੇ ਬੋਨਾਪਾਰਟ ਨੇ – ਮਿਸਾਲ ਵਜੋਂ ਸਤੀਪਨ ਰੇਜ਼ਨ ਤੇ ਯੇਮੀਲਿਆਨ ਪੁਗਾਚੋਵ-ਪਰ ਉਨ੍ਹਾਂ ਬਾਬਤ ਮੈਂ ਤੈਨੂੰ ਕਦੇ ਫੇਰ ਕਿਸੇ ਵੇਲੇ ਦੱਸਾਂਗਾ.....!"

ਕਦੇ ਕਦੇ ਉਹ ਮੇਰੇ ਵੱਲ ਅੱਖਾਂ ਪਾੜ ਕੇ ਇੰਜ ਇੱਕ ਟਿਕ ਝਾਕਣ ਲੱਗ ਪੈਂਦਾ ਜਿਵੇਂ ਕਿਤੇ ਉਸ ਪਹਿਲਾਂ ਮੈਨੂੰ ਕਦੇ ਨਹੀਂ ਸੀ ਵੇਖਿਆ ਤੇ ਇਹ ਹਾਲਤ ਬੜੀ ਔਖੀ ਜਿਹੀ ਹੁੰਦੀ ਸੀ।

ਪਰ ਉਸ ਮੈਨੂੰ ਮੇਰੇ ਪਿਉ ਜਾਂ ਮਾਂ ਬਾਬਤ ਕਦੇ ਕੁੱਝ ਨਹੀਂ ਸੀ ਦੱਸਿਆ।

ਕਦੇ ਕਦੇ ਇਨ੍ਹਾਂ ਗੱਲਾਂ ਬਾਤਾਂ ਦੇ ਵੇਲੇ ਨਾਨੀ ਅੰਦਰ ਆਉਂਦੀ। ਉਹ ਚੁੱਪ ਚਪੀਤੀ ਖੂੰਜੇ ਵਿੱਚ ਕੋਈ ਥਾਂ ਮੱਲ ਲੈਂਦੀ ਤੇ ਓਦੋਂ ਤਾਈਂ ਕੁੱਝ ਨਾ ਕਹਿੰਦੀ ਜਦੋਂ ਤਾਈਂ ਉਹ ਚਾਣਚੱਕ, ਆਪਣੀ ਚੇਤੰਨ ਆਵਾਜ਼ ਵਿੱਚ ਸੁਆਲ ਨਾ ਪੁੱਛਦੀ:

"ਯਾਦ ਏ, ਓਸ ਵੇਲੇ ਕੇਡਾ ਸੁਹਣਾ ਸਮਾਂ ਸੀ ਜਦੋਂ ਤੂੰ ਤੇ ਮੈਂ ਕੁਆਰੀ ਅੱਗੇ ਪ੍ਰਾਰਥਨਾ ਕਰਨ ਲਈ ਮਿਊਰੋਮ ਦੀ ਯਾਤਰਾ ਨੂੰ ਗਏ ਸਾਂ ? ਉਹ ਕਿਹੜਾ ਸਾਲ ਸੀ ?"

"ਠੀਕ ਤਰ੍ਹਾਂ ਯਾਦ ਨਹੀਂ, ਪਰ ਇਹ ਮਹਾਂਮਾਰੀ ਤੋਂ ਪਹਿਲਾਂ ਦੀ ਗੱਲ ਏ – ਜਿਸ ਸਾਲ ਉਨ੍ਹਾਂ ਓਲੋਨਚਾਨਾਂ ਲਈ ਜੰਗਲ ਛਾਣ ਮਾਰੇ ਸਨ।"

"ਹਾਂ ਠੀਕ ਏ। ਮੈਨੂੰ ਯਾਦ ਏ ਅਸੀਂ ਉਨ੍ਹਾਂ ਕੋਲੋਂ ਕਿਵੇਂ ਭੈ-ਭੀਤ ਹੋਏ ਸਾਂ...."

"ਹੂੰ-ਹੂੰ।"

ਮੈਂ ਪੁੱਛਿਆ, ਓਲੋਨਚਾਨ ਕੌਣ ਸਨ ਤੇ ਜੰਗਲਾਂ ਵਿੱਚ ਕਿਉਂ ਲੁਕੇ ਸਨ। ਮੇਰੇ ਨਾਨੇ ਨੇ ਜਕੋ-ਤੱਕੀ ਨਾਲ਼ ਜੁਆਬ ਦਿੱਤਾ:

"ਸਧਾਰਨ ਈ, ਉਹ ਕਿਸਾਨ ਸਨ – ਕੰਮੀਂ ਜੋ ਫੈਕਟਰੀਆਂ ਵਿੱਚੋਂ ਕੰਮਾਂ ਤੋਂ ਨੱਸ ਗਏ ਸਨ।"

"ਉਨ੍ਹਾਂ ਨੂੰ ਉਨ੍ਹਾਂ ਕਿਵੇਂ ਫੜਿਆ ?"

"ਤੂੰ ਕਿਵੇਂ ਕਿਆਸ ਕਰਦੈਂ ? ਉਸ ਤਰ੍ਹਾਂ ਜਿਵੇਂ ਮੁੰਡੇ ਖੇਡਦੇ ਨੇ – ਉਨ੍ਹਾਂ ਵਿੱਚੋਂ ਕੁੱਝ ਨਸਦੇ ਨੇ, ਦੂਸਰੇ ਫੜਦੇ ਨੇ। ਇੱਕ ਵਾਰ ਉਹ ਫੜੇ ਜਾਂਦੇ ਸਨ ਤਾਂ ਉਨ੍ਹਾਂ ਦੀ ਛਾਂਟਿਆਂ ਤੇ ਵਧਰੀਆਂ ਨਾਲ਼ ਛਿੱਲ ਲਹਿੰਦੀ; ਉਨ੍ਹਾਂ ਦੀਆਂ ਨਾਸਾਂ ਵੀ ਚੀਰ ਦਿੱਤੀਆਂ ਜਾਂਦੀਆਂ ਤੇ ਉਨ੍ਹਾਂ ਦੇ ਮੱਥਿਆਂ ਉੱਤੇ ਇਹ ਦੱਸਣ ਲਈ ਕਿ ਇਹ ਸਜ਼ਾ ਪਾ ਚੁੱਕੇ ਨੇ, ਦਾਗ਼ ਦੇ ਦਿੱਤੇ ਜਾਂਦੇ।"

"ਕਾਹਤੋਂ ?"

"ਕਿਸੇ ਨੂੰ ਕੀ ਪਤੈ ? ਇਹ ਹਨੇਰਾ ਮਾਮਲੈ, ਇਹ ਕਹਿਣਾ ਔਖੈ ਕਿ ਕੌਣ ਗ਼ਲਤ ਸਨ, ਉਹ ਜਿਹੜੇ ਨੱਸ ਜਾਂਦੇ ਸਨ ਜਾਂ ਉਹ ਜਿਹੜੇ ਫੜਦੇ ਸਨ।"

"ਯਾਦ ਏ," ਇੱਕ ਵਾਰ ਮੁੜ ਮੇਰੀ ਨਾਨੀ ਨੇ ਕਿਹਾ, "ਵੱਡੀ ਅੱਗ ਪਿੱਛੋਂ ਕੀ ਹਾਲਤ ਬਣੀ ਸੀ ?"

"ਕਿਹੜੀ ਵੱਡੀ ਅੱਗ ?" ਮੇਰੇ ਨਾਨੇ ਨੇ ਠੀਕ ਠੀਕ ਜਾਣਨ ਲਈ ਸ਼ਬਦਾਂ 'ਤੇ

ਜ਼ੋਰ ਦਿੰਦਿਆਂ ਪੁੱਛਿਆ।

ਆਪਣੀਆਂ ਬੀਤੇ ਦੀਆਂ ਯਾਦਾਂ ਵਿੱਚ ਗੁਆਚ ਕੇ ਉਹ ਮੇਰੀ ਹੋਂਦ ਵੱਲੋਂ ਅਣਗਹਿਲੇ ਹੋ ਗਏ। ਉਨ੍ਹਾਂ ਦੀਆਂ ਆਵਾਜ਼ਾਂ ਹੌਲੀ ਹੌਲੀ ਤੇ ਅਜੇਹੇ ਬੱਝਵੇਂ ਤਾਲ ਵਿੱਚ ਆ ਰਹੀਆਂ ਸਨ ਕਿ ਕਦੇ ਕਦੇ ਇੰਜ ਜਾਪਦਾ ਸੀ ਜਿਵੇਂ ਉਹ ਗੀਤ ਗਾ ਰਹੇ ਹੋਣ, ਇੱਕ ਦਰਦੀਲਾ ਗੀਤ ਜਿਸ ਵਿੱਚ ਅੱਗਾਂ ਤੇ ਬੀਮਾਰੀਆਂ ਤੇ ਮਨੁੱਖਾਂ ਨੂੰ ਪਈਆਂ ਕੁੱਟਾਂ-ਮਾਰਾਂ ਬਾਰੇ, ਦੁਰਘਟਨਾਵਾਂ ਕਾਰਨ ਹੋਈਆਂ ਮੌਤਾਂ ਤੇ ਚਲਾਕ ਠੱਗਾਂ ਬਾਰੇ, ਮਜ਼੍ਹਬੀ ਹੱਠ-ਧਰਮੀ ਅਤੇ ਉਤਲੀ ਸ਼੍ਰੇਣੀ ਦੇ ਵੱਡੇ ਬੰਦਿਆਂ ਦਾ ਜ਼ਿਕਰ ਸੀ।

"ਕਿੰਨਾਂ ਕੁੱਝ ਅਸੀਂ ਵੇਖਿਐ, ਕੀ ਕੁੱਝ ਬੀਤ ਗਿਐ ਸਾਡੇ ਨਾਲ਼!" ਨਾਨੇ ਨੇ ਹੌਲੀ ਜਿਹੀ ਆਖਿਆ।

"ਕੀ ਇਹ ਮਾੜੀ ਜ਼ਿੰਦਗੀ ਏ?" ਮੇਰੀ ਨਾਨੀ ਨੇ ਪੁੱਛਿਆ। "ਰਤਾ ਸੋਚ ਕਿਹੋ ਜਿਹੀ ਸੀ ਉਹ ਬਹਾਰ ਜਦੋਂ ਵਾਰਵਰਾ ਨੇ ਜਨਮ ਲਿਆ ਸੀ।"

"ਇਹ '48 ਦੀ ਗੱਲ ਏ, ਇਹ ਉਹ ਸਾਲ ਸੀ ਜਦੋਂ ਹੰਗਰੀ 'ਤੇ ਚੜ੍ਹਾਈ ਹੋਈ ਸੀ, ਅਸੀਂ ਵਾਰਵਰਾ ਦਾ ਨਾਂ ਧਰਨ ਦੀ ਰਸਮ ਕੀਤੀ ਸੀ ਤੇ ਉਸੇ ਦਿਨ ਉਹ ਇਹਦੇ ਧਰਮ-ਪਿਤਾ ਤਿਖੋਨ ਨੂੰ ਫੜ ਕੇ ਲੈ ਗਏ ਸਨ....."

"ਤੇ ਉਹ ਮੁੜ ਕਦੀ ਨਾ ਪਰਤਿਆ।" ਮੇਰੀ ਨਾਨੀ ਨੇ ਹਉਕਾ ਭਰਿਆ।

"ਕੀ ਪਰਤਣਾ ਸੀ ਉਹਨੇ! ਤੇ ਉਸੇ ਦਿਨੋਂ ਰੱਬ ਦੀ ਬਰਕਤ ਸਾਡੇ ਘਰੋਂ ਇੰਜ ਉੱਡ ਗਈ ਜਿਵੇਂ ਛਾਣਨੇ ਵਿੱਚੋਂ ਪਾਣੀ ਡਿੱਗਦਾ ਹੈ, ਆਹ, ਵਾਰਵਰਾ......"

"ਰਹਿਣ ਵੀ ਦਿਓ, ਵਾਰਵਰਾ ਦੇ ਪਿਤਾ......"

"ਰਹਿਣ ਕਿਉਂ ਦਿਆਂ?" ਉਸ ਗ਼ੁੱਸੇ ਨਾਲ਼ ਜੁਆਬ ਦਿੱਤਾ। "ਤੂੰ ਭਾਵੇਂ ਕੁੱਝ ਵੀ ਕਹਿ, ਪਰ ਸਾਡੇ ਬੱਚੇ ਨਾਲਾਇਕ ਨਿਕਲੇ। ਵੇਖੇਂ ਨਾ, ਤੂੰ ਤੇ ਮੈਂ ਸਮਝਦੇ ਸਾਂ ਕਿ ਅਸੀਂ ਇੱਕ ਨਰੋਈ ਟੋਕਰੀ ਵਿੱਚ ਸਮਾਨ ਸੰਭਾਲ ਰਹੇ ਹਾਂ, ਪਰ ਡਾਢੇ ਨੇ ਸਾਡੇ ਹੱਥਾਂ ਵਿੱਚ ਛਾਨਣੀ ਫੜਾਣੀ ਈ ਯੋਗ ਸਮਝੀ......"

ਉਹ ਕਮਰੇ ਵਿੱਚ ਨੱਸਦਿਆਂ, ਵਿਰਲਾਪ ਕਰਦਿਆਂ, ਆਪਣੇ ਬੱਚਿਆਂ ਦੀ ਨਿੰਦਾ ਕਰਦਿਆਂ, ਆਪਣਾ ਖੜਸੁਕ ਮੁਕਾ ਮੇਰੀ ਨਾਨੀ ਵੱਲ ਹਿਲਾਂਦਿਆਂ, ਇੰਜ ਕੁਰਲਾਣ ਲੱਗਾ ਜਿਵੇਂ ਉਹ ਡੰਮ੍ਹਿਆਂ ਗਿਆ ਹੋਵੇ।

"ਇਹ ਸਭ ਤੇਰੀ ਮਿਹਰਬਾਨੀ ਸੀ ਜੀਹਨੇ ਉਨ੍ਹਾਂ ਨੂੰ ਇਹੋ ਜਿਹੇ ਬਣਾ ਦਿੱਤਾ, ਕਲ ਮੂੰਹੇ! ਓ ਫੱਫੇਕੁਟਣੀਏਂ, ਤੂੰ!"

ਫੇਰ ਉਹਦੀ ਤਲਖ਼ੀ ਏਨੀ ਵਧ ਗਈ ਕਿ ਉਹ ਪਵਿੱਤਰ ਮੂਰਤੀਆਂ ਵਾਲੇ ਖੂੰਜੇ ਵਿੱਚ ਚਲਾ ਗਿਆ, ਜਿੱਥੇ ਉਸ ਆਪਣੀ ਸੁਕੜੂ, ਪਰ ਨਰੋਈ ਹਿੱਕ ਪਿੱਟੀ ਤੇ ਹੰਝੂ ਕੇਰਦਿਆਂ ਵਿਰਲਾਪਿਆ:

"ਓਹ ਰੱਬਾ ਕਿਉਂ? ਕੀ ਮੈਂ ਕਿਸੇ ਹੋਰ ਨਾਲ਼ੋਂ ਏਡਾ ਈ ਭੈੜਾ ਆਂ?"

ਉਹਦੀਆਂ ਗਿੱਲੀਆਂ ਅੱਖਾਂ ਪੀੜ ਤੇ ਗ਼ੁੱਸੇ ਨਾਲ਼ ਚਮਕੀਆਂ ਤੇ ਉਹਦੀ ਸਾਰੀ

ਦੇਹ ਕੰਬ ਗਈ।

ਮੇਰੀ ਨਾਨੀ ਆਪਣੀ ਛਾਤੀ ਉੱਤੇ ਚੁੱਪ-ਕੀਤੀ ਸੂਲੀ ਦੇ ਨਿਸ਼ਾਨ ਬਣਾਂਦੀ, ਹਨੇਰੇ ਵਿੱਚ ਬੈਠੀ ਰਹੀ। ਅੰਤ ਉਹ ਉਹਦੇ ਕੋਲ ਗਈ।

"ਇੰਜ ਕਿਉਂ ਆਪਣਾ ਆਪ ਖਪਾਨੈਂ ?" ਉਸ ਤਰਲਾ ਕਰਦਿਆਂ ਕਿਹਾ। "ਰੱਬ ਦਾ ਭਾਣਾ ਮੰਨ !"

"ਹੋਰਨਾਂ ਦੇ ਬੱਚੇ ਵੀ ਤਾਂ ਸਾਡੇ ਬੱਚਿਆਂ ਨਾਲੋਂ ਬਹੁਤੇ ਚੰਗੇ ਨਹੀਂ। ਘਰ ਘਰ ਇੱਕੋ ਅੱਗ ਏ, ਪਿਤਾ-ਝਗੜੇ ਤੇ ਲੜਾਈਆਂ ਤੇ ਨੱਸੋ-ਭੱਜੀ। ਸਾਰੀਆਂ ਮਾਵਾਂ ਤੇ ਸਾਰੇ ਪਿਉ ਆਪਣੇ ਈ ਹੰਝੂਆਂ ਨਾਲ਼ ਆਪਣੇ ਪਾਪ ਧੋਂਦੇ ਨੇ। ਸਿਰਫ਼ ਤੂੰ ਇਕੱਲਾ ਨਹੀਂ....."

ਕਦੇ ਕਦੇ ਉਹਦੇ ਸ਼ਬਦ ਉਹਨੂੰ ਸ਼ਾਂਤ ਕਰ ਦਿੰਦੇ, ਤੇ ਉਹ ਥੱਕਿਆ-ਅੱਕਿਆ ਆਪਣੇ ਬਿਸਤਰੇ ਵਿੱਚ ਜਾ ਪੈਂਦਾ, ਤੇ ਮੇਰੀ ਨਾਨੀ ਤੇ ਮੈਂ ਦੱਬੇ ਪੈਰੀਂ ਆਪਣੇ ਚੁਬਾਰੇ ਵੱਲ ਆ ਜਾਂਦੇ।

ਪਰ ਇੱਕ ਵਾਰ ਜਦੋਂ ਉਹ ਆਪਣੇ ਨਰਮ ਬੋਲ ਬੋਲਦੀ ਉਸ ਕੋਲ ਗਈ ਤਾਂ ਉਸ ਘੁਮੇਟਣੀ ਖਾ ਕੇ ਆਪਣੇ ਮੁੱਕੇ ਨਾਲ਼ ਇੱਕ ਕਸਵਾਂ ਘਸੁੰਨ ਉਹਦੇ ਜੜਿਆ ਤਾਂ ਮੇਰੀ ਨਾਨੀ ਲੜਖੜਾ ਗਈ ਤੇ ਉਸ ਆਪਣਾ ਹੱਥ ਬੁੱਲ੍ਹਾਂ ਉੱਤੇ ਦੱਬ ਕੇ ਰੱਖ ਲਿਆ। ਜਦੋਂ ਉਹ ਖਾਸੀ ਸੰਭਲ ਗਈ ਤਾਂ ਉਸ ਸ਼ਾਂਤ, ਹੌਲੀ ਆਵਾਜ਼ ਵਿੱਚ ਆਖਿਆ: "ਓ ਮੂਰਖਾ..." ਤੇ ਉਹਦੇ ਪੈਰਾਂ ਕੋਲ ਲਹੂ ਥੁੱਕ ਦਿੱਤਾ। ਉਸ ਬਾਹਾਂ ਆਪਣੇ ਸਿਰੋਂ ਉਤਾਂਹ ਉਲਾਰੀਆਂ ਤੇ ਦੂਜੀ ਵਾਰ ਕੂਕਿਆ:

"ਇਹਤੋਂ ਪਹਿਲਾਂ ਕਿ ਮੈਂ ਤੈਨੂੰ ਮਾਰ ਸੁੱਟਾਂ, ਏਥੋਂ ਦਫ਼ਾ ਹੋ ਜਾ !"

"ਮੂਰਖ਼ !" ਦਰਵਾਜ਼ੇ ਵੱਲ ਜਾਂਦਿਆਂ ਮੇਰੀ ਨਾਨੀ ਨੇ ਮੁੜ ਆਖਿਆ। ਉਹ ਉਹਦੇ ਪਿੱਛੇ ਨੱਸਿਆ, ਪਰ ਉਹ ਬਿਨਾਂ ਕਾਹਲ ਕੀਤਿਆਂ ਮੁਹਾਠ ਟੱਪ ਗਈ ਤੇ ਬੂਹਾ ਫਾੜ ਦੇਣੇ ਬੰਦ ਕਰਕੇ ਉਹਦੇ ਮੂੰਹ ਤੇ ਮਾਰਿਆ।

"ਬੁੱਢੀ ਫੂਹੜ !" ਬੂਹੇ ਦੀ ਬਾਹੀ ਨੂੰ ਘੁੱਟ ਕੇ, ਆਪਣੇ ਨੌਂਹਾਂ ਨਾਲ਼ ਇਹਨੂੰ ਖੁਰਚਦਿਆਂ ਦਗ਼ਦੇ ਕੋਲੇ ਵਾਂਗ ਰੱਤਾ ਮੇਰਾ ਨਾਨਾ ਫੁੰਕਾਰਿਆ।

ਮੈਂ ਭੱਠੀ ਨਾਲ਼ ਬਣੀ ਥੜੀ ਉੱਤੇ ਮੁਸ਼ਕਲ ਨਾਲ਼ ਆਪਣੀਆਂ ਅੱਖਾਂ ਉੱਤੇ ਭਰੋਸਾ ਕਰਦਾ, ਜੀਊਂਦੇ ਨਾਲੋਂ ਬਹੁਤਾ ਮੋਇਆ ਹੋਇਆ ਬੈਠਾ ਸਾਂ। ਇਹ ਪਹਿਲੀ ਵੇਰ ਸੀ ਕਿ ਕਦੇ ਉਸ ਮੇਰੀ ਨਾਨੀ ਨੂੰ ਮੇਰੇ ਸਾਹਮਣੇ ਮਾਰਿਆ ਸੀ ਤੇ ਮੈਂ ਇਸ ਗੱਲ ਦੀ ਹੇਠੀ ਨਾਲ਼ ਮਿੱਧਿਆ ਗਿਆ ਸਾਂ। ਉਸਦੀ ਏਸ ਕਰਤੂਤ ਨੇ ਉਸ ਦਾ ਇੱਕ ਨਵਾਂ ਸੁਭਾ ਉਘੇੜਿਆ। ਜਿਸ ਨੂੰ ਕਿਸੇ ਵੀ ਤਰ੍ਹਾਂ ਯੋਗ ਨਹੀਂ ਠਹਿਰਾਇਆ ਜਾ ਸਕਦਾ, ਤੇ ਜਿਸ ਨਾਲ਼ ਮੇਰਾ ਮਨ ਦੱਬਿਆ ਗਿਆ। ਉਹ ਬੂਹੇ ਦੀ ਬਾਹੀ ਨਾਲ਼ ਲਮਕਿਆ, ਸੁੰਗੜਦਾ ਤੇ ਚਿੱਟਾ ਹੁੰਦਾ ਜਾਂਦਾ, ਜਿਵੇਂ ਕਿਤੇ ਉਸ ਉੱਤੇ ਸੁਆਹ ਮਲੀ ਹੋਵੇ, ਓਥੇ ਖਲੋਤਾ ਰਿਹਾ। ਅਚਾਨਕ ਉਹ ਕਮਰੇ ਦੇ ਵਿਚਕਾਰ ਨੂੰ ਗਿਆ, ਗੋਡਿਆਂ ਭਾਰ ਡਿੱਗ ਕੇ, ਆਪਣੇ ਆਪ ਨੂੰ ਬਾਹਾਂ ਉੱਤੇ ਬੋਚਦਾ ਅਗਾਂਹ ਵੱਲ ਡਿੱਗ ਪਿਆ। ਫੇਰ ਉਹ ਸਿੱਧਾ ਹੋਇਆ, ਦੁਹੱਥੜੀਂ ਆਪਣੀ ਛਾਤੀ ਪਿੱਟਣ ਲੱਗ ਪਿਆ ਤੇ

ਕੁਰਲਾਇਆ......

"ਓਹ ਰੱਬਾ, ਓਹ ਰੱਬਾ....."

ਮੈਂ ਥੜ੍ਹੀ ਦੀਆਂ ਕੋਸੀਆਂ ਟਾਈਲਾਂ ਤੋਂ ਇੰਜ ਤਿਲ੍ਹਕ ਪਿਆ ਜਿਵੇਂ ਕਿਤੇ ਉਹ ਬਰਫ਼ ਹੋਣ ਤੇ ਬਾਹਰ ਨੱਸ ਗਿਆ। ਕੋਠੇ ਉੱਤੇ ਮੇਰੀ ਨਾਨੀ ਕੁਰਲੀ ਕਰਦੀ ਏਧਰੋਂ ਓਧਰ ਤੁਰੀ ਫਿਰਦੀ ਸੀ।

"ਪੀੜ ਹੁੰਦੀ ਏ ?"

ਉਹ ਖੂੰਜੇ ਵੱਲ ਗਈ ਤੇ ਕੁਰਲੀ ਕੂੜੇ ਵਾਲੀ ਬਾਲਟੀ ਵਿੱਚ ਡੋਲ੍ਹ ਦਿੱਤੀ।

"ਸਭ ਠੀਕ ਠਾਕ ਏ," ਉਸ ਖਿੜਕੀਓਂ ਬਾਹਰ ਝਾਕਦਿਆਂ ਜੁਆਬ ਦਿੱਤਾ। "ਉਹ ਬੁੱਢਾ ਆਦਮੀ ਜੁ ਹੋਇਆ, ਉਸ ਲਈ ਏਨੀਂ ਬਦ-ਨਸੀਬੀ ਝੱਲਣੀ ਔਖੀ ਏ.... ਤੂੰ ਮੰਜੇ 'ਤੇ ਜਾਹ ਤੇ ਇਹ ਗੱਲਾਂ ਵਿਸਾਰ ਛੱਡ...."

ਮੈਂ ਉਸ ਨੂੰ ਕਾਸੇ ਹੋਰ ਬਾਰੇ ਪੁੱਛਿਆ, ਪਰ ਉਸ ਅਸਧਾਰਨ ਸਖ਼ਤੀ ਨਾਲ਼ ਜੁਆਬ ਦਿੱਤਾ:

"ਤੂੰ ਮੇਰੀ ਗੱਲ ਨਹੀਂ ਸੁਣੀ ? ਮੰਜੇ 'ਤੇ ਜਾ! ਕਿਹੋ ਜਿਹਾ ਛੋਹਰ ਏ......"

ਉਹ ਖਿੜਕੀ ਦੇ ਨਾਲ਼ ਬਹਿ ਗਈ ਤੇ ਕਿਤੇ ਕਿਤੇ ਆਪਣੇ ਰੁਮਾਲ ਵਿੱਚ ਥੁਕਦੀ, ਆਪਣਾ ਬੁੱਲ੍ਹ ਚੂਸਣ ਲੱਗ ਪਈ। ਮੈਂ ਕੱਪੜੇ ਲਾਹੁੰਦਿਆਂ ਉਸ ਵੱਲ ਝਾਕਦਾ ਰਿਹਾ। ਉਹਦੇ ਸਿਰ ਉੱਤੋਂ ਦੀ ਰਾਤ ਦੇ ਹਨੇਰੇ ਅਸਮਾਨ ਦੇ ਇੱਕ ਵਰਗ ਵਿੱਚ ਤਾਰਿਆਂ ਦਾ ਇੱਕ ਛਾਣਾ ਵੇਖਿਆ ਜਾ ਸਕਦਾ ਸੀ। ਬਾਹਰਵਾਰ ਹਰੇਕ ਸ਼ੈ ਸ਼ਾਂਤ ਸੀ, ਅੰਦਰਵਾਰ ਹਰੇਕ ਸ਼ੈ ਹਨੇਰੀ ਸੀ।

ਜਦੋਂ ਮੈਂ ਬਿਸਤਰੇ ਵਿੱਚ ਪੈ ਗਿਆ, ਉਹ ਮੇਰੇ ਕੋਲ ਆਈ ਤੇ ਮੇਰੇ ਮੱਥੇ ਨੂੰ ਪੋਲਾ ਪੋਲਾ ਥਾਪੜਿਆ।

"ਅਰਾਮ ਨਾਲ਼ ਸੌਂ," ਉਸ ਕਿਹਾ। "ਮੈਂ ਹੇਠ ਉਸ ਕੋਲ ਚੱਲੀ ਆਂ.....ਮੇਰੇ ਲਈ ਏਡਾ ਬਹੁਤਾ ਖ਼ਿਆਲ ਨਾ ਕਰ ਮੇਰਿਆ ਗੋਲਿਆ ਕਬੂਤਰਾ, ਇਸ ਵਿੱਚ ਬਹੁਤੀ ਗ਼ਲਤੀ ਮੇਰੀ ਈ ਏ.... ਸੌਂ ਜਾ!"

ਉਸ ਮੈਨੂੰ ਚੁੰਮਿਆਂ ਤੇ ਮੈਨੂੰ ਸਾਹ-ਘੋਟਵੀਂ ਉਦਾਸੀ ਵਿੱਚ ਛੱਡ ਕੇ ਚਲੀ ਗਈ। ਮੈਂ ਕੂਲੇ ਗਰਮ ਬਿਸਤਰੇ ਵਿੱਚੋਂ ਬਾਹਰ ਕੁੱਦਿਆ ਤੇ ਤਾਕੀ ਕੋਲ ਚਲਾ ਗਿਆ, ਜਿੱਥੇ ਮੈਂ ਅਸਿਹ ਪੀੜ ਨਾਲ਼ ਸੁੰਨ ਹੋਇਆ, ਹੇਠ ਖ਼ਾਲੀ ਗਲੀ ਵਿੱਚ ਝਾਕਦਾ ਖਲੋਤਾ ਰਿਹਾ।

## 6

ਜ਼ਿੰਦਗੀ ਇੱਕ ਵਾਰ ਮੁੜ ਬਲਾ ਬਣ ਗਈ। ਇੱਕ ਦਿਨ ਚਾਹ ਪਿੱਛੋਂ, ਜਦੋਂ ਮੇਰਾ ਨਾਨਾ ਤੇ ਮੈਂ ਪ੍ਰਾਰਥਨਾ-ਪੁਸਤਕ ਪੜ੍ਹ ਰਹੇ ਸਾਂ ਤੇ ਮੇਰੀ ਨਾਨੀ ਪਲੇਟਾਂ ਧੋ ਰਹੀ ਸੀ, ਮੇਰਾ ਮਾਮਾ ਯਾਕੋਵ ਕਮਰੇ ਵਿੱਚ ਆਣ ਘੁਸਿਆ। ਉਹਦੇ ਜੁੰਡੇ ਸਦਾ ਵਾਂਗ ਖਿੱਲਰੇ ਹੋਏ ਸਨ, ਤੇ ਉਹ ਘਸੀ-ਖਿੰਡੀ ਬਹੁਕਰ ਵਾਂਗ ਜਾਪਦਾ ਸੀ। ਉਸ ਆਪਣੀ ਟੋਪੀ ਖੂੰਜੇ ਵਿੱਚ ਵਗਾਹ ਮਾਰੀ ਤੇ ਦੁਆ-ਸਲਾਮ ਦੇ ਸ਼ਬਦੋਂ ਬਿਨਾਂ ਜਾਂਗਲੀ ਸੈਨਤਾਂ ਨਾਲ਼ ਬੋਲਣਾ ਸ਼ੁਰੂ ਕਰ ਦਿੱਤਾ:

"ਮਿਖ਼ੇਲ ਬਿੱਫਰ ਗਿਐ, ਬਾਪੂ! ਉਸ ਸਾਡੇ ਘਰ ਰੋਟੀ ਖਾਧੀ, ਰੱਜ ਕੇ ਦਾਰੂ ਪੀਤੀ

ਤੇ ਅੰਨ੍ਹਾਂ ਈ ਹੋ ਗਿਆ, ਪਲੇਟਾਂ ਭੰਨ ਸੁੱਟੀਆਂ, ਇੱਕ ਗਾਹਕ ਦੀ ਆਈ ਹੋਈ ਉੱਨ ਦੀ ਪੁਸ਼ਾਕ ਲੀਰਾਂ ਕਰ ਦਿੱਤੀ, ਤੇ ਮੈਨੂੰ ਤੇ ਗ੍ਰੈਗਰੀ ਨੂੰ ਗਾਲ੍ਹਾਂ ਕੱਢੀਆਂ। ਉਹ ਏਧਰ ਆਉਂਦੈ ਤੇ ਉਸ ਸਹੁੰ ਖਾਧੀ ਏ ਕਿ ਉਹ ਤੁਹਾਨੂੰ ਫੜੇਗਾ: 'ਮੈਂ ਬਾਪੂ ਦੀ ਦਾੜ੍ਹੀ ਦੇ ਸਾਰੇ ਵਾਲ ਖੋਹ ਛੱਡਾਂਗਾ!' ਉਹ ਲਲਕਾਰ ਕੇ ਕਹਿੰਦਾ ਸੀ। 'ਮੈਂ ਉਹਨੂੰ ਕਤਲ ਕਰ ਦਿਆਂਗਾ!' ਉਸ ਕਿਹਾ ਸੀ ਰਤਾ ਸਾਵਧਾਨ ਰਹਿਣਾ..."

ਨਾਨਾ ਮੇਜ਼ ਉੱਤੇ ਝੁਕਿਆ ਤੇ ਆਪਣੇ ਪੂਰੇ ਚਿਹਰੇ ਨੂੰ ਨੱਕ ਵੱਲ ਇਕੱਠਾ ਕਰਕੇ, ਸਾਰੀ ਦੁਨੀਆਂ ਲਈ ਕੁਹਾੜੇ ਵਾਂਗ ਦਿਸਦਾ ਬਣਾਂਦਿਆਂ, ਹੌਲੀ ਹੌਲੀ ਪੈਰਾਂ-ਭਾਰ ਸਿੱਧਾ ਹੋ ਗਿਆ।

"ਸੁਣਦੀ ਏਂ?" ਉਹ ਚੀਕਿਆ। "ਕੀ ਖ਼ਿਆਲ ਏ ਤੇਰਾ, ਹੈਂ? ਆਪਣੇ ਸਕੇ ਪਿਉ ਨੂੰ ਮਾਰਨ ਆਉਂਦੈ! ਚੰਗਾ ਬਈ, ਵਕਤ ਆ ਗਿਐ! ਵਕਤ ਆ ਗਿਐ ਸੱਜਣੋਂ...."

ਉਸ ਆਪਣੇ ਮੋਢੇ ਸਿੱਧੇ ਕੀਤੇ ਤੇ ਕਮਰੇ ਵਿੱਚ ਟਹਿਲਣ ਲੱਗਾ। ਫੇਰ ਉਹ ਬੂਹੇ ਵੱਲ ਗਿਆ ਤੇ ਇੱਕ ਭਾਰੀ ਅਰਲ ਨਾਲ਼ ਇਹਨੂੰ ਕਸ ਕੇ ਬੰਦ ਕਰ ਦਿੱਤਾ।

"ਤੁਸੀਂ ਦੋਵੇਂ ਵਾਰਵਰਾ ਦੇ ਦਾਜ ਮਗਰ ਪਏ ਹੋਏ ਓ, ਮੈਂ ਜਾਣਦਾਂ," ਉਸ ਯਾਕੋਵ ਵੱਲ ਮੁੜਦਿਆਂ ਕਿਹਾ। "ਅੱਛਾ, ਤੁਹਾਨੂੰ ਇਹ ਇੰਜ ਮਿਲੇਗਾ!" ਤੇ ਉਸ ਮੇਰੇ ਮਾਮੇ ਦੇ ਨੱਕ ਹੇਠ ਉਂਗਲਾਂ ਠਕੋਰੀਆਂ।

"ਮੇਰੇ ਉੱਤੇ ਕਿਉਂ ਚੜ੍ਹਦੈਂ, ਬਾਪੂ?" ਉਸ ਟੱਪ ਕੇ ਪਿਛਾਂਹ ਹੁੰਦਿਆਂ ਤੇ ਗ਼ੁੱਸੇ ਭਰੇ ਲਹਿਜੇ ਵਿੱਚ ਬੋਲਦਿਆਂ ਕਿਹਾ।

"ਤੂੰ? ਮੈਂ ਜਾਣਦਾਂ ਤੂੰ ਵੀ ਨਾਲ਼ ਏਂ!"

ਨਾਨੀ ਕਾਹਲ ਨਾਲ਼ ਫੱਟੇ ਉੱਤੇ ਕੱਪ ਧਰਦੀ ਪਈ ਸੀ। ਉਸ ਕੁੱਝ ਨਾ ਕਿਹਾ।

"ਮੈਂ ਤਾਂ ਤੁਹਾਨੂੰ ਬਚਾਣ ਆਇਆ ਸਾਂ!"

"ਹਾਂ!" ਹਕਾਰਤ ਨਾਲ਼ ਮੇਰਾ ਨਾਨਾ ਹੱਸਿਆ। "ਇਹ ਸਾਊ ਪੁੱਤ ਏ! ਮਿਹਰਬਾਨੀ, ਪੁੱਤਰਾ! ਇਸ ਵੱਡੇ ਚਲਾਕ ਨੂੰ ਧੰਦਾ ਭੁਗਤਾਣ ਲਈ ਕੁੱਝ ਦੇਹ, ਵਾਰਵਰਾ ਦੀ ਮਾਂ, ਕੋਈ ਕੱਪੜੇ ਪੱਧਰੇ ਕਰਨ ਵਾਲਾ ਲੋਹਾ ਜਾਂ, ਅੱਗ ਫਰੋਲਣ ਵਾਲਾ ਕਿੱਲ ਫੜਾ ਛੱਡ! ਤੇ ਯਾਕੋਵ ਵਾਸਲੀਵਿਚ, ਜਦੋਂ ਤੇਰਾ ਭਰਾ ਬੂਹਾ ਭੰਨ ਕੇ ਖੋਲ੍ਹੇ, ਇਹ ਉਹਨੂੰ ਜੜ ਦੇਈਂ - ਜਾਂ ਮੇਰੇ ਸਿਰ ਵਿੱਚ!"

ਮੇਰੇ ਮਾਮੇ ਨੇ ਆਪਣੇ ਹੱਥ ਜੇਬਾਂ ਵਿੱਚ ਤੁੰਨ ਲਏ ਤੇ ਇੱਕ ਪਾਸੇ ਨੂੰ ਖਿਸਕ ਗਿਆ।

"ਚੰਗਾ, ਜੇ ਤੁਸੀਂ ਮੇਰਾ ਇਤਬਾਰ ਕਰਨਾ ਨਹੀਂ ਚਾਹੁੰਦੇ...."

"ਤੇਰਾ ਇਤਬਾਰ?" ਫਰਸ਼ 'ਤੇ ਜ਼ੋਰ ਨਾਲ਼ ਪੈਰ ਮਾਰਦਿਆਂ ਮੇਰਾ ਨਾਨਾ ਗੱਜਿਆ। "ਮੈਂ ਇੱਕ ਬਿੱਲੀ ਦਾ, ਚੂਹੇ ਦਾ, ਜਾਂ ਇੱਕ ਕੁੰਗਰੂ ਦਾ ਇਤਬਾਰ ਕਰ ਲਵਾਂਗਾ-ਪਰ ਤੇਰਾ ਨਹੀਂ! ਤੂੰ ਈ ਏਂ ਜੀਹਨੇ ਉਹਨੂੰ ਦਾਰੂ ਪਿਆਈ ਤੇ ਅੱਗ ਲਾਈ ਏ-ਮੈਨੂੰ ਪਤੈ! ਚੰਗਾ, ਹੁਣ ਉਹਨੂੰ ਕੁੱਟੀਂ! ਆਪਣੀ ਚੋਣ ਕਰ ਲੈ-ਉਹਨੂੰ ਕੁੱਟੀਂ!"

ਨਾਨੀ ਮੇਰੇ ਵੱਲ ਮੁੜੀ ਤੇ ਮੇਰੇ ਕੰਨ ਵਿੱਚ ਆਖਣ ਲੱਗੀ:

"ਕੋਠੇ ਉੱਤੇ ਨੱਸ ਜਾ ਤੇ ਤਾਕੀ ਵਿੱਚੋਂ ਮਾਮੇ ਮਿਖੇਲ ਨੂੰ ਵੇਂਹਦਾ ਰਹੁ। ਜਦੋਂ ਈ ਉਹਨੂੰ ਵੇਖੇਂ, ਸਾਨੂੰ ਆ ਕੇ ਦੱਸ ਦੇਈਂ! ਨੱਸ ਜਾ, ਛੋਹ ਨਾਲ਼!"

ਸੋ ਮੈਂ ਉੱਤੇ ਚਲਾ ਗਿਆ ਤੇ ਖਿੜਕੀ ਦੇ ਸਾਹਮਣੇ ਜਾ ਕੇ ਖਲੋ ਗਿਆ, ਮੈਂ ਕੁੱਝ ਇਸ ਖ਼ਿਆਲ ਨਾਲ਼ ਕਿ ਮੇਰਾ ਬਿਫ਼ਰਿਆ ਮਾਮਾ ਜਦੋਂ ਇੱਥੇ ਆਏਗਾ, ਕੀ ਕਰੇਗਾ, ਡਰਿਆ ਹੋਇਆ ਸਾਂ, ਪਰ ਇੱਕ ਜ਼ਿੰਮੇਵਾਰੀ ਦੇ ਕੰਮ ਸੌਂਪੇ ਜਾਣ ਦੇ ਮਾਣ ਨਾਲ਼ ਫੁੱਲਿਆ ਹੋਇਆ ਵੀ ਸਾਂ। ਗਲੀ ਚੌੜੀ ਸੀ ਤੇ ਧੂੜ ਦੀਆਂ ਤਹਿਆਂ ਨਾਲ਼ ਕੱਜੀ ਹੋਈ ਸੀ ਜਿਸ ਵਿੱਚੋਂ ਦੀ ਵੱਟਿਆਂ ਦੀਆਂ ਨੁੱਕਰਾਂ ਉਤਾਂਹ ਉੱਭਰੀਆਂ ਹੋਈਆਂ ਸਨ। ਇਹ ਦੂਰ ਖੱਬੇ ਪਾਸੇ ਨੂੰ ਖਿੱਲਰਦੀ ਤੇ ਇੱਕ ਖੱਡ ਉੱਤੋਂ ਦੀ ਹੁੰਦੀ ਓਸਤ੍ਰੋਜ਼ਨ੍ਹਾਈਆ ਚੌਂਕ ਵਿੱਚੋਂ ਲੰਘਦੀ ਸੀ, ਜਿੱਥੇ ਚਾਰ ਮੀਨਾਰਾਂ ਵਾਲੀ ਪੁਰਾਣੀ ਜੇਲ੍ਹ ਦੀ ਭੂਸਲੀ ਇਮਾਰਤ ਮਟੀਲੀ ਧਰਤੀ ਵਿੱਚ ਪੱਕੇ-ਪੈਰੀਂ ਖਲੋਤੀ ਸੀ। ਇਸ ਇਮਾਰਤ ਦੇ ਪਾਸੀਂ ਇੱਕ ਖ਼ਾਸ ਤਰ੍ਹਾਂ ਦੀ ਉਦਾਸ ਸੁੰਦਰਤਾ ਤੇ ਪ੍ਰਭਾਵ ਸੀ। ਸੱਜੇ ਪਾਸੇ ਵੱਲ, ਸਾਡੇ ਘਰ ਤੋਂ ਤਿੰਨ ਘਰ ਛੱਡ ਕੇ ਸਿਨੱਈਆ ਚੌਂਕ ਵੱਲ ਜਾਂਦੀ ਸੀ, ਸਾਹਮਣੇ ਪਾਸੇ ਕੈਦੀਆਂ ਦੀਆਂ ਪੀਲੀਆਂ ਬਾਰਕਾਂ ਤੇ ਟਿਮਕਾਰੇ ਮਾਰਦਾ ਬੁਰਜ ਸੀ, ਜਿਸ ਦੇ ਸਿਖ਼ਰ ਸੰਤਰੀ ਸੰਗਲੀ ਨਾਲ਼ ਬੱਝੇ ਕੁੱਤੇ ਵਾਂਗ ਗੇੜ-ਦਾਅ ਤੁਰਿਆ ਫਿਰਦਾ ਸੀ। ਚੌਂਕ ਨਾਲਿਆਂ ਤੇ ਟੋਇਆਂ ਨਾਲ਼ ਵੱਢਿਆ-ਟੁੱਕਿਆ ਹੋਇਆ ਸੀ, ਇਨ੍ਹਾਂ ਵਿੱਚੋਂ ਇੱਕ ਦਾ ਥੱਲਾ ਸਾਵੀ ਚੀਕਣੀ ਗੱਬ ਨਾਲ਼ ਭਰਿਆ ਹੋਇਆ ਸੀ, ਤੇ ਸੱਜੇ ਪਾਸੇ ਦਿਓਕੋਵ ਤਲਾਅ ਸੀ। ਮੇਰੀ ਨਾਨੀ ਦੇ ਕਹਿਣ ਮੂਜਬ ਇਹ ਉਹ ਥਾਂ ਸੀ ਜਿੱਥੇ ਮੇਰੇ ਮਾਮਿਆਂ ਨੇ ਮੇਰੇ ਪਿਉ ਨੂੰ ਇੱਕ ਬਰਫ਼-ਮਘੋਰੇ ਵਿੱਚੋਂ ਦੀ ਸੁੱਟਿਆ ਸੀ। ਮੇਰੀ ਖਿੜਕੀ ਸਾਹਮਣੇ ਇੱਕ ਨਿੱਕੀ ਜਿਹੀ ਗਲੀ ਸੀ ਜਿਸ ਦੇ ਦੋਹੀਂ ਪਾਸੀਂ ਰੰਗ-ਬਿਰੰਗੇ ਨਿੱਕੇ ਘਰਾਂ ਦੀਆਂ ਪਾਲਾਂ ਸਨ, ਇਹ ਤਿੰਨ ਸੰਤਾਂ ਵਾਲੇ ਗਿਰਜੇ ਕੋਲ ਜਾ ਕੇ ਮੁੱਕਦੀ ਸੀ, ਜਿਹੜਾ ਇੱਕ ਨਿੱਗਰ ਬਣਤਰ ਵਿੱਚ ਧਰਤੀ ਉੱਤੇ ਖਲੋਤਾ ਹੋਇਆ ਸੀ। ਖਿੜਕੀ ਵਿੱਚੋਂ ਦੀ ਸਿੱਧਾ ਤੱਕਿਆਂ ਛੱਤਾਂ, ਬਾਗ਼ਾਂ ਦੀਆਂ ਸਾਵੀਆਂ ਲਹਿਰਾਂ ਉੱਤੇ ਮੂਧੀਆਂ ਪਈਆਂ ਕਿਸ਼ਤੀਆਂ ਜਾਪਦੀਆਂ ਸਨ।

ਸਾਡੀ ਗਲੀ ਦੇ ਮਕਾਨ ਲੰਮੀਆਂ ਸਿਆਲਾਂ ਦੀਆਂ ਹਵਾਵਾਂ ਨਾਲ਼ ਉਦਾਸੇ ਹੋਏ, ਪਤਝੜ ਦੀਆਂ ਝੜੀਆਂ ਨਾਲ਼ ਧੋਤੇ ਹੋਏ ਗਿਰਜੇ ਦੇ ਵਰਾਂਡੇ ਵਿੱਚ ਬੈਠੇ ਮੰਗਤਿਆਂ ਵਾਂਗ ਇੱਕ ਦੂਜੇ ਵਿੱਚ ਘੁਸੜੇ ਹੋਏ ਸਨ, ਆਪਣੀਆਂ ਉਫਣੀਆਂ ਖਿੜਕੀਆਂ ਨਾਲ਼ ਲੁਕਵੀਂ-ਨਜ਼ਰੇ ਆਸੀਂ-ਪਾਸੀਂ ਝਾਕ ਰਹੇ ਸਨ ਜਿਵੇਂ ਕਿਤੇ ਉਹ ਵੀ ਮੇਰੇ ਵਾਂਗ ਕਿਸੇ ਦੀ ਉਡੀਕ ਕਰ ਰਹੇ ਹੋਣ। ਥੋੜ੍ਹੇ ਜਿੰਨੇ ਲੋਕ, ਭੱਠੀ ਉੱਤੇ ਚੜ੍ਹਦੀਆਂ ਮਗਨ ਚੂਹ-ਮੱਛੀਆਂ ਵਾਂਗ ਬਿਨਾਂ ਕਾਹਲੇ ਪਿਆਂ ਤੁਰਦੇ ਦਿਸਦੇ ਸਨ। ਮੇਰੀ ਤਾਕੀ ਵਿੱਚ ਭਬਕੇ ਦੇ ਨਾਲ਼ ਨਾਲ਼ ਸਮੋਸਿਆਂ ਦੀ ਮੁਸ਼ਕ ਨਾਲ਼, ਬਹਾਰੀ ਗੰਢਿਆਂ ਤੇ ਗਾਜਰਾਂ ਦੀ ਮੁਸ਼ਕ ਨਾਲ਼ ਲੱਦੀ, ਇੱਕ ਗਲ-ਘੋਟੂ ਤਪਸ਼ ਉੱਠੀ। ਅੱਜ ਵੀ ਮੈਨੂੰ ਇਹ ਮੁਸ਼ਕ ਅਸਹਿ ਲੱਗਦੀ ਏ।

ਇਹ ਝਾਕੀ ਦੁਖਦਾਈ ਸੀ, ਖ਼ਾਸ ਈ ਦੁਖਦਾਈ ਸੀ, ਲਗਭਗ ਅਸਹਿ ਸੀ। ਮੇਰੀ ਛਾਤੀ ਢਲੇ ਹੋਏ ਸਿੱਕੇ ਨਾਲ਼ ਭਰ ਗਈ, ਜਿਹੜਾ ਮੇਰੀਆਂ ਪੱਸਲੀਆਂ ਤੇ ਹਿੱਕ ਉੱਤੇ ਉਦੋਂ

ਤਾਈਂ ਜ਼ੋਰ ਨਾਲ਼ ਦਬਾਅ ਪਾਉਂਦਾ ਰਿਹਾ ਜਦੋਂ ਤਾਈਂ ਇੰਜ ਨਾ ਜਾਪਣ ਲੱਗ ਪਿਆ ਕਿ ਮੈਂ ਇੱਕ ਬੁਲਬੁਲੇ ਵਾਂਗ ਫੁਲਾਇਆ ਜਾ ਰਿਹਾ ਸਾਂ, ਜਿਹੜਾ ਇਸ ਨਿੱਕੇ ਕਮਰੇ ਦੀ ਖੱਫਣ ਵਰਗੀ ਛੱਤ ਹੇਠ ਸਮੋਇਆ ਨਹੀਂ ਸੀ ਜਾ ਸਕਦਾ।

ਚਾਣਚੱਕ ਮਾਮਾ ਮਿਖ਼ੇਲ, ਨਿੱਕੀ ਗਲੀ ਦੇ ਖੂੰਜੇ ਵਾਲੇ ਘਰ ਦੇ ਪਿੱਛੋਂ ਝਾਕਦਾ, ਮੇਰੀ ਨਜ਼ਰ ਪਿਆ। ਉਸ ਆਪਣੀ ਟੋਪੀ ਅਗਲੇ ਪਾਸਿਓਂ ਹੇਠਾਂ ਨੂੰ ਖਿੱਚੀ ਹੋਈ ਸੀ ਜਿਸ ਕਰਕੇ ਉਹਦੇ ਕੰਨ ਬਾਹਰ ਨਿੱਕਲੇ ਹੋਏ ਸਨ। ਉਸ ਇੱਕ ਨਿੱਕਾ ਭੂਰਾ ਕੋਟ ਤੇ ਗੋਡਿਆਂ ਤੱਕ ਲੰਮੇ ਬੂਟ ਪਾਏ ਹੋਏ ਸਨ ਜੋ ਸਾਰੇ ਦੇ ਸਾਰੇ ਧੂੜ ਨਾਲ਼ ਭਰੇ ਹੋਏ ਸਨ; ਇੱਕ ਹੱਥ ਉਸ ਆਪਣੀ ਡੱਬੀਆਂ ਵਾਲੀ ਪੈਂਟ ਦੀ ਜੇਬ ਵਿੱਚ ਤੇ ਦੂਜਾ ਆਪਣੀ ਦਾੜ੍ਹੀ ਨੂੰ ਪਾਇਆ ਹੋਇਆ ਸੀ। ਮੈਂ ਉਹਦਾ ਚਿਹਰਾ ਵੇਖ ਨਹੀਂ ਸਾਂ ਸਕਦਾ, ਪਰ ਉਹ ਇੰਜ ਖਲੋਤਾ ਸੀ ਜਿਵੇਂ ਉਹ ਗਲੀ ਉੱਤੋਂ ਦੀ ਛਾਲ ਮਾਰ ਕੇ ਆਪਣੇ ਕਾਲੇ, ਜੱਤਲ ਪੰਜੇ ਨਾਨੇ ਦੇ ਘਰ ਵਿੱਚ ਗੱਡ ਦੇਵੇਗਾ। ਮੈਨੂੰ ਹੇਠਾਂ ਨੱਸ ਕੇ ਉਨ੍ਹਾਂ ਨੂੰ ਦੱਸਣਾ ਚਾਹੀਦਾ ਸੀ, ਪਰ ਮੈਂ ਆਪਣੇ ਆਪ ਨੂੰ ਖਿੜਕੀ ਤੋਂ ਲਾਂਭੇ ਨਾ ਹਟਾ ਸਕਿਆ। ਮੈਂ ਉਹਨੂੰ ਚੌਕਸੀ ਨਾਲ਼ ਪੋਲੇ-ਪੱਬੀਂ ਗਲੀਉਂ ਪਾਰ ਲੰਘਦਿਆਂ ਵੇਖਿਆ ਜਿਵੇਂ ਕਿਤੇ ਉਹ ਆਪਣੇ ਭੂਸਲੇ ਬੂਟਾਂ ਦੇ ਲਿਬੜਨ ਤੋਂ ਡਰਦਾ ਹੋਵੇ ਤੇ ਜਿਉਂ ਹੀ ਉਸ ਵੱਡੇ ਕਮਰੇ ਦਾ ਬੂਹਾ ਖੋਲ੍ਹਿਆ ਤਾਂ ਸ਼ੀਸ਼ੇ ਦੀ ਝਲਕਾਰ ਤੇ ਕਬਜ਼ਿਆਂ ਦੀ ਚੀਂ ਚੀਂ ਸੁਣਾਈ ਦਿੱਤੀ।

ਮੈਂ ਹੇਠ ਨੱਸਿਆ ਤੇ ਨਾਨੇ ਦੇ ਕਮਰੇ ਦਾ ਬੂਹਾ ਖੜਕਾਇਆ।

"ਕੌਣ ਏਂ ?" ਉਹ ਬਿਨਾਂ ਬੂਹਾ ਖੋਲ੍ਹਿਆਂ ਕੁਰੱਖਤੀ ਨਾਲ਼ ਚੀਕਿਆ। "ਤੂੰ ? ਕੀ ਏ ? ਕੀ ਕਹਿਨੈਂ, ਵੱਡੇ ਕਮਰੇ ਦੇ ਅੰਦਰ ਚਲਾ ਗਿਐ ? ਠੀਕ ਏ, ਜਿੱਥੋਂ ਤੂੰ ਆਇਐਂ ਓਥੇ ਈ ਚਲਾ ਜਾ!"

"ਮੈਨੂੰ ਡਰ ਲੱਗਦੈ...."

"ਇਹਦਾ ਕੋਈ ਉਪਾ ਨਹੀਂ!"

ਮੈਂ ਚਲਾ ਗਿਆ; ਹਨੇਰਾ ਹੋ ਰਿਹਾ ਸੀ; ਗਲੀ ਦੀ ਧੂੜ ਵਧੇਰੇ ਸੰਘਣੀ ਤੇ ਹੋਰ ਕਾਲੀ ਹੋ ਗਈ ਸੀ; ਗਲੀਓਂ ਪਾਰ ਵਾਲੇ ਘਰ ਅੰਦਰੋਂ ਕੋਈ ਸੁਹਾਣੀ ਤੇ ਸੋਗਵਾਨ ਧੁਨ ਵਜਾਂਦੇ ਤਾਰ-ਸਾਜ਼ ਦੀ ਆਵਾਜ਼ ਆਈ। ਕੋਈ ਵੱਡੇ ਕਮਰੇ ਅੰਦਰ ਗਾ ਰਿਹਾ ਸੀ; ਜਦੋਂ ਕਦੇ ਬੂਹਾ ਖੁੱਲ੍ਹਦਾ ਮੈਂ ਇੱਕ ਥੱਕੀ ਹੋਈ, ਟੁੱਟਵੀਂ ਆਵਾਜ਼ ਸੁਣ ਸਕਦਾ ਸਾਂ ਜੋ ਮੈਂ ਜਾਣਦਾ ਸਾਂ, ਕਾਣੇ ਮੰਗਤੇ ਨਿਕੇਤੁਸ਼ਕਾ ਦੀ ਹੁੰਦੀ ਸੀ; ਇਹ ਦਾਹੜੀ ਵਾਲਾ ਬੁੱਢਾ ਸੀ ਜਿਸ ਦੀ ਖੱਬੀ ਅੱਖ ਖੁੱਤ ਸੀ ਤੇ ਜਿਸ ਦੀ ਸੱਜੀ ਲਾਲ ਭਖਦੇ ਕੋਲੇ ਨਾਲ਼ ਰਲਦੀ ਮਿਲਦੀ ਸੀ। ਬੂਹੇ ਦਾ ਫੜਾਕਾ ਉਹਦਾ ਗੀਤ ਕੁਹਾੜੇ ਦੇ ਟੱਕ ਵਾਂਗ ਕੱਟ ਦਿੰਦਾ।

ਮੇਰੀ ਨਾਨੀ ਮੰਗਤੇ 'ਤੇ ਰਸ਼ਕ ਕਰਦੀ; ਜਦੋਂ ਵੀ ਕਦੇ ਉਹ ਉਹਨੂੰ ਗਾਉਂਦਿਆਂ ਸੁਣਦੀ, ਉਹ ਹਉਕਾ ਭਰਦੀ ਤੇ ਆਖਦੀ:

"ਇਹ ਕੇਡਾ ਭਾਗਵਾਨ ਏਂ, ਜੀਹਨੂੰ ਏਨੇ ਚੰਗੇ ਤੇ ਸ਼ਾਨਦਾਰ ਗੀਤ ਯਾਦ ਨੇ!"

ਕਦੇ ਕਦੇ ਉਹ ਉਹਨੂੰ ਸਾਡੇ ਵਿਹੜੇ ਵਿੱਚ ਸੱਦ ਲੈਂਦੀ। ਉਹ ਆਪਣੀ ਖੂੰਡੀ ਉੱਤੇ ਝੁਕਿਆ ਵਰਾਂਡੇ ਵਿੱਚ ਬੈਠਾ ਕਵਿਤਾਵਾਂ ਗਾਉਂਦਾ ਤੇ ਸੁਣਾਂਦਾ, ਜਦੋਂ ਕਿ ਉਸ ਦੇ ਅਗਲੇ

ਪਾਸੇ ਬੈਠੀ ਮੇਰੀ ਨਾਨੀ, ਇੱਕ ਮੌਕੇ-ਸਬੰਧਿਤ ਸੁਆਲ ਨਾਲ਼ ਉਹਦੇ ਗੀਤ ਵਿੱਚ ਭੰਗਣਾ ਪਾ ਦਿੰਦੀ:

"ਤੇਰਾ ਮਤਲਬ ਏ ਪਵਿੱਤਰ ਕੁਆਰੀ ਰੱਈਜ਼ਾਨ ਵਿੱਚ ਰਹਿੰਦੀ ਰਹੀ ਏ ?"

"ਉਹ ਹਰ ਥਾਂ ਵਸਦੀ ਏ-ਸਭਨਾਂ ਇਲਾਕਿਆਂ ਵਿੱਚ....." ਉਹ ਯਕੀਨ ਦੁਆਂਦਿਆਂ ਜੁਆਬ ਦਿੰਦਾ।

ਇੱਕ ਅਲਸਾਇਆ ਥਕੇਵਾਂ, ਮੇਰੇ ਦਿਲ ਉੱਤੇ ਦਬਾ ਪਾਉਂਦਾ ਤੇ ਮੇਰੀਆਂ ਅੱਖਾਂ ਮੀਟਦਾ, ਗਲੀ ਦੇ ਨਾਲੋਂ ਬੇਮਲੂਮੇ ਹੌਲੀ ਹੌਲੀ ਖਿਸਕਿਆ। ਜੇ ਕਿਤੇ ਸਿਰਫ਼ ਮੇਰੀ ਨਾਨੀ ਆ ਜਾਂਦੀ! ਜਾਂ ਮੇਰਾ ਨਾਨਾ ਈ ਆ ਜਾਂਦਾ! ਮੇਰਾ ਪਿਉ ਕਿਹੋ ਜਿਹਾ ਬੰਦਾ ਹੋਵੇਗਾ ਕਿ ਮੇਰੇ ਮਾਮੇ ਤੇ ਨਾਨਾ ਉਹਨੂੰ ਏਨਾ ਮੰਦਾ ਸਮਝਦੇ ਸਨ, ਜਦੋਂ ਕਿ ਮੇਰੀ ਨਾਨੀ ਤੇ ਗ੍ਰੈਗਰੀ ਤੇ ਆਯਾ ਯੇਵਗੇਨੀਆ ਉਹਦੀਆਂ ਏਡੀਆਂ ਚੰਗੀਆਂ ਗੱਲਾਂ ਕਰਦੇ ਸਨ ? ਤੇ ਮੇਰੀ ਮਾਂ ਕਿੱਥੇ ਸੀ ?

ਬੜੀ ਦੇਰ ਤਾਈਂ ਮੈਂ ਆਪਣੀ ਮਾਂ ਨੂੰ, ਆਪਣੀ ਨਾਨੀ ਦੀਆਂ ਬਾਤਾਂ ਤੇ ਪੁਰਾਣਕ ਕਥਾਵਾਂ ਦੀ ਨਾਇਕਾ ਕਿਆਸਦਿਆਂ, ਬਹੁਤਾ ਮੁੜ ਮੁੜ ਉਸੇ ਬਾਰੇ ਸੋਚੀ ਗਿਆ। ਇਹ ਗੱਲ ਕਿ ਮੇਰੀ ਮਾਂ ਆਪਣੇ ਪਰਿਵਾਰ ਨਾਲ਼ ਰਹਿਣਾ ਨਹੀਂ ਸੀ ਚਾਹੁੰਦੀ ਉਹਨੂੰ ਮੇਰੇ ਅੰਦਾਜ਼ੇ ਵਿੱਚ ਉੱਚੀ ਕਰਦੀ ਸੀ। ਮੈਂ ਖ਼ਿਆਲਿਆ ਕਿ ਉਹ ਇੱਕ ਸਰਾਂ ਵਿੱਚ ਇੱਕ ਖੋਹ-ਖਿੰਜ ਕਰਨ ਵਾਲਿਆਂ ਦੇ ਗ੍ਰੋਹ ਨਾਲ਼ ਰਹਿੰਦੀ ਸੀ, ਤੇ ਉਹ ਅਮੀਰਾਂ ਨੂੰ ਲੁੱਟਦੇ ਸਨ ਤੇ ਲੁੱਟ ਦਾ ਮਾਲ ਗ਼ਰੀਬਾਂ ਵਿੱਚ ਵੰਡ ਦਿੰਦੇ ਸਨ। ਜਾਂ ਉਹ ਮੁੜ ਇੱਕ ਸੁਹਿਰਦ ਲੁਟੇਰਿਆਂ ਦੇ ਗ੍ਰੋਹ ਨਾਲ਼ ਜੰਗਲ ਵਿੱਚ ਇੱਕ ਗ਼ੁਫ਼ਾ 'ਚ ਰਹਿੰਦੀ ਸੀ ਜਿੱਥੇ ਉਹ ਉਨ੍ਹਾਂ ਲਈ ਰੋਟੀ ਪਕਾਂਦੀ ਤੇ ਚੋਰੀ ਕੀਤੇ ਸੋਨੇ ਦਾ ਰਾਖੀ ਕਰਦੀ ਸੀ। ਤੇ ਅਜੇ ਇੱਕ ਹੋਰ ਕਿਆਸ ਇਹ ਸੀ ਕਿ ਉਹ "ਲੁਟੇਰੀ-ਸ਼ਹਿਜ਼ਾਦੀ" ਯੇਂਗਾਲੀਚੇਵਾ ਵਾਂਗ, ਪਵਿੱਤਰ ਕੁਆਰੀ ਦੇ ਨਾਲ਼, ਧਰਤੀ ਉੱਤੇ ਇਹਦੇ ਖ਼ਜ਼ਾਨੇ ਗਿਣਦੀ ਵਿਚਰ ਰਹੀ ਸੀ, ਤੇ ਪਵਿੱਤਰ ਕੁਆਰੀ ਉਹਨੂੰ ਕਹਿ ਰਹੀ ਸੀ ਜਿਵੇਂ ਕਿ ਉਸ "ਲੁਟੇਰੀ-ਸ਼ਹਿਜ਼ਾਦੀ" ਨੂੰ ਕਿਹਾ ਜਾਂਦਾ ਸੀ:

ਇਹ ਨਹੀਂ ਤੈਨੂੰ ਸੋਹੰਦਾ ਨੀ ਲਾਲਚਣੇ
ਇਸ ਧਰਤੀ ਦੇ ਚਾਂਦੀ ਸੋਨੇ ਨੂੰ ਲੁੱਟਣਾ-ਲੁਟਾਣਾ
ਇਹ ਨਹੀਂ ਤੈਨੂੰ ਸੋਹੰਦਾ, ਨੀ ਭੁਖੜੇ
ਧਰਤੀ ਦੇ ਖ਼ਜ਼ਾਨਿਆਂ ਹੇਠ ਆਪਣੀ ਨਮੋਸ਼ੀ ਲੁਕਾਣਾ।

ਤੇ ਮੇਰੀ ਮਾਂ ਨੇ ਉਹਨੂੰ "ਲੁਟੇਰੀ-ਸ਼ਹਿਜ਼ਾਦੀ" ਦੇ ਸ਼ਬਦਾਂ ਵਿੱਚ ਜੁਆਬ ਦਿੱਤਾ:

ਮਾਫ਼ ਕਰ ਮੈਨੂੰ, ਓ ਪਵਿੱਤਰ ਕਵਾਰੀ,
ਬਖ਼ਸ਼ ਮੇਰੀ ਆਤਮਾ ਦੀ ਗੁਨਾਹਗਾਰੀ,
ਇੰਜ ਲੁੱਟਾਂ-ਮਾਰਾਂ ਨਹੀਂ ਮੈਂ ਆਪਣੇ ਲਈ ਕਰੇਂਦੀ,
ਇਹ ਤੇ ਕਰਨੀ ਆਂ ਆਪਣੇ ਪੁੱਤਰ ਲਈ,
ਆਪਣੇ ਸੋਹਣੇ ਲਈ.......

ਤਦੋਂ ਪਵਿੱਤਰ ਕੁਆਰੀ ਨੇ, ਜੋ ਮੇਰੀ ਨਾਨੀ ਵਾਂਗ ਈ ਸੁਹਿਰਦ ਸੀ, ਉਹਨੂੰ ਮਾਫ਼

ਕਰ ਦਿੱਤਾ ਤੇ ਆਖਿਆ:

ਓ ਅਭਾਗਣੇ, ਵਰਿਓਸ਼ਕਾ,
ਓ ਆਸਾਧ ਤਾਤਾਰਨੇ,
ਮਜਬੂਰ ਏਂ ਤਾਂ ਫੜ ਆਪਣਾ ਰਾਹ
ਮਾਰ ਪੈਂਡਾ ਆਪਣਾ,
ਪਰ ਹੱਥ ਨਾ ਲਾਈਂ ਰੂਸੀ ਲੋਕਾਂ ਨੂੰ,
ਜਾਹ, ਮੈਦਾਨਾਂ ਦੇ ਹਨੇਰਿਆਂ ਵਿੱਚ
ਕਤਲ ਕਰ ਕਿਸੇ ਕਾਲਮਿਕ ਨੂੰ.......

ਮੈਂ ਸੁਪਨਿਆਂ ਵਾਂਗ ਇਨ੍ਹਾਂ ਪੁਰਾਣਿਕ ਕਥਾਵਾਂ ਵਿੱਚ ਗੁਆਚ ਗਿਆ, ਜਿਨ੍ਹਾਂ ਵਿੱਚੋਂ ਮੈਨੂੰ, ਹੇਠੋਂ ਵਿਹੜੇ ਤੇ ਵੱਡੇ ਕਮਰੇ ਵਿੱਚੋਂ ਆਉਂਦੇ ਰੌਲੇ-ਰੱਪੇ, ਨੱਸ-ਭੱਜ ਤੇ ਧੂ-ਘੜੀਸ ਨੇ ਝੂਣ ਸੁੱਟਿਆ ਤੇ ਚੇਤੰਨ ਕੀਤਾ। ਖਿੜਕੀ ਵਿੱਚੋਂ ਝੁਕ ਕੇ ਮੈਂ ਵੇਖਿਆ ਮੇਰਾ ਨਾਨਾ, ਮਾਮਾ ਯਾਕੋਵ ਤੇ ਸ਼ਰਾਬਖ਼ਾਨੇ ਵਾਲਾ ਮਖ਼ੌਲੀ ਮਿਲੀਆਨ, ਮਾਮੇ ਯਾਕੋਵ ਨੂੰ ਬੂਹੇ ਵਿੱਚੋਂ ਗਲੀ ਵੱਲ ਧੱਕੇ ਦੇ ਰਹੇ ਸਨ; ਉਸ ਮੁੜ ਪਿਛਾਂਹ ਜਾਣ ਲਈ ਤਾਣ ਲਾਇਆ, ਪਰ ਉਨ੍ਹਾਂ ਉਹਨੂੰ ਠੁੱਡੇ ਮਾਰੇ ਤੇ ਉਹਦੀਆਂ ਬਾਹਾਂ, ਪਿੱਠ, ਮੋਢੇ ਭੰਨ ਸੁੱਟੇ ਤੇ ਅਖ਼ੀਰ ਉਹ ਗਲੀ ਦੀ ਧੂੜ ਵਿੱਚ ਜਾ ਪਿਆ। ਬੂਹਾ ਫਾੜ ਦੇਣੇ ਬੰਦ ਕਰ ਲਿਆ, ਕੁੰਡੀ ਮਾਰ ਕੇ ਜੰਦਰਾ ਲਾ ਦਿੱਤਾ, ਉਹਦੀ ਚਿੱਬ-ਖੜਿੱਬੀ ਟੋਪੀ ਵਾੜ ਉੱਤੇ ਵਗਾਹ ਮਾਰੀ ਤੇ ਸਭੋ ਕੁੱਝ ਸ਼ਾਂਤ ਹੋ ਗਿਆ।

ਪਲ ਕੁ ਟਿਕਿਆ ਰਹਿਣ ਪਿੱਛੋਂ, ਮਧੋਲਿਆ, ਲੀਰੋ-ਲੀਰ ਹੋਏ ਕੱਪੜਿਆਂ ਵਾਲਾ ਮੇਰਾ ਮਾਮਾ ਉੱਠਿਆ, ਇੱਕ ਵੱਟਾ ਚੁੱਕਿਆ, ਤੇ ਬੂਹੇ ਉੱਤੇ ਵਗਾਹ ਮਾਰਿਆ, ਜਿਸ ਨਾਲ਼ ਡੂੰਘਾ ਜਿਹਾ ਖੜਾਕ ਹੋਇਆ ਜਿਵੇਂ ਢੋਲ ਦੇ ਥੱਲੇ ਉੱਤੇ ਧੱਫਾ ਵੱਜਿਆ ਹੋਵੇ। ਕਾਲੇ ਕਾਲੇ ਮੂੰਹਾਂ ਵਾਲੇ ਲੋਕ ਵੱਡੇ ਕਮਰੇ ਅੰਦਰੋਂ ਨਿੱਕਲਦੇ ਆਏ ਤੇ ਆਪਣੀਆਂ ਬਾਹਾਂ ਮਾਰਨ ਤੇ ਹਿਲਾਣ ਲੱਗ ਪਏ; ਘਰਾਂ ਦੀਆਂ ਖਿੜਕੀਆਂ ਵਿੱਚੋਂ ਸਿਰ ਬਾਹਰ ਨਿੱਕਲੇ; ਗਲੀ ਲਲਕਾਰਿਆਂ ਤੇ ਹਾਸੜ ਨਾਲ਼ ਜਿਉਂਦੀ-ਜਾਗਦੀ ਬਣ ਗਈ। ਇਹ ਵੀ ਕਿਸੇ ਪਰੀ ਕਹਾਣੀ ਵਰਗੀ ਈ ਗੱਲ ਸੀ-ਲੁਭਾਉਣੀ, ਪਰ ਮਾੜੀ ਤੇ ਖ਼ਾਸੀ ਡਰਾਉਣੀ ਵੀ।

ਅਚਾਨਕ ਸਭ ਕੁੱਝ ਸਮਾਪਤ ਹੋ ਗਿਆ, ਹਰ ਕੋਈ ਚਲਾ ਗਿਆ, ਸਾਰੇ ਚੁੱਪ-ਚਾਂ ਹੋ ਗਈ।

ਬੂਹੇ ਕੋਲ, ਦੂਹਰੀ ਹੋਈ ਹੋਈ, ਅਹਿੱਲ ਮੁਸ਼ਕਲ ਨਾਲ਼ ਸਾਹ ਲੈਂਦੀ ਮੇਰੀ ਨਾਨੀ ਟਰੰਕ ਉੱਤੇ ਬੈਠੀ ਸੀ; ਮੈਂ ਉਹਦੀਆਂ ਕੂਲੀਆਂ, ਨਿੱਘੀਆਂ ਸਿੱਲੀਆਂ ਗੱਲ੍ਹਾਂ ਥਾਪੜਦਾ ਉਹਦੇ ਮੂਹਰੇ ਖਲੋਤਾ ਸਾਂ, ਪਰ ਉਹ ਇਹਤੋਂ ਪਰਤੱਖ ਤੌਰ ਤੇ ਬੇਧਿਆਨ ਸੀ ਤੇ ਬੱਸ ਉੱਥੇ ਬੈਠੀ ਬੁਰੇ ਹਾਲੀਂ ਬਰੜਾਈ ਜਾ ਰਹੀ ਸੀ:

"ਪਿਆਰੇ ਦਾਤਾ, ਕੀ ਜਦੋਂ ਮੇਰੀ ਤੇ ਮੇਰੇ ਪੁੱਤਾਂ ਦੀ ਵਾਰੀ ਆਈ ਸੀ, ਓਦੋਂ ਤੇਰੇ ਕੋਲੋਂ ਚੰਗੀ ਅਕਲ ਮੁੱਕ ਗਈ ਸੀ ? ਸਾਡੀ ਸਹਾਇਤਾ ਕਰ...."

ਮੈਨੂੰ ਜਾਪਦੈ ਪੋਲੇਵਾਇਆ ਗਲੀ ਵਾਲੇ ਉਸ ਘਰ ਵਿੱਚ, ਮੇਰਾ ਨਾਨਾ ਮੁਸ਼ਕਲ

ਨਾਲ਼ ਇੱਕ ਵਰ੍ਹਾ ਰਿਹਾ ਸੀ—ਬਹਾਰ ਰੁੱਤ ਤੋਂ ਬਹਾਰ ਰੁੱਤ ਤਾਈਂ। ਪਰ ਏਨੇ ਥੋੜ੍ਹੇ ਸਮੇਂ ਵਿੱਚ ਈ ਘਰ ਏਨਾ ਬਦਨਾਮ ਹੋ ਗਿਆ ਸੀ; ਤਕਰੀਬਨ ਹਰੇਕ ਐਤਵਾਰ ਨੂੰ ਛੋਹਰ-ਛੰਡੇ ਸਾਰੇ ਗਲੀ-ਮੁਹੱਲੇ ਨੂੰ ਖ਼ੁਸ਼ੀ-ਖ਼ੁਸ਼ੀ ਦੱਸਦੇ ਸਾਡੇ ਬੂਹਿਆਂ ਵੱਲ ਨੱਸੇ ਆਉਂਦੇ:

"ਕਾਸ਼ਰਿਨਾਂ ਦੇ ਘਰ ਇੱਕ ਹੋਰ ਲੜਾਈ ਹੋ ਪਈ।"

ਆਮ ਤੌਰ 'ਤੇ ਮਾਮਾ ਮਿਖ਼ੇਲ ਆਥਣੇ ਆਉਂਦਾ, ਤੇ ਸਾਰੀ ਰਾਤ ਘਰ ਨੂੰ ਗੜ੍ਹੀ ਬਣਾ ਕੇ ਇਹਦੇ ਵਾਸੀਆਂ ਨੂੰ ਭਾਜੜ ਪਾਈ ਰੱਖਦਾ। ਕਦੇ ਕਦੇ ਉਹ ਆਪਣੇ ਨਾਲ਼ ਦੋ ਤਿੰਨ ਹਮੈਤੀ ਲਿਆਉਂਦਾ – ਕੋਨਾਵਿਨੋ ਦੁਕਾਨ ਤੋਂ ਨਿੱਡਰ, ਬਾਂਕੇ ਜੁਆਨ। ਉਹ ਨਾਲਾ ਟੱਪ ਕੇ ਬਾਗ਼ ਵਿੱਚ ਆ ਵੜਦੇ ਤੇ ਓਥੇ ਆਪਣੀ ਸ਼ਰਾਬੀ ਕਲਪਣਾ ਨੂੰ ਖੁੱਲ੍ਹੀ ਛੁੱਟੀ ਦੇ ਦਿੰਦੇ। ਉਹ ਰਸਭਰੀ ਤੇ ਦਾਖਾਂ ਦੇ ਸਾਰੇ ਬੂਟੇ ਪੁੱਟ ਸੁੱਟਦੇ। ਇੱਕ ਰਾਤ ਉਨ੍ਹਾਂ ਗ਼ੁਸਲਖ਼ਾਨੇ ਦੀ ਹਰ ਟੁੱਟਣ ਵਾਲੀ ਸ਼ੈ ਤੋੜ ਕੇ ਇਹਦਾ ਸੱਤਿਆਨਾਸ ਕਰ ਛੱਡਿਆ—ਰਖਣੇ, ਬੈਂਚ, ਪਾਣੀ ਉਬਾਲਣ ਵਾਲੇ ਪੀਪੇ ਸਭ ਭੰਨ ਛੱਡੇ। ਉਨ੍ਹਾਂ ਭੱਠੀ ਪਾਸੇ ਵਗਾਹ ਮਾਰੀ, ਫ਼ਰਸ਼ ਦੇ ਕੁੱਝ ਪੱਥਰ ਪੁੱਟ ਦਿੱਤੇ, ਬੂਹਾ ਤੇ ਚੁਗਾਠ ਉਖੇੜ ਦਿੱਤੀ।

ਮੇਰਾ ਨਾਨਾ ਉਨ੍ਹਾਂ ਨੂੰ ਆਪਣਾ ਘਰ ਬਰਬਾਦ ਕਰਦਿਆਂ ਵੇਖਦਾ ਰਿਹਾ, ਖਿੜਕੀ ਕੋਲ ਝੁਕਿਆ ਚੁੱਪ ਖਲੋਤਾ ਰਿਹਾ; ਮੇਰੀ ਨਾਨੀ ਬਾਗ਼ ਵੱਲ ਨੱਸ ਗਈ ਤੇ ਹਨੇਰੇ ਵਿੱਚ ਅਲੋਪ ਹੋ ਗਈ। ਪਰ ਉਹਦੀ ਤਰਲੇ ਭਰੀ ਆਵਾਜ਼ ਆਉਂਦੀ ਪਈ ਸੀ:

"ਮਿਖ਼ੇਲ! ਹੋਸ਼ ਕਰ ਤੂੰ ਕੀ ਕਰਦੈਂ ਮਿਖ਼ੇਲ!"

ਜੁਆਬ ਵਿੱਚ ਗੰਦੀਆਂ ਤੇ ਬੇਥਵ੍ਹੀਆਂ ਰੂਸੀ ਗਾਲਾਂ ਦੀ ਝੜੀ ਲੱਗ ਜਾਂਦੀ ਜਿਨ੍ਹਾਂ ਦੇ ਅਰਥਾਂ ਵੱਲ, ਸੌ-ਵਿਸਵੇ, ਇਨ੍ਹਾਂ ਪਸ਼ੂਆਂ ਨੇ ਕਦੇ ਧਿਆਨ ਵੀ ਨਹੀਂ ਸੀ ਦਿੱਤਾ।

ਅਜੇਹੇ ਮੌਕੇ ਨਾਨੀ ਦੇ ਪਿੱਛੇ ਪਿੱਛੇ ਜਾਣ ਦਾ ਕੋਈ ਸਵਾਲ ਹੀ ਪੈਦਾ ਨਹੀਂ ਸੀ ਹੁੰਦਾ, ਪਰ ਉਸ ਬਿਨਾਂ ਡਰ ਵੀ ਬਹੁਤ ਲੱਗਦਾ ਸੀ। ਮੈਂ ਹੇਠ ਨਾਨੇ ਦੇ ਕਮਰੇ ਵਿੱਚ ਚਲਾ ਗਿਆ।

"ਏਥੋਂ ਚਲਾ ਜਾ, ਲਾਹਣਤੀਆ!" ਉਹ ਘੱਗੀ ਆਵਾਜ਼ ਨਾਲ਼ ਮੇਰੇ ਉੱਤੇ ਕੂਕਿਆ।

ਮੈਂ ਪਿਛਾਂਹ ਚੁਬਾਰੇ ਵੱਲ ਨੱਸ ਆਇਆ ਤੇ ਬਾਗ਼ ਦੇ ਹਨੇਰੇ ਵਿੱਚ, ਨਜ਼ਰ ਟਿਕਾ ਕੇ ਝਾਕਣ ਲੱਗ ਪਿਆ, ਇਸ ਗੱਲੋਂ ਡਰਿਆ ਕਿ ਉਹ ਮੇਰੀ ਨਾਨੀ ਨੂੰ ਮਾਰ ਦੇਣਗੇ, ਉਹਨੂੰ ਬੁਲਾਂਦਾ ਤੇ ਉੱਚੀ ਵਾਜਾਂ ਮਾਰਦਾ, ਉਹਨੂੰ ਨਿਗਾਹ ਵਿੱਚ ਰੱਖਣ ਦਾ ਯਤਨ ਕਰ ਰਿਹਾ ਸਾਂ। ਉਹ ਨਾ ਆਈ, ਪਰ ਮੇਰੀ ਆਵਾਜ਼ ਸੁਣ ਕੇ, ਮੇਰੇ ਸ਼ਰਾਬੀ ਮਾਮੇ ਨੇ ਮੇਰੀ ਨਾਨੀ ਨੂੰ ਗੰਦੀਆਂ ਗਾਲ੍ਹਾਂ ਕੱਢੀਆਂ।

ਅਜੇਹੀ ਇੱਕ ਸ਼ਾਮ ਮੇਰਾ ਨਾਨਾ ਬਿਮਾਰ ਸੀ। ਉਹ ਬਿਸਤਰੇ 'ਚ ਪਿਆ, ਸਿਰਹਾਣੇ ਉੱਤੇ ਅਗਾਂਹ-ਪਿਛਾਂਹ ਆਪਣਾ ਸਿਰ ਮਾਰਦਾ ਗ਼ਮਗੀਨੀ ਨਾਲ਼ ਕੁਰਲਾਂਦਾ ਰਿਹਾ:

"ਕੀ ਮੈਂ ਇਸੇ ਦਿਨ ਲਈ ਜੀਊਂਦਾ ਰਿਹਾ ਸਾਂ, ਇਸੇ ਲਈ ਪਾਪ ਕੀਤੇ ਸਨ, ਇਸੇ ਲਈ ਪੈਸਾ ਜੋੜਿਆ ਸੀ ? ਜੇ ਇਹ ਗੱਲ ਏਡੀ ਨਮੋਸ਼ੀ ਵਾਲੀ ਨਾ ਹੁੰਦੀ ਮੈਂ ਪੁਲਸ ਬੁਲਾ ਕੇ

ਉਨ੍ਹਾਂ ਨੂੰ ਗਵਰਨਰ ਅੱਗੇ ਪੇਸ਼ ਕਰ ਦਿੰਦਾ.....ਕੇਡੀ ਨਮੋਸ਼ੀ ਦੀ ਗੱਲ ਏ! ਕਦੇ ਕਿਸੇ ਨੇ, ਆਪਣੇ ਮਾਪੇ ਈ ਬੱਚਿਆਂ ਉੱਤੇ ਪੁਲਸ ਚੜ੍ਹਾ ਕੇ ਲਿਆਉਂਦੇ ਸੁਣੇ ਨੇ? ਇਸ ਲਈ ਤੂੰ ਸਿਵਾਏ ਏਥੇ ਪਏ ਰਹਿਣ ਤੋਂ ਕੁੱਝ ਨਹੀਂ ਕਰ ਸਕਦਾ, ਬੁੱਢੜਿਆ!"

ਅਚਾਨਕ ਉਸ ਆਪਣੀਆਂ ਲੱਤਾਂ ਮੰਜਿਓਂ ਹੇਠ ਲਮਕਾਈਆਂ ਤੇ ਲੜਖੜਾਂਦਾ ਖਿੜਕੀ ਵੱਲ ਚਲਾ ਗਿਆ।

"ਏਧਰ ਤੂੰ ਕਿੱਧਰ ਚੱਲਿਐਂ?" ਉਹਨੂੰ ਬਾਹੋਂ ਫੜਦਿਆਂ ਮੇਰੀ ਨਾਨੀ ਨੇ ਉੱਚੀ ਦੇ ਕੇ ਕਿਹਾ।

"ਮੈਨੂੰ ਬੱਤੀ ਵਿਖਾ!" ਉਸ ਹੁਕਮ ਦਿੱਤਾ, ਸਾਹ ਉਹਨੂੰ ਬੜੀ ਔਖਿਆਈ ਨਾਲ਼ ਆ ਰਿਹਾ ਸੀ। ਜਦੋਂ ਮੇਰੀ ਨਾਨੀ ਨੇ ਮੋਮਬੱਤੀ ਬਾਲ ਲਈ, ਉਸ ਇਹ ਫੜ ਕੇ ਬੰਦੂਕ ਵਾਂਗ ਸਾਹਮਣੇ ਕਰ ਲਈ ਤੇ ਤਾਕੀ ਵਿੱਚੋਂ ਦੀ ਬੇਅਰਥਾ ਕੂਕਿਆ:

"ਫੂਹ, ਮਿਸ਼ਖਾ, ਰਾਤ ਦਿਆ ਚੋਰਾ, ਮਾਂ-ਮਾਰਿਆ ਹਲਕਿਆ ਕੁੱਤਿਆ!"

ਤੁਰਤ ਈ ਖਿੜਕੀ ਦਾ ਉਤਲਾ ਸ਼ੀਸ਼ਾ ਚੂਰ ਚੂਰ ਹੋ ਗਿਆ ਤੇ ਇੱਕ ਅੱਧੀ ਇੱਟ ਮੇਰੀ ਨਾਨੀ ਦੇ ਸਾਹਮਣੇ ਮੇਜ਼ ਉੱਤੇ ਆ ਡਿੱਗੀ।

"ਖੁੰਝ ਗਈ!" ਮੇਰਾ ਨਾਨਾ ਕੂਕਿਆ ਤੇ ਸ਼ੈਦ ਹੱਸਣ ਲੱਗ ਪਿਆ ਜਾਂ ਰੋਣ।

ਮੇਰੀ ਨਾਨੀ ਨੇ ਉਹਨੂੰ ਬਾਹਾਂ ਵਿੱਚ ਚੁੱਕ ਲਿਆ ਜਿਵੇਂ ਕਿਤੇ ਉਹ ਮੈਂ ਹੋਵਾਂ ਤੇ ਡਰੀ ਹੋਈ ਆਵਾਜ਼ ਵਿੱਚ ਬੁੜਬੁੜਾਂਦੀ ਨੇ ਉਹਨੂੰ ਮੰਜੇ ਉੱਤੇ ਲਿਟਾ ਦਿੱਤਾ:

"ਤੂੰ ਕੀ ਕਰਦੈਂ, ਰੱਬ ਦੇ ਵਾਸਤੇ! ਜੇ ਕੁੱਝ ਹੋ ਗਿਆ ਤਾਂ ਉਹਨੂੰ ਸਾਇਬੇਰੀਆ ਜਾਣਾ ਪੈ ਜਾਏਗਾ; ਕੀ ਤੂੰ ਸੋਚਦੈਂ ਕਿ ਜਦੋਂ ਉਹ ਅਜੇਹੀ ਹਾਲਤ ਵਿੱਚ ਹੁੰਦੈ ਤਾਂ ਉਹਨੂੰ ਇਸ ਗੱਲ ਦਾ ਖ਼ਿਆਲ ਹੁੰਦੈ ਕਿ ਇਸ ਕਰਤੂਤ ਦਾ ਫਲ ਸਾਇਬੇਰੀਆ ਜਾਣਾ ਹੈ?"

ਮੇਰੇ ਨਾਨੇ ਨੇ ਪਿਆਂ ਪਿਆਂ ਆਪਣੀਆਂ ਲੱਤਾਂ ਝਟਕਦਿਆਂ ਤੇ ਘੱਗੀ ਆਵਾਜ਼ ਵਿੱਚ ਭੁੱਬ ਮਾਰੀ: "ਉਹਨੂੰ ਮੈਨੂੰ ਕਤਲ ਕਰ ਲੈਣ ਦੇ......"

ਬਾਹਰੋਂ ਰੌਲਾ-ਰੱਪਾ ਤੇ ਧਰਤੀ ਉੱਤੇ ਪੈਰ ਮਾਰਨ ਦੀ ਆਵਾਜ਼ ਸੁਣਾਈ ਦਿੱਤੀ। ਮੈਂ ਮੇਜ਼ ਉੱਤੋਂ ਇੱਟ ਚੁੱਕੀ ਤੇ ਖਿੜਕੀ ਵੱਲ ਨੱਸ ਪਿਆ, ਪਰ ਮੇਰੀ ਨਾਨੀ ਨੇ ਮੈਨੂੰ ਫੜ ਈ ਲਿਆ ਤੇ ਮੈਨੂੰ ਖੂੰਜੇ ਵੱਲ ਧੱਕਾ ਦਿੰਦਿਆਂ ਫੁੰਕਾਰੀ:

"ਸ਼ੁਦਾਈ ਬਚੂੰਗੜਿਆ!"

ਇੱਕ ਹੋਰ ਵਾਰੀ ਮੇਰਾ ਮਾਮਾ ਵਰਾਂਡੇ ਦੇ ਪਿਛਵਾੜਿਓਂ ਚੜ੍ਹ ਆਇਆ ਤੇ ਪਹਿਲੇ ਬੂਹੇ ਦੇ ਕੋਲ ਖਲੋ ਕੇ ਇੱਕ ਵੱਡਾ ਸੋਟਾ ਘੁਮਾਣ ਲੱਗ ਪਿਆ। ਮੇਰਾ ਨਾਨਾ ਉਹਦੀ ਉਡੀਕ ਵਿੱਚ ਵੱਡੇ ਕਮਰੇ ਵਿੱਚ ਖਲੋਤਾ ਸੀ, ਉਹਦੇ ਨਾਲ਼ ਹੱਥਾਂ ਵਿੱਚ ਸੋਟੇ ਫੜੀ ਦੋ ਕਿਰਾਏਦਾਰ ਸਨ ਤੇ ਸ਼ਰਾਬਖ਼ਾਨੇ ਵਾਲੇ ਦੀ ਲੰਮੀ-ਝੰਮੀ ਵਹੁਟੀ ਵੇਲਣਾ ਫੜੀ ਖੜੀ ਸੀ। ਉਨ੍ਹਾਂ ਦੇ ਮਗਰੋਂ ਮੇਰੀ ਨਾਨੀ ਧੁੱਸ ਦੇ ਰਹੀ ਸੀ।

"ਮੈਨੂੰ ਉਹਦੇ ਤਾਈਂ ਅੱਪੜਣ ਦਿਓ," ਉਸ ਕਿਹਾ। "ਮੈਨੂੰ ਉਹਦੇ ਨਾਲ਼ ਗੱਲ ਕਰ ਲੈਣ ਦਿਓ।"

ਮੇਰੇ ਨਾਨੇ ਨੇ ਆਪਣੀ ਸੋਟੀ ਉਤਾਂਹ ਉਲਾਰ ਕੇ ਫੜੀ ਹੋਈ ਸੀ ਤੇ ਇੱਕ ਪੈਰ ਅਗਾਂਹ ਕਰੀਂ, "ਰਿੱਛ ਦਾ ਸ਼ਿਕਾਰ" ਵਾਲੇ ਚਿੱਤਰ ਵਿਚਲੇ ਬਰਛੇ ਵਾਲੇ ਕਿਸਾਨ ਵਾਂਗ ਖਲੋਤਾ ਸੀ। ਜਦੋਂ ਮੇਰੀ ਨਾਨੀ ਉਹਦੇ ਨੇੜੇ ਹੋਈ ਉਸ ਉਹਨੂੰ ਆਪਣੇ ਪੈਰ ਤੇ ਕੂਹਣੀ ਨਾਲ਼ ਚੁੱਪ-ਚਪੀਤਿਆਂ ਪਰੇ ਧੱਕਾ ਦੇ ਦਿੱਤਾ। ਉਹ ਚਾਰੇ ਦੇ ਚਾਰੇ ਉਡੀਕ ਵਿੱਚ ਤਿਆਰ ਬਰ ਤਿਆਰ ਖਲੋਤੇ ਸਨ ਉਨ੍ਹਾਂ ਦੇ ਸਿਰਾਂ ਉੱਤੇ ਕੰਧ ਨਾਲ਼ ਲਮਕਦਾ ਇੱਕ ਲੈਂਪ ਉਨ੍ਹਾਂ ਦੇ ਚਿਹਰਿਆਂ ਨੂੰ ਆਪਣੀ ਹਿਲਦੀ ਲੋਅ ਨਾਲ਼ ਰੁਸ਼ਨੀ ਰਿਹਾ ਸੀ। ਮੈਂ ਆਪਣੀ ਨਾਨੀ ਨੂੰ ਪਰੇ ਲਿਜਾਣ ਲਈ ਉਤਾਵਲਾ ਹੋਇਆ, ਚੁਬਾਰੇ ਦੀਆਂ ਪੌੜੀਆਂ ਵਿੱਚ ਖਲੋਤਾ ਵੇਖ ਰਿਹਾ ਸਾਂ।

ਮੇਰਾ ਮਾਮਾ ਬੁਰੀ ਤਰ੍ਹਾਂ ਬੂਹਾ ਭੰਨ ਰਿਹਾ ਸੀ। ਉਤਲੀ ਚੂਲ ਪਹਿਲੋਂ ਦੀ ਟੁੱਟ ਗਈ ਸੀ, ਤੇ ਅਣਸੁਖਾਵੇਂ ਜਿਹੇ ਢੰਗ ਨਾਲ਼ ਝਿਰੜਿਆ ਗਿਆ ਸੀ, ਬੂਹਾ ਕੇਵਲ ਉਤਲੀ ਚੂਲ ਦੇ ਸਹਾਰੇ ਲਮਕ ਰਿਹਾ ਸੀ ਜਿਹੜੀ ਕਿ ਹੇਠਲੀ ਵਾਂਗ ਈ ਟੁੱਟੂੰ-ਟੁੱਟੂੰ ਕਰਦੀ ਸੀ। ਨਾਨੇ ਨੇ ਉਹੋ ਜਿਹੀ ਈ ਝਿਰੜਵੀਂ ਆਵਾਜ਼ ਨਾਲ਼ ਆਪਣੇ ਹਿਮੈਤੀਆਂ ਨੂੰ ਕਿਹਾ:

"ਉਹਦੀਆਂ ਲੱਤਾਂ ਤੇ ਹੱਥ ਭੰਨ ਛੱਡਿਓ, ਪਰ ਧਿਆਨ ਰੱਖਿਓ ਸਿਰ 'ਚ ਨਾ ਮਾਰਿਓ।"

ਬੂਹੇ ਦੇ ਅਗਲੇ ਪਾਸੇ ਇੱਕ ਤਾਕੀ ਸੀ, ਸਿਰਫ਼ ਏਡੀ ਕੁ ਜਿਸ ਵਿੱਚ ਮਸਾਂ ਸਿਰ ਈ ਫਸ ਸਕੇ, ਮੇਰੇ ਨਾਨੇ ਨੇ ਏਸ ਤਾਕੀ ਦਾ ਸ਼ੀਸ਼ਾ ਪਹਿਲੋਂ ਦੀ ਤੋੜ ਛੱਡਿਆ ਸੀ, ਤੇ ਇਹਦੇ ਵਿੱਚ, ਕਿੰਗਰਿਆਂ ਵਾਲੇ ਟੁੱਟੇ ਹੋਏ ਸ਼ੀਸ਼ੇ ਵਿੱਚੋਂ, ਸੱਖਣੇ ਅਖਵਾਨੇ ਵਾਂਗ ਕਾਲ ਮਘੋਰਾ ਝਾਕਣ ਲੱਗ ਪਿਆ ਸੀ।

ਮੇਰੀ ਨਾਨੀ ਤਾਕੀ ਵੱਲ ਨੱਸੀ, ਇਸ ਵਿੱਚ ਬਾਂਹ ਪਾ ਕੇ ਮਿਖੇਲ ਵੱਲ ਹਿਲਾਂਦਿਆਂ ਉੱਚੀ ਬੋਲੀ:

"ਮਿਸ਼ਾ, ਈਸਾ ਦਾ ਵਾਸਤਾ ਈ, ਏਥੋਂ ਚਲਿਆ ਜਾ! ਇਹ ਤੈਨੂੰ ਉਮਰ ਦਾ ਰੋਗੀ ਕਰ ਦੇਣਗੇ! ਚਲਾ ਜਾ!"

ਉਸ ਆਪਣਾ ਸੋਟਾ ਉਹਦੀ ਬਾਂਹ ਤੇ ਮਾਰਿਆ; ਮੈਂ ਵੇਖ ਸਕਦਾ ਸਾਂ ਕਿ ਤਾਕੀ ਤੋਂ ਬਾਹਰ, ਕੋਈ ਭਾਰੀ ਸ਼ੈ ਲਿਸ਼ਕੀ ਤੇ ਉਹਦੀ ਬਾਂਹ ਉੱਤੇ ਆ ਪਈ, ਜਿਸ ਪਿੱਛੋਂ ਮੇਰੀ ਨਾਨੀ, ਫ਼ਰਸ਼ ਤੇ ਢਹਿ ਕੇ, ਲੁੰਵੀ ਤੇ ਚੁੱਪ ਹੋਣੋਂ ਪਹਿਲਾਂ, ਬਸ ਏਨਾ ਕੁ ਇੱਕ ਵਾਰ ਹੋਰ ਕੂਕ ਸਕੀ, "ਨੱਸ ਜਾ, ਮਿਸ਼ਾ......."

"ਆਹ, ਵਾਰਵਰਾ ਦੀ ਮਾਂ!" ਮੇਰਾ ਨਾਨਾ ਡਰਾਉਣੀ ਆਵਾਜ਼ ਵਿੱਚ ਰੋ ਪਿਆ।

ਬੂਹਾ ਖੁੱਲ੍ਹਿਆ, ਮੇਰਾ ਮਾਮਾ ਕਾਲੇ ਮਘੋਰੇ ਵਿੱਚੋਂ ਦੀ ਅੰਦਰ ਕੁੱਦਿਆ, ਪਰ ਉਸੇ ਵੇਲੇ ਚਿੱਕੜ ਦੇ ਚੇਪੇ ਵਾਂਗ ਵਰਾਂਡੇ ਵਿੱਚ ਵਗਾਹ ਮਾਰਿਆ ਗਿਆ।

ਸ਼ਰਾਬਖ਼ਾਨੇ ਵਾਲੇ ਦੀ ਵਹੁਟੀ ਮੇਰੀ ਨਾਨੀ ਨੂੰ ਫੜ ਕੇ ਮੇਰੇ ਨਾਨੇ ਦੇ ਕਮਰੇ ਵਿੱਚ ਲੈ ਗਈ; ਉਹ ਵੀ ਛੇਤੀ ਈ ਮਗਰੇ ਚਲਾ ਗਿਆ।

"ਹੱਡੀ ਟੁੱਟ ਗਈ ਏ?" ਉਹਦੇ ਕੋਲ ਜਾਂਦਿਆਂ ਉਸ ਉਦਾਸੀ ਨਾਲ਼ ਪੁੱਛਿਆ।

"ਲੱਗਦੀ ਏ ਜਿਵੇਂ ਟੁੱਟ ਗਈ ਹੋਵੇ," ਉਸ ਬਿਨਾਂ ਅੱਖਾਂ ਖੋਲ੍ਹਿਆਂ ਕਿਹਾ। "ਪਰ

ਤੁਸੀਂ ਕੀ ਕੀਤੈ ਉਹਦੇ ਨਾਲ਼—ਉਹਦੇ ਨਾਲ਼!"

"ਕੋਈ ਅਕਲ ਦੀ ਗੱਲ ਕਰ; ਬੁੱਢੀਏ!" ਮੇਰਾ ਨਾਨਾ ਗੁੱਸੇ ਵਿੱਚ ਚੀਕਿਆ: "ਤੂੰ ਸਮਝਨੀ ਏਂ ਮੈਂ ਦਰਿੰਦਾਂ? ਅਸੀਂ ਉਹਦੀਆਂ ਮੁਸ਼ਕਾਂ ਕਸ ਦਿੱਤੀਐਂ ਤੇ ਉਹ ਬਾਹਰ ਛਤੜੇ ਹੇਠ ਪਿਐ। ਮੈਂ ਉਸ ਉੱਤੇ ਇੱਕ ਪਾਣੀ ਦੀ ਬਾਲਟੀ ਮੁਧਾ ਦਿੱਤੀ ਏ। ਭੂਤ ਸਵਾਰ ਸੀ ਇਹਦੇ 'ਤੇ। ਪਤਾ ਨਹੀਂ ਕਮਬਖ਼ਤ ਨੂੰ ਕਿੱਥੋਂ ਮਿਲ ਜਾਂਦੀ ਆ?"

ਮੇਰੀ ਨਾਨੀ ਕੁਰਾਹੀ।

"ਮੈਂ ਪਹਿਲੋਂ ਦੀ ਲੱਤਾਂ-ਬਾਹਾਂ ਚੜ੍ਹਾਣ ਵਾਲੇ ਸਿਆਣੇ ਨੂੰ ਸੱਦ ਘੱਲਿਐ: ਇੱਕ ਪਲ ਦੰਦਾਂ 'ਚ ਜੀਭ ਲੈ," ਉਹਦੇ ਲਾਗੇ ਮੰਜੀ ਉੱਤੇ ਬਹਿੰਦਿਆਂ ਮੇਰੇ ਨਾਨੇ ਨੇ ਕਿਹਾ। "ਅਜੇ ਤਾਂ ਉਹ ਸਾਡਾ ਕਾਲ ਬਣ ਕੇ ਆਉਣਗੇ ਸਾਨੂੰ ਵੇਲਿਓਂ ਪਹਿਲਾਂ ਦੀ ਕਬਰੀਂ ਦੱਬਣਗੇ।"

"ਉਨ੍ਹਾਂ ਨੂੰ ਸਭ ਕੁੱਝ ਦੇ ਛੱਡ।"

"ਤੇ ਵਾਰਵਰਾ ਦਾ ਕੀ ਬਣੇਗਾ?"

ਉਹ ਬੜਾ ਚਿਰ ਬੋਲਦੇ ਰਹੇ, ਮੇਰੀ ਨਾਨੀ, ਧੀਮੀ ਗ਼ਮਗੀਨ ਆਵਾਜ਼ ਵਿੱਚ ਤੇ ਮੇਰਾ ਨਾਨਾ ਉੱਚੀ-ਉੱਚੀ ਗ਼ੁੱਸੇ ਨਾਲ਼।

ਤਦੋਂ ਇੱਕ ਨਿੱਕੀ ਜਿਹੀ, ਕੁੱਬੜੀ ਬੁੱਢੜੀ ਆਈ। ਉਹਦਾ ਮੂੰਹ ਏਧਰਲੇ ਕੰਨ ਤੋਂ ਓਧਰਲੇ ਕੰਨ ਤਾਈਂ ਪਾਟਿਆ ਹੋਇਆ ਸੀ; ਉਹਦਾ ਹੇਠਲਾ ਜੁਬਾੜਾ ਕੰਬਦਾ ਸੀ, ਉਹਦਾ ਮੂੰਹ ਮੱਛੀ ਵਾਂਗ ਖੁੱਲ੍ਹਾ ਹੋਇਆ ਸੀ ਤੇ ਉਤਲਾ ਬੁੱਲ੍ਹ ਤਿੱਖੇ ਨੱਕ ਨਾਲ਼ ਦੁਫਾੜ ਹੋਇਆ ਹੋਇਆ ਸੀ। ਅੱਖਾਂ ਉਹਦੀਆਂ ਦਿਸਦੀਆਂ ਨਹੀਂ ਸਨ, ਉਹ ਮੁਸ਼ਕਲ ਨਾਲ਼, ਆਪਣੇ ਕੋਲ ਚੁੱਕੀ ਨਿੱਕੀ ਬੁਚਕੀ ਨੂੰ ਛਣਕਾਂਦੀ, ਖੂੰਡੀ ਆਸਰੇ, ਪੈਰ ਧਰੀਕ ਧਰੀਕ ਖਿਸਕਦੀ ਸੀ।

ਮੈਂ ਸੋਚਿਆ, ਇਹ ਮੌਤ ਸੀ ਜੋ ਮੇਰੀ ਨਾਨੀ ਕੋਲ ਆਈ ਸੀ। ਮੈਂ ਬੁੱਢੜੀ ਵੱਲ ਨੱਸਿਆ ਤੇ ਸਾਰੇ ਜ਼ੋਰ ਨਾਲ਼ ਲਲਕਾਰਿਆ:

"ਚਲੀ ਜਾ ਏਥੋਂ!"

ਮੇਰੇ ਨਾਨੇ ਨੇ ਮੈਨੂੰ ਝਪਟਾ ਮਾਰ ਕੇ ਫੜ ਲਿਆ ਤੇ ਬਿਨਾਂ ਕਿਸੇ ਤਰੱਦਦ ਤੋਂ ਧੂ ਕੇ ਚੁਬਾਰੇ ਵੱਲ ਲੈ ਗਿਆ।

## 7

ਬੜੀ ਛੇਤੀ ਦੀ ਇਸ ਗੱਲ ਦਾ ਮੈਨੂੰ ਪਤਾ ਲੱਗ ਗਿਆ ਕਿ ਮੇਰੇ ਨਾਨੇ ਦਾ ਰੱਬ ਹੋਰ ਸੀ, ਮੇਰੀ ਨਾਨੀ ਦੇ ਹੋਰ।

ਸਵੇਰੇ ਜਾਗਣ ਸਾਰ ਨਾਨੀ ਆਪਣੇ ਵਚਿੱਤ੍ਰ ਵਾਲਾਂ ਨੂੰ ਵਾਹੁੰਦਿਆਂ, ਆਪਣਾ ਸਿਰ ਝਟਕਦਿਆਂ, ਤੇ ਲੰਮੇ ਕਾਲੇ ਰੇਸ਼ਮ ਦੇ ਸਾਰੇ ਦੇ ਸਾਰੇ ਗੁੱਛਿਆਂ ਨੂੰ ਖਿੱਚਣ ਲੱਗਿਆਂ ਆਪਣੇ ਦੰਦ ਘੁਟਦਿਆਂ, ਆਮ ਤੌਰ ਤੇ ਕਿੰਨਾ ਕਿੰਨਾ ਚਿਰ ਮੰਜੇ ਉੱਤੇ ਬੈਠੀ ਰਹਿੰਦੀ, ਤੇ ਆਪਣੇ ਮੂੰਹ ਵਿੱਚ ਮੰਦਾ-ਚੰਗਾ ਬੋਲਦੀ ਰਹਿੰਦੀ ਮਤੇ ਮੈਂ ਜਾਗ ਪਵਾਂ:

"ਤੁਹਾਨੂੰ ਫੋੜੀ ਨਿੱਕਲੇ, ਤੁਹਾਨੂੰ ਪਲੇਗ ਪਏ, ਤੁਹਾਡਾ ਸੱਤਿਆਨਾਸ ਹੋਏ!"

ਜਦੋਂ ਉਹ ਇਹਨੂੰ ਥੋੜਾ ਬਹੁਤਾ ਸੁਲਝਾ ਲੈਂਦੀ, ਤਾਂ ਗੁੱਤ ਕਰ ਲੈਂਦੀ ਤੇ ਕਾਹਲੀ

ਕਾਹਲੀ ਗ਼ੁੱਸੇ ਵਿੱਚ ਛਪਲ ਛਪਲ ਨਾਲ਼ ਮੂੰਹ ਹੱਥ ਧੋਂਦੀ। ਨੀਂਦ ਕਰਕੇ ਝੁਰੜੀਆਂ ਭਰੇ ਆਪਣੇ ਵੱਡੇ ਸਾਰੇ ਚਿਹਰੇ ਉੱਤੋਂ ਬਿਨਾਂ ਖਿਝੇ ਸਾਫ਼ ਕੀਤਿਆਂ ਉਹ ਮੂਰਤੀਆਂ ਦੇ ਸਾਹਮਣੇ ਗੋਡਿਆਂ ਭਾਰ ਜਾ ਬਹਿੰਦੀ। ਤਦੋਂ ਉਹਦੇ ਚਿਹਰੇ ਤੇ ਤਾਜ਼ਗੀ ਆ ਜਾਂਦੀ।

ਆਪਣੀ ਪਿੱਠ ਸਿੱਧੀ ਕਰਦਿਆਂ ਤੇ ਸਿਰ ਨੂੰ ਪਿਛਾਂਹ ਸੁੱਟਦਿਆਂ, ਉਹ ਕਾਜ਼ਾਨ ਦੀ ਕੁਆਰੀ ਦੇ ਗੋਲ-ਮੋਲ ਚਿਹਰੇ ਵੱਲ ਮੋਹ ਨਾਲ਼ ਝਾਕਦੀ ਤੇ ਹੌਲੀ ਹੌਲੀ ਬੋਲਦਿਆਂ ਫੁਰਤੀ ਨਾਲ਼ ਆਪਣੀ ਛਾਤੀ ਉੱਤੇ ਸਲੀਬ ਦਾ ਨਿਸ਼ਾਨ ਬਣਾਂਦੀ:

"ਭਾਗਵਾਨ ਕੁਆਰੀਏ, ਆਉਂਦੇ ਦਿਨ ਉੱਤੇ ਆਪਣੀਆਂ ਰਹਿਮਤਾਂ ਵਰ੍ਹਾ......."

ਫੇਰ ਉਹ ਐਨ ਫ਼ਰਸ਼ ਤੱਕ ਝੁਕਦੀ, ਹੌਲੀ ਹੌਲੀ ਉਤਾਂਹ ਹੁੰਦੀ, ਤੇ ਵਧਦੇ ਜੋਸ਼ ਨਾਲ਼ ਪੋਲੇ ਜਿਹੇ ਆਖਦੀ:

"ਸਭ ਸੁੱਖਾਂ ਦੀਏ ਸੋਮੀਏਂ, ਪੂਰੇ ਜੋਬਨ ਵਿੱਚ ਖਿੜੇ ਸਿਉ ਦੇ ਰੁੱਖ ਵਰਗੀਏ, ਅਕੱਥ ਸੁੰਦਰਤਾ ਦੀਏ ਮੂਰਤੇ......"

ਤਕਰੀਬਨ ਹਰ ਸਵੇਰ ਉਹ ਉਪਮਾ ਤੇ ਪੂਜਾ ਲਈ ਨਵੇਂ ਸ਼ਬਦ ਲੱਭ ਲੈਂਦੀ, ਤੇ ਇਸ ਸਦਕਾ ਮੈਂ ਉਹਦੀ ਹਰੇਕ ਪ੍ਰਾਰਥਨਾ ਤੀਬਰ ਧਿਆਨ ਨਾਲ਼ ਸੁਣਦਾ।

"ਪਿਆਰੀ ਆਤਮਾ, ਕੇਡੀ ਪਵਿੱਤਰ, ਕੇਡੀ ਦੈਵੀ! ਮੇਰੀ ਰੂਹ ਦੀਏ ਚਾਨਣੀਏਂ, ਸੁਰਗ ਦੀਏ ਸੂਰਜੇ, ਏਡੀ ਚਮਕੀਲੀਏ, ਏਡੀ ਸੋਨ ਸੁਨਹਿਰੀਏ, ਰੱਬ ਦੀ ਅਣਮੋਲ ਮਾਤਾ ਸਾਨੂੰ ਕੁਕਰਮਾਂ ਤੋਂ ਬਚਾ, ਸਾਨੂੰ ਬੇਲੋੜੇ ਮੰਦ-ਬੋਲਾਂ ਤੋਂ ਬਚਾ, ਤੇ ਮੈਨੂੰ ਬਿਨ-ਗੱਲੋਂ ਖ਼ਫ਼ਾ ਹੋਣੋਂ..........."

ਇੱਕ ਮੁਸਕਾਨ ਉਹਦੀਆਂ ਕਾਲੀਆਂ ਅੱਖਾਂ ਦੀਆਂ ਡੂੰਘਾਣਾਂ ਵਿੱਚ ਫੈਲਦੀ, ਤੇ ਜਦੋਂ ਉਹ ਆਪਣੇ ਨਰੋਏ ਹੱਥ ਦੀ ਧੀਮੀ ਹਿਲ-ਜੁਲ ਨਾਲ਼ ਮੁੜ ਆਪਣੀ ਛਾਤੀ ਉੱਤੇ ਸਲੀਬ ਦਾ ਨਿਸ਼ਾਨ ਬਣਾਉਂਦੀ ਤਾਂ ਉਹ ਛੁਟੇਰੀ ਉਮਰ ਦੀ ਹੋ ਗਈ ਜਾਪਦੀ।

"ਪਿਆਰੇ ਈਸਾ, ਰੱਬ ਦੇ ਪੁੱਤਰ, ਮੇਰੇ ਉੱਤੇ ਦਿਆਵਾਨ ਹੋ, ਮੈਂ ਪਾਪਣ ਉੱਤੇ, ਤੇਰੀ ਆਪਣੀ ਮਾਂ ਦਾ ਸਦਕਾ ਈ........"

ਉਹਦੀਆਂ ਪ੍ਰਾਰਥਨਾਵਾਂ ਹਮੇਸ਼ ਇੱਕ ਸਾਦ-ਮੁਰਾਦੇ ਤੇ ਨਿਸ਼ਕਪਟ ਦਿਲ ਵਿੱਚੋਂ ਨਿਕਲੀ ਇੱਕ ਪ੍ਰਸੰਸਕੀ ਭੇਟਾ, ਉਪਮਾ ਦਾ ਇੱਕ ਸੁਹਣਾ ਗੀਤ ਹੁੰਦੀਆਂ।

ਸਵੇਰੇ ਉਹ ਆਪਣੀਆਂ ਪ੍ਰਾਰਥਨਾਵਾਂ ਬਹੁਤਾ ਚਿਰ ਨਹੀਂ ਸੀ ਕਰਦੀ: ਸਾਮੋਵਰ ਭਖਾਣਾ ਜ਼ਰੂਰੀ ਹੁੰਦਾ ਸੀ, ਕਿਉਂਕਿ ਮੇਰੇ ਨਾਨੇ ਕੋਲ ਕੋਈ ਨੌਕਰ ਨਹੀਂ ਸੀ, ਤੇ ਜੇ ਕਿਧਰੇ ਉਹ, ਉਹਦੀ ਚਾਹ ਨੂੰ ਦੇਰ ਕਰ ਦਿੰਦੀ ਤਾਂ ਉਹਨੂੰ ਕਹਿਰ ਝੱਲਣਾ ਤੇ ਅਮੁੱਕ ਗਾਲ੍ਹਾਂ ਸੁਣਨੀਆਂ ਪੈਂਦੀਆਂ। ਕਦੇ ਕਦਾਈਂ, ਜੇ ਉਹ ਮੇਰੀ ਨਾਨੀ ਨਾਲੋਂ ਪਹਿਲਾਂ ਉੱਠ ਖਲੋਂਦਾ, ਉਹ ਚੁਬਾਰੇ ਵੱਲ ਚੜ੍ਹ ਆਉਂਦਾ ਤੇ ਵੇਖਦਾ ਕਿ ਮੇਰੀ ਨਾਨੀ ਆਪਣੀ ਪ੍ਰਾਰਥਨਾ ਕਰ ਰਹੀ ਹੁੰਦੀ। ਉਹ ਆਪਣੇ ਕਾਲੇ ਬੁੱਲ੍ਹਾਂ ਦੀਆਂ ਕੰਨੀਆਂ ਉੱਤੇ ਖਿੱਲਰੀ ਮਗ਼ਰੂਰ ਮੁਸਕਾਨ ਨਾਲ਼, ਚੁੱਪ ਕੀਤਾ ਸੁਣਦਾ ਰਹਿੰਦਾ ਤੇ ਪਿੱਛੋਂ ਹਾਜ਼ਰੀ ਦੇ ਮੇਜ਼ ਉੱਤੇ ਉਹ ਟੀਕਾ-ਟਿੱਪਣੀ ਕਰਦਾ :

"ਕਿੰਨੇ ਵਾਰੀ ਮੈਂ ਤੈਨੂੰ ਸਿਖਾ ਚੁੱਕਿਐਂ ਕਿ ਪ੍ਰਾਰਥਨਾ ਕਿਵੇਂ ਕਰੀਦੀ ਏ, ਪਰ ਤੂੰ,

ਮੋਟੀ ਬੁੱਧ ਵਾਲੀਏ, ਓਵੇਂ ਆਪਣੇ ਅੜ੍ਹਬ ਢੰਗ ਨਾਲ਼, ਇੱਕ ਨਾਸਤਕ ਵਾਂਗ ਬੁਰੜ ਬੁਰੜ ਕਰਦੀ ਰਹਿੰਨੀਂ ਏਂ। ਰੱਬ ਦੇ ਪੱਲੇ ਇਹ ਕੀ ਪੈਣੀ ਹੋਈ ਜਦੋਂ ਇਹ ਮੇਰੀ ਸਮਝ ਈ ਨਹੀਂ ਆ ਸਕਦੀ!"

"ਉਹ ਸਮਝਦੈ", ਭਰੋਸੇ ਨਾਲ਼ ਮੇਰੀ ਨਾਨੀ ਨੇ ਜੁਆਬ ਦਿੱਤਾ। "ਇਹਦੀ ਕੋਈ ਗੱਲ ਨਹੀਂ ਕਿ ਤੁਸੀਂ ਉਹਨੂੰ ਕੀ ਆਖਦੇ ਓ, ਉਹ ਜ਼ਰੂਰ ਸਮਝ ਲਏਗਾ।"

"ਤੂੰ ਤੇ ਚੁਵਾਸ਼ ਵਰਗੀ ਮੂਰਖ਼ ਏਂ! ਫੂਹ!"

ਉਹਦਾ ਰੱਬ ਸਾਰਾ ਦਿਨ ਉਹਦੇ ਨਾਲ਼ ਰਹਿੰਦਾ। ਏਥੋਂ ਤਾਈਂ ਕਿ ਉਹ ਉਹਦੀ ਬਾਬਾਤ ਪਸ਼ੂਆਂ ਨੂੰ ਵੀ ਦੱਸਦੀ ਫਿਰਦੀ। ਮੈਂ ਵੇਖ ਸਕਦਾ ਸਾਂ ਕਿ ਉਸ ਰੱਬ ਦੇ ਅਧੀਨ ਹੋ ਜਾਣਾ, ਸਭ ਜੀਆਂ ਲਈ ਸੌਖੀ ਗੱਲ ਸੀ- ਲੋਕਾਂ, ਕੁੱਤਿਆਂ, ਪਰਿੰਦਿਆਂ, ਮਖਿਆਲ-ਮੱਖੀਆਂ ਤੇ ਏਥੋਂ ਤਾਈਂ ਕਿ ਉੱਗਣ ਵਾਲੀਆਂ ਸ਼ੈਆਂ ਲਈ ਵੀ। ਉਹ ਧਰਤੀ ਉਤਲੀ ਹਰੇਕ ਸ਼ੈ ਉੱਤੇ ਇੱਕੋ ਜਿੰਨਾ ਦਿਆਵਾਨ ਤੇ ਇੱਕੋ ਜਿੰਨਾ ਮੋਹਵਾਨ ਸੀ।

ਇੱਕ ਦਿਨ ਸ਼ਰਾਬ-ਫ਼ਰੋਸ਼ ਦੀ ਵਹੁਟੀ ਦੇ ਵੱਡੇ ਬਿੱਲੇ ਨੇ— ਜੋ ਮਨਮੋਹਣਾ, ਭੂਸਲਾ, ਸੁਨਹਿਰੇ ਸਿਰ ਵਾਲਾ ਦਰਿੰਦਾ ਸੀ, ਤੇ ਬਾਵਜੂਦ ਖ਼ੁਸ਼ਾਮਦੀ ਤੇ ਖਚਰਾ ਚੱਟੂ ਹੋਣ ਦੇ ਵਿਹੜੇ ਵਾਲਿਆਂ ਨੂੰ ਸਭ ਤੋਂ ਚੰਗਾ ਲੱਗਦਾ ਸੀ— ਇੱਕ ਤਿਲੀਅਰ ਨੂੰ ਫੜ ਲਿਆ। ਮੇਰੀ ਨਾਨੀ ਨੇ ਤੜਪਦਾ ਪੰਛੀ ਬਿੱਲੇ ਤੋਂ ਛੁਡਾ ਲਿਆ ਤੇ ਹਿਰਖ਼ ਨਾਲ਼ ਬੋਲੀ:

"ਓ ਭਿਆਨਕ ਦਰਿੰਦਿਆ, ਸਾਰੀ ਮੁਸ਼ਕਲ ਵਾਲੀ ਗੱਲ ਇਹੋ ਏ ਕਿ ਤੈਨੂੰ ਰੱਬ ਦਾ ਭੈ ਨਹੀਂ।"

ਚੌਕੀਦਾਰ ਤੇ ਸ਼ਰਾਬ-ਫ਼ਰੋਸ਼ ਦੀ ਵਹੁਟੀ, ਮੇਰੀ ਨਾਨੀ ਦੇ ਇਨ੍ਹਾਂ ਸ਼ਬਦਾਂ ਉੱਤੇ ਹੱਸ ਪਏ, ਪਰ ਉਹ ਗ਼ੁੱਸੇ ਨਾਲ਼ ਉਨ੍ਹਾਂ ਨੂੰ ਗੱਜ ਕੇ ਬੋਲੀ:

"ਤਾਂ ਤੁਸੀਂ ਸਮਝਦੇ ਓ, ਜਨੌਰਾਂ ਨੂੰ ਰੱਬ ਦਾ ਕੋਈ ਗਿਆਨ ਨਹੀਂ। ਤੁੱਛ ਤੋਂ ਤੁੱਛ ਜਨੌਰ ਵੀ ਆਪਣੇ ਸਿਰਜਣਹਾਰ ਨੂੰ ਜਾਣਦੈ ਜਿਵੇਂ ਤੁਸੀਂ ਜਾਣਦੇ ਓ— ਬੇਕਿਰਕੇ ਲੋਕ!"

ਮੋਟੇ, ਆਹਲਕੀ ਸ਼ਰਾਪ ਉੱਤੇ ਸਾਜ਼ ਕਸਦਿਆਂ ਉਹ ਬੜਾਂਦੀ:

"ਏਨਾ ਨਾਖ਼ੁਸ਼ ਕਿਉਂ ਏਂ ਰੱਬ ਦਿਆ ਸੇਵਕਾ? ਮੇਰਾ ਖ਼ਿਆਲ ਏ ਬੁੱਢਾ ਹੁੰਦਾ ਜਾਨੈਂ......"

ਘੋੜਾ ਹਉਕਾ ਭਰਦਾ ਤੇ ਸਿਰ ਹਿਲਾਂਦਾ।

ਪਰ ਤਦ ਵੀ ਉਹ ਏਨਾ ਆਮ ਰੱਬ ਦਾ ਨਾਂ ਨਹੀਂ ਸੀ ਬੋਲਦੀ ਜਿੰਨਾ ਮੇਰਾ ਨਾਨਾ। ਮੈਂ ਆਪਣੀ ਨਾਨੀ ਦੇ ਰੱਬ ਨੂੰ ਪਛਾਣਦਾ ਸਾਂ ਤੇ ਉਹਦਾ ਭੈ ਨਹੀਂ ਸਾਂ ਖਾਂਦਾ, ਪਰ ਤਦ ਵੀ ਮੈਂ ਉਹਦੀ ਹਾਜ਼ਰੀ ਵਿੱਚ ਝੂਠ ਬੋਲਣ ਦਾ ਹੌਸਲਾ ਨਹੀਂ ਸਾਂ ਕਰ ਸਕਦਾ। ਇਹ ਗੱਲ ਨਮੋਸ਼ੀ ਵਾਲੀ ਹੋਣੀ ਸੀ। ਏਸੇ ਨਮੋਸ਼ੀ ਸਦਕਾ ਮੈਂ ਆਪਣੀ ਨਾਨੀ ਅੱਗੇ ਕਦੇ ਵੀ ਝੂਠ ਨਹੀਂ ਸਾਂ ਬੋਲਿਆ। ਅਜੇਹੇ ਦਿਆਵਾਨ ਰੱਬ ਕੋਲੋਂ ਕੋਈ ਗੱਲ ਲੁਕਾਣਾ ਉੱਕਾ ਅਸੰਭਵ ਸੀ, ਤੇ ਜਿੱਥੋਂ ਤੱਕ ਮੈਂ ਯਾਦ ਕਰ ਸਕਨਾਂ, ਮੈਂ ਕਦੀ ਵੀ ਅਜੇਹਾ ਕਰਨ ਦੀ ਇੱਛਾ ਨਹੀਂ ਸੀ ਕੀਤੀ।

ਇੱਕ ਦਿਨ ਸ਼ਰਾਬ-ਫ਼ਰੋਸ਼ ਦੀ ਵਹੁਟੀ ਮੇਰੇ ਨਾਨੇ ਨਾਲ਼ ਝਗੜ ਪਈ, ਤੇ ਵਿੱਚੇ

ਮੇਰੀ ਨਾਨੀ ਨੂੰ ਬੋਲ-ਕੁਬੋਲ ਬੋਲਣ ਲੱਗ ਪਈ, ਏਥੋਂ ਤਾਈਂ ਕਿ ਉਸ ਉੱਤੇ ਇੱਕ ਗਾਜਰ ਵੀ ਵਗਾਹ ਮਾਰੀ।

"ਤੂੰ ਮੂਰਖ਼ ਏਂ ਮੇਰੀਏ ਚੰਗੀਏ ਭੈਣੇ!" ਮੇਰੀ ਨਾਨੀ ਨੇ ਠਰ੍ਹੰਮੇ ਨਾਲ਼ ਮੋੜਵਾਂ ਜੁਆਬ ਦਿੱਤਾ। ਪਰ ਆਪਣੀ ਨਾਨੀ ਨਾਲ਼ ਹੋਏ ਸਲੂਕ ਸਦਕਾ ਮੈਂ ਬਹੁਤਾ ਈ ਗ਼ੁੱਸੇ ਵਿੱਚ ਆ ਗਿਆ ਤੇ ਬਦਲਾ ਲੈਣ ਦਾ ਫ਼ੈਸਲਾ ਕਰ ਲਿਆ।

ਕੁੱਝ ਚਿਰ ਲਈ ਮੈਂ ਏਸ ਮੋਟੀ, ਸੂਹੇ ਸਿਰ, ਦੂਹਰੀ ਠੋਡੀ ਤੇ ਉੱਕਾ ਚੁੰਨ੍ਹੀਆਂ ਅੱਖਾਂ ਵਾਲੀ ਤੀਵੀਂ ਨੂੰ ਸੱਟ ਮਾਰਨ ਲਈ ਸਭ ਤੋਂ ਚੰਗੇ ਢੰਗ ਬਾਰੇ ਵਿਚਾਰ ਕੀਤੀ।

ਮੈਂ ਆਪਣੇ ਗੁਆਂਢੀਆਂ ਵੱਲੋਂ ਲੜੀਆਂ ਜਾਂਦੀਆਂ ਖ਼ੂੰ-ਖ਼ੁਆਰ ਲੜਾਈਆਂ ਤੋਂ ਇਹ ਗੱਲ ਸਿੱਖੀ ਸੀ ਕਿ ਬਦਲਾ, ਬਿੱਲੀਆਂ ਦੀਆਂ ਪੂਛਾਂ ਵੱਢ ਕੇ, ਕੁੱਤਿਆਂ ਨੂੰ ਜ਼ਹਿਰ ਦੇ ਕੇ, ਚੂਚੇ ਮਾਰ ਕੇ, ਜਾਂ ਰਾਤ ਨੂੰ ਦੁਸ਼ਮਣ ਦੇ ਲਕਾ-ਤੁਕਾ ਰੱਖਣ ਵਾਲੇ ਭੋਰੇ ਵਿੱਚ ਜਾ ਕੇ ਮੁਰੱਬੇ ਤੇ ਅਚਾਰ ਦੇ ਡੱਬਿਆਂ ਵਿੱਚ ਮਿੱਟੀ ਦਾ ਤੇਲ ਡੋਲ੍ਹ ਕੇ, ਜਾਂ ਕਵਾਸ ਵਾਲੀਆਂ ਪੀਪੀਆਂ ਦੇ ਡਾਟੇ ਖੋਲ੍ਹ ਕੇ, ਲਿਆ ਜਾਂਦਾ ਸੀ। ਪਰ ਏਦੂੰ ਵਧੇਰੇ ਜਿਗਰੇ ਵਾਲੀ ਤੇ ਡਰਾਉਣੀ ਗੱਲ ਸੋਚਣੀ ਜਰੂਰੀ ਸੀ।

ਏਸ ਲਈ ਮੈਂ ਇਸ ਗੱਲ ਦਾ ਫੈਸਲਾ ਕਰ ਲਿਆ। ਜਦੋਂ ਸ਼ਰਾਬ-ਫ਼ਰੋਸ਼ ਦੀ ਵਹੁਟੀ ਭੋਰੇ ਵਿੱਚ ਉੱਤਰੀ, ਮੈਂ ਉਹਦੇ ਉੱਤੇ ਤਖ਼ਤਾ ਬੰਦ ਕਰ ਦਿੱਤਾ, ਜੰਦਰਾ ਮਾਰ ਦਿੱਤਾ, ਉੱਤੇ ਚੜ੍ਹ ਕੇ ਤਾਂਡਵ ਨਾਚ ਨੱਚਣ ਲੱਗ ਪਿਆ, ਤੇ ਕੁੰਜੀ ਛੱਤ ਉੱਤੇ ਵਗਾਹ ਮਾਰੀ। ਫੇਰ ਮੈਂ ਰਸੋਈ ਵੱਲ, ਜਿੱਥੇ ਮੇਰੀ ਨਾਨੀ ਰੋਟੀ ਪਕਾਈ ਜਾਂਦੀ ਸੀ, ਭੱਜ ਗਿਆ। ਪਹਿਲਾਂ ਤਾਂ ਮੇਰੀ ਨਾਨੀ ਨੂੰ ਮੇਰੀ ਮਸਤੀ ਦੀ ਸਮਝ ਨਾ ਆਈ, ਪਰ ਜਦੋਂ ਉਹਨੂੰ ਵਿਚਲੀ ਗੱਲ ਦਾ ਪਤਾ ਲੱਗਾ, ਉਸ ਮੈਨੂੰ ਏਸ ਕਰਤੂਤ ਬਦਲੇ ਚੰਗੀਆਂ ਲਾਈਆਂ, ਮੈਨੂੰ ਧੂ ਕੇ ਵਿਹੜੇ ਵਿੱਚ ਲੈ ਗਈ, ਤੇ ਛੱਤ ਉੱਤੋਂ ਕੁੰਜੀ ਲਿਆਣ ਲਈ ਘੱਲ ਦਿੱਤਾ। ਉਹਦੇ ਪ੍ਰਤੀਕਰਮ ਵਜੋਂ ਘੁੱਟੇ ਵੱਟੇ ਨੇ ਕੁੰਜੀ ਲਿਆ ਕੇ ਦੇ ਦਿੱਤੀ ਤੇ ਵਿਹੜੇ ਦੇ ਇੱਕ ਖੂੰਜੇ ਵੱਲ ਨੱਸ ਗਿਆ, ਤੇ ਓਥੋਂ ਆਪਣੀ ਨਾਨੀ ਨੂੰ ਕੈਦੀ ਨੂੰ ਆਜ਼ਾਦ ਕਰਦਿਆਂ ਤੇ ਉਸ ਘ੍ਰਿਣਤ ਤੀਵੀਂ ਦੇ ਨਾਲ਼ ਮੇਰੇ ਵੱਲ ਆਉਂਦਿਆਂ ਵਿਹੰਦਾ ਰਿਹਾ, ਉਹ ਦੋਵੇਂ ਰਲੀਆਂ-ਮਿਲੀਆਂ ਹੋਈਆਂ ਹੱਸ ਰਹੀਆਂ ਸਨ।

"ਅਜੇ ਇਹ ਮੈਂ ਤੇਰੇ ਜੜਨੈ!" ਆਪਣਾ ਮੋਟਾ ਮੁੱਕਾ ਮੇਰੇ ਵੱਲ ਕਰ ਕੇ ਹਿਲਾਂਦਿਆਂ ਸ਼ਰਾਬ-ਫ਼ਰੋਸ਼ ਦੀ ਵਹੁਟੀ ਨੇ ਮੈਨੂੰ ਡਰਾਵਾ ਦਿੱਤਾ, ਪਰ ਉਹ ਅੱਖੋਂ-ਸੱਖਣਾ ਚਿਹਰਾ ਰੂਹ ਨਾਲ਼ ਮੁਸਕਰਾ ਰਿਹਾ ਸੀ। ਮੇਰੀ ਨਾਨੀ ਨੇ ਮੈਨੂੰ ਗਿੱਚੀਓਂ ਫੜ ਲਿਆ ਤੇ ਰਸੋਈ ਅੰਦਰ ਲੈ ਗਈ।

"ਇਹ ਕਰਤੂਤ ਤੂੰ ਕੀਤੀ ਕਿਉਂ?" ਉਸ ਪੁੱਛਿਆ।

"ਉਸ ਤੇਰੇ ਉੱਤੇ ਗਾਜਰ ਨਹੀਂ ਸੀ ਸੁੱਟੀ?"

"ਆਹਾ! ਸੋ ਤੂੰ ਇਹ ਮੇਰੇ ਬਦਲੇ ਕੀਤਾ, ਹੈਂ? ਮੈਂ ਤੈਨੂੰ ਪਤਾ ਦਿਆਂਗੀ ਠਿਗਣਿਆਂ ਫ਼ਜ਼ੂਲ ਬਹਾਨੇ-ਬਾਜ਼ਾ! ਮੈਂ ਤੈਨੂੰ ਚੂਹਿਆਂ ਦੇ ਨਾਲ਼ ਭੱਠੀ ਵਿੱਚ ਤਾੜਾਂਗੀ ਫੇਰ ਤੈਨੂੰ ਅਕਲ ਆਏਗੀ! ਬੜਾ ਸੂਰਮਾ ਬਣਿਆ ਫਿਰਦੈ ਕਿਤੋਂ ਦਾ! ਜੇ ਤੇਰੇ ਨਾਨੇ ਨੂੰ ਦੱਸ ਦਿਆਂ ਤਾਂ ਉਹ

ਤੇਰੀ ਪੁੱਠੀ ਕਰਕੇ ਖੱਲ ਨਾ ਲਾਹ ਛੱਡੇ! ਚਲਾ ਜਾ ਹੁਣ ਚੁਬਾਰੇ ਅੰਦਰ ਤੇ ਆਪਣੀਆਂ ਕਿਤਾਬਾਂ ਪੜ੍ਹ ਜਾ ਕੇ!"

ਫੇਰ ਉਹ ਬਾਕੀ ਦਾ ਸਾਰਾ ਦਿਨ ਮੇਰੇ ਨਾਲ ਨਾ ਬੋਲੀ, ਪਰ ਆਥਣੇਂ ਆਪਣੀ ਪ੍ਰਾਰਥਨਾ ਕਹਿਣ ਤੋਂ ਪਹਿਲਾਂ, ਉਹ ਮੇਰੀ ਮੰਜੀ ਦੀ ਬਾਹੀ ਉੱਤੇ ਆ ਬੈਠੀ ਤੇ ਇਹ ਅਭੁੱਲ ਸ਼ਬਦ ਆਖੇ:

"ਸੁਣ, ਮੇਰਿਆ ਗੋਲਿਆ-ਕਬੂਤਰਾ, ਇਹ ਗੱਲ ਚੰਗੀ ਤਰ੍ਹਾਂ ਯਾਦ ਰੱਖੀਂ ਵੱਡਿਆਂ ਦੇ ਮਾਮਲਿਆਂ ਵਿੱਚ ਕਦੇ ਨਹੀਂ ਅੜੀਦਾ। ਵੱਡਿਆਂ ਨੂੰ ਕਈ ਤਰ੍ਹਾਂ ਦੀ ਹੱਵਸ ਹੁੰਦੀ ਐ, ਤੈਨੂੰ ਕੀ ਪਤਾ ਉਨ੍ਹਾਂ ਨੂੰ ਕਿਹੜੇ ਕਿਹੜੇ ਜੱਫਰ ਜਾਲਣੇ ਪੈਂਦੇ ਨੇ, ਇਸੇ ਲਈ ਉਹ ਵਿਗੜੇ ਹੋਏ ਹੁੰਦੇ ਨੇ, ਪਰ ਤੂੰ ਅਜੇਹਾ ਨਹੀਂ ਏਂ ਨਾ, ਘੱਟੋ ਘੱਟ ਇਸ ਵੇਲੇ ਨਹੀਂ। ਤੂੰ ਬੱਸ ਖੇਡਣ, ਖਾਣ ਨਾਲ਼ ਮਤਲਬ ਰੱਖ, ਜਦੋਂ ਤੱਕ ਤੂੰ ਜੋ ਕੁੱਝ ਜ਼ਿੰਦਗੀ ਵਿੱਚ ਕਰਨਾ ਹੈ ਉਹਨੂੰ ਰੱਬ ਤੇਰੇ ਦਿਲ ਵਿੱਚ ਨਾ ਪਾ ਦੇਵੇ ਅਤੇ ਜਿਸ ਰਾਹ 'ਤੇ ਤੂੰ ਤੁਰਨਾ ਏ, ਉਸ ਰਾਹ 'ਤੇ ਤੂੰ ਨਾ ਪੈ ਜਾਵੇਂ। ਸਮਝ ਆ ਗਈ ਨਾ? ਜਿੱਥੋਂ ਤਾਈਂ ਏਸ ਗੱਲ ਦਾ ਸੁਆਲ ਏ ਕਿ ਕਾਹਦੇ ਲਈ ਕੀਹਨੂੰ ਦੋਸ਼ ਦੇਣੈ— ਇਹ ਉੱਕਾ ਤੇਰਾ ਕੰਮ ਨਹੀਂ। ਰੱਬ ਨਿਰਣਾ ਕਰੇਗਾ ਤੇ ਦੰਡ ਦੇਵੇਗਾ। ਇਹ ਉਸੇ ਦੇ ਜ਼ਿੰਮੇ ਏ, ਸਾਡੇ ਨਹੀਂ।"

ਉਹ ਇੱਕ ਮਿੰਟ ਲਈ ਚੁੱਪ ਹੋ ਗਈ, ਤੇ ਏਸ ਦੌਰਾਨ ਉਸ ਕੁੱਝ ਨਸਵਾਰ ਲਈ, ਤੇ ਫੇਰ ਉਸ ਆਪਣੀ ਸੱਜੀ ਅੱਖ ਸੁੰਗੜਾਈ ਤੇ ਆਖਣ ਲੱਗੀ:

"ਕਦੇ ਕਦੇ ਰੱਬ ਨੂੰ ਵੀ ਇਹ ਦੱਸਣਾ ਔਖਾ ਹੋ ਜਾਂਦੈ ਕਿ ਦੋਸ਼ੀ ਕੌਣ ਏਂ।"

"ਕਿਉਂ, ਉਹਨੂੰ ਹਰੇਕ ਗੱਲ ਦਾ ਪਤਾ ਨਹੀਂ?" ਮੈਂ ਹੈਰਾਨੀ ਵਿੱਚ ਪੁੱਛਿਆ।

"ਜੇ ਉਹਨੂੰ ਪਤਾ ਹੁੰਦਾ," ਉਸ ਉਦਾਸੀ ਨਾਲ਼ ਜੁਆਬ ਦਿੱਤਾ, "ਕਿੰਨੀਆਂ ਈ ਗੱਲਾਂ ਨੇ ਜੋ ਲੋਕਾਂ ਨੂੰ ਕਰਨੀਆਂ ਨਹੀਂ ਚਾਹੀਦੀਆਂ। ਉਹ ਏਥੇ ਹੇਠ ਅਸਾਂ ਪਾਪੀਆਂ ਨੂੰ ਵੇਖਦਾ, ਉੱਤੇ ਸੁਰਗਾਂ 'ਚ ਬੈਠੈ, ਤੇ ਕਦੇ ਕਦੇ ਉਹਦੇ ਅਜੇਹੇ ਹੰਝੂ ਵਹਿੰਦੇ ਨੇ, ਅਜੇਹੇ ਹਉਕੇ ਨਿੱਕਲਦੇ ਨੇ! 'ਆਹ, ਮੇਰੇ ਲੋਕੋ, ਮੇਰੇ ਲੋਕੋ, ਮੇਰੇ ਆਪਣੇ ਪਿਆਰੇ ਲੋਕੋ!' ਉਹ ਰੋਂਦੈ। 'ਮੇਰਾ ਦਿਲ ਕਿਵੇਂ ਤੁਹਾਡੇ ਲਈ ਕਿੰਜ ਲਹੂ ਵਹਾਂਦੈ!' "

ਉਹ ਆਪ ਵੀ ਰੋ ਰਹੀ ਸੀ, ਤੇ ਬਿਨਾਂ ਹੰਝੂ ਪੂੰਝਣ ਦੀ ਖੇਚਲ ਕੀਤਿਆਂ, ਮੂਰਤੀਆਂ ਵਾਲੇ ਖੂੰਜੇ ਵੱਲ ਪ੍ਰਾਰਥਨਾ ਕਰਨ ਲਈ ਚਲੀ ਗਈ।

ਓਦੋਂ ਤੋਂ, ਉਹਦਾ ਰੱਬ ਮੇਰੇ ਲਈ ਵਧੇਰੇ ਪਿਆਰਾ ਤੇ ਵਧੇਰੇ ਸਮਝ ਆਉਣ ਵਾਲਾ ਹੋ ਗਿਆ।

ਸਿੱਖਿਆ ਸਮੇਂ ਮੇਰਾ ਨਾਨਾ ਵੀ ਮੈਨੂੰ ਦੱਸਦਾ ਕਿ ਰੱਬ ਘਟ-ਘਟ ਦਾ ਜਾਨਣਹਾਰ, ਘਟ ਘਟ ਦਾ ਅੰਤਰਯਾਮੀ, ਸਦ-ਵਿਆਪੀ ਤੇ ਮਨੁੱਖ ਦੇ ਸਭ ਦੁੱਖਾਂ ਵਿੱਚ ਸਹਾਇਕ ਸੀ। ਪਰ ਨਾਨਾ ਨਾਨੀ ਵਾਂਗ ਪ੍ਰਾਰਥਨਾ ਨਹੀਂ ਸੀ ਕਰਦਾ।

ਸਵੇਰੇ ਮੂਰਤੀਆਂ ਵਾਲੇ ਖੂੰਜੇ ਵਿੱਚ ਜਾਣ ਤੋਂ ਪਹਿਲਾਂ, ਉਹ ਧਿਆਨ ਨਾਲ਼ ਮੂੰਹ-ਹੱਥ ਧੋਂਦਾ, ਕੱਪੜੇ-ਲੀੜੇ ਪਾਉਂਦਾ ਤੇ ਆਪਣੇ ਸੂਹੇ ਵਾਲ ਤੇ ਦਾਹੜੀ ਵਾਹੁੰਦਾ; ਸ਼ੀਸ਼ੇ ਸਾਹਮਣੇ

ਆਪਣੇ ਕੁਰਤੇ ਨੂੰ ਠੀਕ-ਠਾਕ ਕਰਕੇ ਤੇ ਆਪਣੀ ਫਤੂਹੀ ਦੇ ਹੇਠ ਪਾਏ ਕਾਲੇ ਗੁਲੂਬੰਦ ਨੂੰ ਕਸ ਕੇ, ਫੇਰ ਕਿਤੇ ਮੂਰਤੀਆਂ ਵੱਲ, ਪੱਬਾਂ ਭਾਰ ਤੁਰਦਿਆਂ ਹੌਲੀ ਹੌਲੀ ਖਿਸਕਦਾ। ਉਹ ਹਮੇਸ਼ਾ ਫ਼ਰਸ਼ ਦੇ ਫਟੇ ਵਿੱਚਲੀ ਇੱਕ ਗੱਠ ਉੱਤੇ ਜਾ ਕੇ ਖਲੋਂਦਾ, ਉਹਦੀਆਂ ਬਾਹਾਂ ਉਹਦੇ ਪਾਸੀਂ ਫ਼ੌਜੀ ਦੀਆਂ ਬਾਹਾਂ ਵਾਂਗ ਆਕੜੀਆਂ ਹੁੰਦੀਆਂ। ਇੱਕ ਪਲ ਪਿੱਛੋਂ, ਜਿਸ ਦੌਰਾਨ ਉਹ, ਸੁੱਕਿਆ ਤੇ ਸਿੱਧਾ, ਸਿਰ ਝੁਕਾਈ ਖਲੋਤਾ ਰਹਿੰਦਾ। ਉਹ ਪ੍ਰਭਾਵਿਤ ਢੰਗ ਨਾਲ਼ ਆਖਦਾ:

"ਪਿਤਾ ਤੇ ਪੁੱਤਰ ਤੇ ਪਵਿੱਤਰ ਕੁਆਰੀ ਦੇ ਨਾਂ 'ਤੇ!"

ਹਮੇਸ਼ਾ ਮੈਨੂੰ ਇੰਜ ਜਾਪਦਾ ਜਿਵੇਂ ਇਨ੍ਹਾਂ ਸ਼ਬਦਾਂ ਤੋਂ ਪਿੱਛੋਂ ਕਮਰਾ ਵਿਸ਼ੇਸ਼ ਕਰਕੇ ਸ਼ਾਂਤ ਹੋ ਜਾਂਦਾ—ਜਿੱਥੋਂ ਤਾਈਂ ਕਿ ਮੱਖੀਆਂ ਵੀ ਖ਼ਾਸ ਅਦਬ ਨਾਲ਼ ਭਿਣਕਦੀਆਂ।

ਓਦੋਂ ਉਹਦਾ ਸਿਰ ਪਿਛਾਂਹ ਨੂੰ ਉੱਲਰ ਪੈਂਦਾ, ਉਹਦੀਆਂ ਸੇਹਲੀਆਂ ਕੰਡਿਆਂ ਵਾਂਗ ਖਲੋ ਜਾਂਦੀਆਂ, ਉਹਦੀ ਸੁਨਹਿਰੀ ਦਾਹੜੀ ਫ਼ਰਸ਼ ਉੱਤੇ ਬਰਾਬਰ ਹੋ ਜਾਂਦੀ। ਉਹ ਆਪਣੀ ਪ੍ਰਾਰਥਨਾ ਮਜ਼ਬੂਤ ਆਵਾਜ਼ ਵਿੱਚ, ਸ਼ਬਦਾਂ ਉੱਤੇ ਜ਼ੋਰ ਦੇ ਦੇ ਕੇ ਬੋਲਦਿਆਂ ਤੇ ਮੰਗ ਕਰਦਿਆਂ ਇੰਜ ਕਰਦਾ ਜਿਵੇਂ ਉਹ ਸਬਕ ਰਟਦਾ ਹੋਵੇ:

"ਮਨੁੱਖਾਂ ਦੇ ਕਰਮਾਂ ਦੇ ਨਿਬੇੜੇ ਕਰਨ ਲਈ ਕਿਆਮਤ ਦਾ ਦਿਨ ਕਦੋਂ ਆਏਗਾ, ਕੋਈ ਨਹੀਂ ਜਾਣਦਾ......"

ਆਪਣੀ ਛਾਤੀ ਉੱਤੇ ਪੋਲੀ ਪੋਲੀ ਹੱਥ ਮਾਰਦਿਆਂ ਉਹ ਜ਼ੋਰ ਨਾਲ਼ ਬੇਨਤੀ ਕਰਦਾ:

"ਸਿਰਫ਼ ਤੇਰੇ, ਤੇਰੇ ਵਿਰੁੱਧ ਮੈਂ ਗੁਨਾਹ ਕੀਤੇ ਹਨ... ਮੇਰੇ ਗੁਨਾਹ ਮਾਫ਼ ਕਰ ਛੱਡ..."

ਉਹ "ਈਮਾਨ" ਪ੍ਰਾਰਥਨਾ ਦਾ ਐਲਾਨ ਕਰਦਿਆਂ ਹਰ ਸ਼ਬਦ ਉੱਤੇ ਜ਼ੋਰ ਦਿੰਦਾ, ਤੇ ਆਪਣੀ ਲੱਤ ਨੂੰ ਝਟਕਦਿਆਂ ਤਾਲ ਦਿੰਦਾ। ਉਹ, ਆਪਣੀ ਸਾਰੀ ਦਿਹ ਮੂਰਤੀਆਂ ਵੱਲ ਝੁਕਾਈ ਲਮੇਰਾ, ਪਤਲਾ ਤੇ ਸਖ਼ਤ ਜਾਪਦਾ, ਨਿੱਖਰਿਆ ਤੇ ਲਿਸ਼ਕਿਆ-ਪੁਸ਼ਕਿਆ ਖਲੋਤਾ ਹੁੰਦਾ।

"ਤੂੰ ਜੀਹਨੇ ਮਸੀਹ ਮਹਾਨ ਨੂੰ ਜਨਮ ਦਿੱਤਾ, ਮੇਰੇ ਦਿਲ ਨੂੰ ਵੀ ਬੁਰਾਈਆਂ ਤੋਂ ਪਾਕ ਕਰ ਦੇ, ਮੇਰੀ ਰੂਹ ਦੀ ਫ਼ਰਿਆਦ ਸੁਣ, ਤੇ ਮੇਰੇ ਉੱਤੇ ਤਰਸ ਖਾ, ਓ ਸਿਰਜਣਹਾਰ ਦੀ ਮਾਂ।"

ਫੇਰ ਉਹ ਆਪਣੀ ਸਾਰੀ ਦੇਹ ਮੂਰਤੀਆਂ ਵੱਲ ਨੂੰ ਉਲਾਰਦਿਆਂ ਮਾੜਾ ਮਾੜਾ ਵਿਰਲਾਪਦਾ, ਉਹਦੇ ਹੰਝੂ ਲਿਸ਼ਕਦੇ।

"ਮੇਰੇ ਈਮਾਨ ਨੂੰ ਮੇਰੇ ਅਮਲ ਤੋਂ ਪਰਖੀਂ, ਮਾਲਕਾ, ਤੇ ਮੇਰੇ ਉੱਤੇ ਏਨਾ ਭਾਰ ਨਾ ਪਾਈਂ ਜੋ ਮੇਰੇ ਵਿਤੋਂ ਬਾਹਰਾ ਹੋਵੇ।"

ਉਹ ਮੁੜ ਮੁੜ, ਕਾਹਲੀ ਕਾਹਲੀ ਤੇ ਮਰੋੜੇ ਦੇ ਕੇ, ਢੁਡ-ਮਾਰਦੀ ਬੱਕਰੀ ਵਾਂਗ ਸਿਰ ਮਾਰਦਿਆਂ ਤੇ ਸ਼ੂਕਵੀਂ, ਚਿੜਚਿੜੀ ਆਵਾਜ਼ ਵਿੱਚ ਆਪਣੀ ਹਿੱਕ ਉੱਤੇ ਸੂਲੀ ਦਾ

ਨਿਸ਼ਾਨ ਬਣਾਂਦਾ। ਪਿਛਲੇਰੀ ਜ਼ਿੰਦਗੀ ਵਿੱਚ ਜਦੋਂ ਮੈਨੂੰ ਯਹੂਦੀਆਂ ਦਾ ਧਰਮ-ਅਸਥਾਨ ਵੇਖਣ ਦਾ ਮੌਕਾ ਮਿਲਿਆ, ਮੈਂ ਮਹਿਸੂਸ ਕੀਤਾ ਕਿ ਮੇਰਾ ਨਾਨਾ ਇੱਕ ਯਹੂਦੀ ਵਾਂਗ ਪ੍ਰਾਰਥਨਾ ਕਰਦਾ ਸੀ।

ਮੇਜ਼ ਉੱਤੇ ਸਾਮੋਵਰ ਬੜੇ ਚਿਰ ਤੋਂ ਭਾਫ਼ ਛੱਡੀ ਜਾਂਦਾ ਸੀ, ਘਰੂ-ਪਨੀਰ ਨਾਲ਼ ਭਰੇ ਹੋਏ ਕਣਕ ਦੇ ਗਰਮ ਕੇਕਾਂ ਦੀ ਖ਼ੁਸ਼ਬੋ ਨਾਲ਼ ਕਮਰਾ ਭਰਿਆ-ਭਰਿਆ ਹੋਇਆ ਸੀ, ਤੇ ਮੇਰਾ ਮਿਅਦਾ ਭੁੱਖ ਨਾਲ਼ ਬੇਤਾਬ ਹੋਈ ਜਾਂਦਾ ਸੀ, ਮੇਰੀ ਨਾਨੀ ਆਪਣੀਆਂ ਨਜ਼ਰਾਂ ਫ਼ਰਸ਼ ਉੱਤੇ ਗੱਡੀ, ਹਉਕੇ ਭਰਦੀ ਤੇ ਘੂਰੀਆਂ ਵੱਟਦੀ, ਚੁਗਾਠ ਨਾਲ਼ ਲੱਗੀ ਖਲੋਤੀ ਸੀ; ਖਿੜਕੀ ਵਿੱਚੋਂ ਦੀ ਸੂਰਜ ਹਸੂੰ-ਹਸੂੰ ਕਰਦਿਆਂ ਝਾਕ ਰਿਹਾ ਸੀ, ਰੁੱਖਾਂ ਉੱਤੇ ਸ਼ਬਨਮ ਮੋਤੀਆਂ ਵਾਂਗ ਲਿਸ਼ਕਦੀ ਸੀ, ਸਵੇਰ ਦੀ ਪੌਣ ਰਸ-ਭਰੀਆਂ ਤੇ ਪੱਕ ਰਹੇ ਸਿਉਆਂ ਦੀ ਸੱਜਰੀ ਮਹਿਕ ਨਾਲ਼ ਲੱਦੀ ਹੋਈ ਸੀ, ਪਰ ਮੇਰਾ ਨਾਨਾ ਅਜੇ ਤਾਈਂ ਵੀ ਆਪਣੀ ਪ੍ਰਾਰਥਨਾ ਕਰੀ ਜਾਂਦਾ ਸੀ:

"ਮੇਰੇ ਰੋਹ ਦੀ ਅੱਗ ਨੂੰ ਬੁਝਾ, ਕਿਉਂ ਜੋ ਮੈਂ ਨੀਚ ਤੇ ਦੁਰਕਾਰਿਆ ਹੋਇਆ ਹਾਂ!"

ਮੈਨੂੰ ਉਹਦੀਆਂ ਸਵੇਰ ਦੀਆਂ ਤੇ ਆਥਣ ਦੀਆਂ ਸਭ ਪ੍ਰਾਰਥਨਾਵਾਂ ਜ਼ੁਬਾਨੀ ਯਾਦ ਸਨ, ਤੇ ਮੈਂ ਪੂਰੀ ਇਕਾਗਰਤਾ ਨਾਲ਼ ਇਹਦਾ ਧਿਆਨ ਰੱਖਦਾ ਕਿ ਉਸ ਕਿੱਥੇ ਕੋਈ ਗ਼ਲਤੀ ਕੀਤੀ ਏ ਜਾਂ ਕੋਈ ਗੱਲ ਰਹਿ ਗਈ ਏ ਕਿ ਨਹੀਂ।

ਅਜਿਹੇ ਮੌਕੇ ਕਦੇ ਕਦਾਈਂ ਹੀ ਹੁੰਦੇ, ਪਰ ਉਹ ਮੇਰੇ ਅੰਦਰ ਜਿੱਤ ਦੀ ਮਲੀਨ ਭਾਵਨਾ ਉਪਜਾਂਦੇ ਸਨ।

ਜਦੋਂ ਮੇਰੇ ਨਾਨੇ ਨੇ ਆਪਣੀ ਪ੍ਰਾਰਥਨਾ ਮੁਕਾ ਲਈ, ਉਹ ਮੇਰੇ ਤੇ ਨਾਨੀ ਵੱਲ ਭੰਵਿਆ ਤੇ ਕਿਹਾ:

"ਸ਼ੁੱਭ ਸਵੇਰ।"

ਅਸੀਂ ਸਿਰ ਨਿਵਾ ਕੇ ਝੁਕੇ, ਤੇ ਅਖ਼ੀਰ ਮੇਜ਼ ਉੱਤੇ ਆਪਣੀਆਂ ਥਾਵਾਂ ਮੱਲ ਲਈਆਂ।

"ਤੁਸੀਂ 'ਚੋਖਾ' ਛੱਡ ਗਏ ਓ।" ਮੈਂ ਆਪਣੇ ਨਾਨੇ ਵੱਲ ਭਉਂ ਕੇ ਕਿਹਾ।

"ਇਹ ਗੱਲ ਪੱਕ ਏ ਕਿ ਤੂੰ ਝੂਠ ਨਹੀਂ ਬੋਲ ਰਿਹਾ?" ਉਸ ਸ਼ੱਕ ਦੇ ਤੌਰ 'ਤੇ ਕਿਹਾ।

"ਨਹੀਂ ਤੁਹਾਨੂੰ ਆਖਣਾ ਚਾਹੀਦਾ ਸੀ 'ਰੱਬ ਕਰੇ ਮੇਰਾ ਈਮਾਨ ਏਨਾ ਚੋਖਾ ਹੋਵੇ ਕਿ,' ਪਰ ਤੁਸੀਂ 'ਚੋਖਾ' ਛੱਡ ਗਏ।"

"ਹੂੰ!" ਉਸ ਤਕਸੀਰ ਮੰਨਣ ਵਾਲੇ ਢੰਗ ਨਾਲ਼ ਅੱਖਾਂ ਟਿਮਕਾਂਦਿਆਂ ਕਿਹਾ।

ਕਿਸੇ ਕਿਸੇ ਦਿਨ ਉਹ ਮੇਰੀ ਟੀਕਾ ਟਿੱਪਣੀ ਦਾ ਇਵਜ਼ਾਨਾ ਸਣੇ ਵਿਆਜ ਮੋੜ ਦਿੰਦਾ, ਪਰ ਇਸ ਵੇਲੇ ਮੈਂ ਉਹਦੀ ਪਸ਼ੇਮਾਨੀ ਤੋਂ ਈ ਖ਼ੁਸ਼ੀ ਦਾ ਰੱਜ ਲੈ ਲਿਆ।

ਇੱਕ ਦਿਨ ਮੇਰੀ ਨਾਨੀ ਨੇ ਮਸਖ਼ਰੀ ਵਜੋਂ ਕਿਹਾ:

"ਤੇਰੀਆਂ ਪ੍ਰਾਰਥਨਾਵਾਂ ਜ਼ਰੂਰ ਰੱਬ ਨੂੰ ਅਕਾ ਦਿੰਦੀਆਂ ਹੋਣਗੀਆਂ, ਤੂੰ ਹਮੇਸ਼ਾਂ ਓਹੋ ਇੱਕੋ ਗੱਲ ਆਖੀ ਜਾਨੈਂ।"

"ਕੀ-ਈ-ਈ ?" ਉਹ ਡਰਾਵੇ ਦੇ ਤੌਰ ਨਾਲ਼ ਲਮਕਾ ਕੇ ਬੋਲਿਆ। "ਕੀ ਊਲ-ਜਲੂਲ ਪਈ ਬਕਦੀ ਏਂ ?"

"ਮੈਂ ਕਹਿਨੀ ਆਂ ਕਿ ਜੋ ਤੂੰ ਆਪਣੇ ਕਰਤਾ ਨੂੰ ਕਹਿਨੈਂ, ਉਹਦੇ 'ਚੋਂ ਇੱਕ ਵੀ ਸ਼ਬਦ ਕਦੇ ਤੇਰੀ ਆਤਮਾ ਵਿੱਚੋਂ ਨਿੱਕਲਿਆ ਹੋਇਆ ਨਹੀਂ ਹੁੰਦਾ।"

ਕੰਬਦਿਆਂ ਤੇ ਰੱਤਾ-ਸੂਹਾ ਹੁੰਦਿਆਂ ਉਹ ਟੱਪ ਕੇ ਕੁਰਸੀ ਉੱਤੇ ਚੜ੍ਹ ਗਿਆ ਤੇ ਇੱਕ ਤਸ਼ਤਰੀ ਮੇਰੀ ਨਾਨੀ ਤੇ ਵਗਾਹ ਮਾਰੀ।

"ਦਫ਼ਾ ਹੋ ਜਾ ਏਥੋਂ, ਕਲਜੋਗਣੇ!' ਸ਼ੀਸ਼ੇ ਉੱਤੇ ਚਿਰਕਦੀ ਆਰੀ ਵਾਂਗ ਉਹ ਚੀਕਿਆ।

ਜਦੋਂ ਵੀ ਉਹ ਕਦੇ ਰੱਬ ਦੇ ਨਰੋਏ ਹੱਥ ਦੀ ਬਾਬਤ ਜ਼ਿਕਰ ਕਰਦਾ, ਉਹ ਇਹਦੀ ਨਿਰਦੈਤਾ ਉੱਤੇ ਜ਼ੋਰ ਦਿੰਦਾ। ਮਿਸਾਲ ਵਜੋਂ ਇੱਕ ਵਾਰ ਜਦੋਂ ਲੋਕਾਂ ਪਾਪ ਕੀਤਾ ਉਹ ਹੜ੍ਹ ਵਿੱਚ ਡੋਬ ਦਿੱਤੇ ਗਏ; ਲੋਕਾਂ ਨੂੰ ਕਾਲ ਤੇ ਪਲੇਗ ਦਾ ਦੰਡ ਦਿੱਤਾ ਗਿਆ। ਉਹਦੇ ਲਈ ਰੱਬ, ਇੱਕ ਉੱਠੀ ਹੋਈ ਤਲਵਾਰ, ਮੰਦੇ ਲੋਕਾਂ ਦੇ ਸਿਰ ਉੱਤੇ ਲਮਕਦਾ ਇੱਕ ਕੋਰੜਾ ਸੀ।

"ਕੋਈ ਵੀ ਜਿਹੜਾ ਰੱਬ ਦੇ ਕਾਨੂੰਨ ਨੂੰ ਤੋੜਦੈ, ਬਰਜ਼ਰੂਰ ਉਹਦਾ ਅੰਤ ਮਾੜਾ ਹੋਵੇਗਾ!" ਉਸ ਆਪਣੀਆਂ ਖੜਸੁਕ ਉਂਗਲਾਂ ਨਾਲ਼ ਮੇਜ਼ ਖੜਕਾਂਦਿਆਂ, ਮੈਨੂੰ ਚਿਤਾਵਨੀ ਦਿੱਤੀ।

ਮੇਰੇ ਲਈ ਰੱਬ ਦੀ ਨਿਰਦੈਤਾ ਦਾ ਯਕੀਨ ਕਰਨਾ ਮੁਸ਼ਕਲ ਸੀ। ਇਹ ਇੱਕ ਸ਼ੱਕ ਵਾਲੀ ਗੱਲ ਸੀ ਕਿ ਮੇਰੇ ਨਾਨੇ ਨੇ ਰੱਬ ਦੇ ਡਰ ਨਾਲੋਂ ਵਧੇਰੇ, ਆਪਣਾ ਡਰ ਮੇਰੇ ਉੱਤੇ ਪਾਣ ਲਈ ਇਹ ਗੱਲ ਘੜ ਲਈ ਸੀ।

"ਇਹ ਤੁਸੀਂ ਮੈਨੂੰ ਤਾਂ ਦੱਸਦੇ ਓ ਤਾਂ ਜੋ ਮੈਂ ਤੁਹਾਡੇ ਹੁਕਮ ਅੰਦਰ ਰਹਾਂ ?" ਮੈਂ ਸਾਫ਼ ਤਰ੍ਹਾਂ ਈ ਪੁੱਛਿਆ।

"ਬਿਲਕੁਲ!" ਉਸ ਵੀ ਓਸੇ ਸਫ਼ਾਈ ਨਾਲ਼ ਜੁਆਬ ਦਿੱਤਾ। "ਮੰਨੇਗਾ ਕਿਉਂ ਨਾ ?"

"ਤੇ ਨਾਨੀ ਬਾਰੇ ?"

"ਉਸ ਪਗ਼ਲੀ ਦੀ ਗੱਲ ਨਾ ਸੁਣਿਆ ਕਰ।" ਉਸ ਸਖ਼ਤੀ ਨਾਲ਼ ਆਖਿਆ। "ਉਹਦੀ ਪਹਿਲੇ ਦਿਨ ਦੀ ਈ ਏਸੇ ਰੱਸੇ ਤੁਰੀ ਆਉਂਦੀ ਏ—ਮੂਰਖ਼ ਤੇ ਜਾਹਲ। ਮੈਂ ਉਹਨੂੰ ਦੱਸ ਦਿਆਂਗਾ ਕਿ ਇਹੋ ਜਿਹੇ ਜ਼ਰੂਰੀ ਮਸਲਿਆਂ ਬਾਰੇ ਉਹ ਤੇਰੇ ਨਾਲ਼ ਗੱਲਾਂ ਨਾ ਕਰਿਆ ਕਰੇ। ਹੁਣ ਮੈਨੂੰ ਇਹਦਾ ਜੁਆਬ ਦੇ: ਫ਼ਰਿਸ਼ਤਿਆਂ ਦੀਆਂ ਕਿੰਨੀਆਂ ਸ਼੍ਰੇਣੀਐਂ ?"

ਮੈਂ ਜੁਆਬ ਦੇ ਦਿੱਤਾ ਤੇ ਪੁੱਛਿਆ:

" 'ਇੱਕ ਉੱਚ ਸ਼੍ਰੇਣੀ ਦਾ ਬੰਦਾ' ਇਹਦਾ ਕੀ ਮਤਲਬ ਏ ?"

"ਤੈਨੂੰ ਸਭ ਕੁੱਝ ਜਾਨਣਾ ਪਏਗਾ, ਨਹੀਂ ਜਾਨਣਾ ਪੈਣਾ ?" ਉਹ ਆਪਣੀਆਂ ਅੱਖਾਂ ਝੁਕਾਂਦਿਆਂ ਤੇ ਆਪਣੇ ਬੁੱਲ੍ਹ ਟੁੱਕਦਿਆਂ, ਭੁਰਕਿਆ। ਫੇਰ ਰਤਾ ਕੁ ਸੋਚ ਕੇ ਰੁਕਦਿਆਂ ਰੁਕਦਿਆਂ ਕਿਹਾ:

"ਇਹਦਾ ਰੱਬ ਨਾਲ਼ ਕੋਈ ਵਾਸਤਾ ਨਹੀਂ, ਇਹ ਮਨੁੱਖੀ ਮਾਮਲੈ—ਉੱਚ ਸ਼੍ਰੇਣੀ ਦੇ ਬੰਦੇ-ਸਰਕਾਰੀ ਅਫ਼ਸਰ ਤੇ ਅਜੇਹੇ ਹੋਰ। ਅਫ਼ਸਰ ਉਹ ਹੁੰਦੈ ਜੋ ਕਾਨੂੰਨ ਤੋਂ ਬਾਹਰ ਰਹਿੰਦੈ- ਇਹਨੂੰ ਚਿੱਥ ਕੇ ਅਗਾਂਹ ਨਘਾਰ ਜਾਂਦੈ।"

"ਕਾਨੂੰਨ ਕੀ ਏ?"

"ਕਾਨੂੰਨ? ਇਹ, ਕਹਿਣ ਵਿੱਚ, ਉਹ ਹੁੰਦੈ ਜੀਹਨੂੰ ਲੋਕ ਆਦਤ ਵਜੋਂ ਅਪਣਾ ਲੈਂਦੇ ਨੇ," ਬੁੱਢੇ ਨੇ ਆਪਣੀਆਂ ਤੇਜ਼, ਚਲਾਕ ਅੱਖਾਂ ਨੂੰ ਸੁਆਦ ਨਾਲ਼ ਝਪਕਦਿਆਂ ਜੁਆਬ ਦਿੱਤਾ। "ਲੋਕ 'ਕੱਠੇ ਰਹਿੰਦੇ ਨੇ ਤੇ ਉਹ ਆਪੋ-ਵਿੱਚ ਸਹਿਮਤ ਹੋ ਜਾਂਦੇ ਨੇ। ਮਿਸਾਲ ਵਜੋਂ, ਇਹ ਕੁੱਝ ਜਾਂ ਕੁੱਝ ਹੋਰ, ਕਰਨ ਲਈ ਸਭ ਤੋਂ ਵਧੀਆ ਢੰਗ ਇਹ ਵੇ, ਏਸ ਲਈ ਉਹ ਇਹਨੂੰ ਆਦਤ ਵਜੋਂ ਅਪਣਾ ਲੈਂਦੇ ਨੇ, ਇਹਨੂੰ ਉਹ ਨਿਯਮ ਜਾਂ ਕਾਨੂੰਨ ਬਣਾ ਲੈਂਦੇ ਨੇ, ਜੋ ਕੁੱਝ ਵੀ ਉਹ ਇਹਨੂੰ ਕਹਿ ਲੈਣ। ਮੁੰਡਿਆਂ ਵਾਂਗ ਈ ਜਿਵੇਂ, ਜਦੋਂ ਉਹ ਕੋਈ ਖੇਡ ਖੇਡਣ ਲਈ ਇਕੱਠੇ ਹੁੰਦੇ ਨੇ ਤੇ ਆਪੋ ਵਿੱਚ ਫੈਸਲਾ ਕਰਦੇ ਨੇ ਕਿ ਉਹ ਕਿਵੇਂ ਖੇਡਣਗੇ। ਜਿਸ ਗੱਲ ਉੱਤੇ ਉਹ ਫੈਸਲਾ ਕਰ ਲੈਣ ਉਹ ਕਾਨੂੰਨ ਏ।"

"ਤੇ ਅਫ਼ਸਰ?"

"ਉਹ ਭੈੜੇ ਮੁੰਡਿਆਂ ਵਾਂਗ ਹੁੰਦੇ ਨੇ ਜੋ ਆਉਂਦੇ ਨੇ ਤੇ ਕਾਨੂੰਨ ਤੋੜ ਦਿੰਦੇ ਨੇ।"

"ਕਿਉਂ?"

"ਇਹ ਤੇਰੇ ਸਮਝਣ ਵਾਲੀ ਗੱਲ ਨਹੀਂ," ਉਸ ਘੁਰਕਦਿਆਂ ਕਿਹਾ। "ਰੱਬ ਮਨੁੱਖਾਂ ਦੇ ਸਭ ਮਾਮਲਿਆਂ 'ਤੇ ਆਪਣਾ ਕਾਬੂ ਰੱਖਦਾ ਏ। ਉਹ ਹੋਰ ਕੁੱਝ ਚਾਹੁੰਦੇ ਨੇ; ਉਹ ਕੁੱਝ ਹੋਰ ਚਾਹੁੰਦੈ। ਮਨੁੱਖੀ ਮਾਮਲਿਆਂ ਬਾਰੇ ਕੁੱਝ ਵੀ ਨਿਸ਼ਚਿਤ ਨਹੀਂ। ਡਾਢੇ ਨੇ ਭੋਰਾ ਜਿੰਨੀ ਇੱਕ ਫੂਕ ਮਾਰੀ ਨਹੀਂ ਕਿ ਹਰੇਕ ਸ਼ੈ ਹਵਾ ਵਿੱਚ ਏਨੀਂ ਬੜੀ ਧੂੜ ਵਾਂਗ ਖਿਲਰੀ ਨਹੀਂ।"

ਬੜੇ ਕਾਰਨ ਸਨ ਜਿਨ੍ਹਾਂ ਕਰਕੇ ਮੈਂ ਅਫ਼ਸਰਾਂ ਵਿੱਚ ਏਨੀਂ ਦਿਲਚਸਪੀ ਲੈਂਦਾ ਸਾਂ, ਏਸ ਲਈ ਮੈਂ ਆਪਣੇ ਨੁਕਤੇ 'ਤੇ ਜ਼ੋਰ ਦਿੰਦਾ ਗਿਆ।

"ਉਹ ਗੀਤ ਏ ਨਾ ਜੋ ਮਾਮਾ ਯਾਕੋਵ ਗਾਉਂਦਾ ਹੁੰਦੈ:

"ਪੂਜ ਦੇਵਤੇ ਰੱਬ ਦੇ ਸੇਵਾਦਾਰ,

"ਸਰਕਾਰੀ ਅਫ਼ਸਰ —ਸ਼ੈਤਾਨ ਦੇ ਗ਼ੁਲਾਮ!"

ਮੇਰੇ ਨਾਨੇ ਨੇ ਆਪਣੀਆਂ ਅੱਖਾਂ ਮੀਚੀਆਂ, ਆਪਣੀ ਹਥੇਲੀ ਉੱਤੇ ਆਪਣੀ ਦਾੜ੍ਹੀ ਰੱਖ ਕੇ ਉਤਾਂਹ ਚੁੱਕੀ ਤੇ ਮੂੰਹ ਵਿੱਚ ਅੜੁੰਗ ਲਈ। ਉਹਦੀਆਂ ਗੱਲ੍ਹਾਂ ਦੀ ਕੰਬਣੀ ਤੋਂ ਮੈਂ ਦੱਸ ਸਕਦਾ ਸਾਂ ਕਿ ਉਹ ਵਿੱਚੇ ਵਿੱਚ ਹੱਸ ਰਿਹਾ ਸੀ।

"ਤੈਨੂੰ ਤੇ ਯਾਕੋਵ ਨੂੰ ਇੱਕ ਬੋਰੇ 'ਚ ਪਾ ਲਏ ਤੇ ਤੁਹਾਨੂੰ ਦਰਿਆ 'ਚ ਸੁੱਟ ਦੇਵੇ," ਉਸ ਕਿਹਾ। "ਉਹਦਾ ਇਹੋ ਜੇਹੇ ਗੀਤ ਗਾਣ ਦਾ ਕੋਈ ਮਤਲਬ ਨਹੀਂ ਤੇ ਤੇਰਾ ਉਨ੍ਹਾਂ ਨੂੰ ਸੁਣਨ ਦਾ ਕੋਈ ਮਤਲਬ ਨਹੀਂ। ਇਹ ਗੀਤ ਵਿਮੱਤੀਆਂ ਤੇ ਨਾਸਤਕਾਂ ਦਾ ਬਣਾਇਆ ਹੋਇਐ—ਇੱਕ ਭੈੜੀ ਕਿਸਮ ਦੀ ਮਸਖ਼ਰੀ।" ਉਸ ਮੇਰੇ ਪਾਸਿਓਂ ਦੀ, ਪਲ-ਭਰ ਦੀ ਇਕਾਗਰਤਾ ਨਾਲ਼ ਤੱਕਿਆ, ਤੇ ਫੇਰ ਹਉਕਾ ਭਰ ਕੇ ਆਖਣ ਲੱਗਾ, "ਫੂਹ! ਕੇਹੋ ਜਿਹੇ ਲੋਕ

ਨੇ!"

ਉਂਜ ਤਾਂ ਨਾਨੇ ਦੇ ਖ਼ਿਆਲ ਵਿੱਚ ਰੱਬ ਉੱਚੇ ਖਲੋਤਾ ਤੇ ਮਨੁੱਖਾਂ ਦੇ ਸਭ ਮਾਮਲਿਆਂ ਉੱਤੇ ਡਰਾਵਾ ਰੱਖ ਰਿਹਾ ਸੀ, ਪਰ ਮੇਰੀ ਨਾਨੀ ਵਾਂਗ, ਉਹ ਵੀ ਇਹ ਕਿਆਸਦਾ ਸੀ ਕਿ ਡਾਢੇ ਦਾ ਉਹਦੇ ਵੀ ਸਾਰੇ ਮਾਮਲਿਆਂ ਵਿੱਚ ਹੱਥ ਸੀ — ਉਹਦਾ ਤੇ ਉਹਦੇ ਅਣਗਿਣਤ ਸੰਤਾਂ ਦਾ ਹੱਥ। ਜਿਹੜੇ ਮੇਰੀ ਨਾਨੀ ਮੰਨਦੀ ਜਾਪਦੀ ਸੀ। ਉਹ ਸੰਤ ਕੇਵਲ ਨਿਕੋਲਸ, ਯੂਰੀ, ਫਰੋਲ ਤੇ ਲਾਵਰ ਸਨ, ਜਿਹੜੇ ਦਿਆਵਾਨ ਤੇ ਚੰਗੇ ਸਨ, ਇਹ ਆਪਣਾ ਸਮਾਂ, ਪਿੰਡ ਪਿੰਡ, ਸ਼ਹਿਰ ਸ਼ਹਿਰ ਫਿਰਦਿਆਂ, ਲੋਕਾਂ ਦੀ ਮੱਦਦ ਕਰਦਿਆਂ ਤੇ ਉਨ੍ਹਾਂ ਦੇ ਮਨੁੱਖੀ ਗੁਣਾਂ-ਔਗੁਣਾਂ ਵਿੱਚ ਭਾਈਵਾਲ ਬਣਦਿਆਂ ਬਿਤਾਂਦੇ ਸਨ। ਪਰ ਦੂਜੇ ਪਾਸੇ, ਮੇਰੇ ਨਾਨੇ ਦੇ ਤਕਰੀਬਨ ਸਾਰੇ ਸੰਤ ਸ਼ਹੀਦ ਸਨ ਜਿਨ੍ਹਾਂ ਬੁੱਤ ਭੰਨ ਸੁੱਟੇ ਸਨ ਤੇ ਸੀਜ਼ਰਾਂ ਦੇ ਮੁਕਾਬਲੇ ਉੱਤੇ ਅੜ ਖਲੋਤੇ ਸਨ, ਜਿਸ ਦੇ ਸਿੱਟੇ ਵਜੋਂ ਉਹ ਕੋਹੇ ਗਏ ਸੂਲੀ ਉੱਤੇ ਸਾੜੇ ਗਏ ਤੇ ਜਿਊਂਦਿਆਂ ਦੀ ਖੱਲ ਲਾਹੀ ਗਈ।

ਕਦੇ ਕਦਾਈਂ ਮੇਰਾ ਨਾਨਾ ਸੱਧਰ ਨਾਲ਼ ਕਹਿੰਦਾ:

"ਜੇ ਕਿਤੇ ਰੱਬ ਪੰਜ ਸੌ ਰੂਬਲ ਦੇ ਨਫ਼ੇ ਨਾਲ਼ ਵੀ ਇਹ ਘਰ ਵੇਚਣ ਵਿੱਚ ਮੇਰੀ ਮੱਦਦ ਕਰ ਦੇਵੇ, ਮੈਂ ਸ਼ਹੀਦ-ਨਿਕੋਲਸ ਦੀ ਕੜਾਹੀ ਕਰਾਵਾਂ!"

ਮੇਰੀ ਨਾਨੀ ਹੱਸ ਪੈਂਦੀ ਤੇ ਮੈਨੂੰ ਆਖਦੀ:

"ਬੁੱਢੜਾ ਮੂਰਖ! ਜਿਵੇਂ ਕਿਤੇ ਨਿਕੋਲਸ ਨੂੰ ਉਹਦੇ ਲਈ ਘਰ ਵੇਚਣ ਤੋਂ ਬਿਨਾਂ ਹੋਰ ਕੋਈ ਚੰਗੇਰਾ ਕੰਮ ਈ ਨਹੀਂ ਹੁੰਦਾ।"

ਮੈਂ ਆਪਣੇ ਨਾਨੇ ਦੀ, ਮਜ਼੍ਹਬੀ ਜੰਤਰੀ ਕਈ ਵਰ੍ਹੇ ਇਕੱਠੀ ਕਰਦਾ ਰਿਹਾ। ਇਸ ਜੰਤਰੀ ਉੱਤੇ ਕਿਸੇ ਕਿਸੇ ਤਰੀਕ ਉੱਤੇ ਕੋਈ ਨਿਸ਼ਾਨ ਲੱਗੇ ਹੋਏ ਸਨ। ਸੰਤ ਅਯੂਕੀਮ ਤੇ ਸੰਤ ਅੱਨਾ ਦੇ ਦਿਨਾਂ ਸਾਹਮਣੇ ਉਸ ਲਾਲ ਸਿਆਹੀ ਵਿੱਚ ਲਿਖਿਆ ਹੋਇਆ ਸੀ:

"ਉਨ੍ਹਾਂ ਦੇ ਰਹਿਮ ਨੇ ਵੱਡੀ ਬਦਕਿਸਮਤੀ ਤੋਂ ਬਚਾਇਆ।"

ਮੈਨੂੰ ਯਾਦ ਏ ਉਹ ਕਿਹੜੀ ਬਦਕਿਸਮਤੀ ਸੀ। ਉਹ ਆਪਣੇ ਨਿਕੰਮੇ ਪੁੱਤਰਾਂ ਦੀ ਸਹਾਇਤਾ ਕਰਨ ਦੇ ਯਤਨਾਂ ਵਿੱਚ, ਅੰਦਰਖ਼ਾਨੇ, ਕਈ ਤਰ੍ਹਾਂ ਦੀਆਂ ਵਸਤਾਂ ਜ਼ਮਾਨਤ ਵਜੋਂ ਰਖਾ ਕੇ, ਪੈਸੇ ਉਧਾਰ ਦੇਣ ਲੱਗ ਪਿਆ ਸੀ। ਕਿਸੇ ਨੇ ਇਹਦੀ ਰਿਪੋਰਟ ਕਰ ਦਿੱਤੀ, ਤੇ ਇੱਕ ਰਾਤ ਪੁਲਿਸ ਸਾਡੇ ਘਰ ਦੀ ਤਲਾਸ਼ੀ ਲੈਣ ਆ ਗਈ। ਬੜੀ ਭਾਜੜ ਪਈ, ਪਰ ਸਭ ਕੁੱਝ ਸੁੱਖ-ਸਾਂਦ ਨਾਲ਼ ਬੀਤ ਗਿਆ। ਮੇਰਾ ਨਾਨਾ ਓਦੋਂ ਤਾਈਂ ਪ੍ਰਾਰਥਨਾ ਕਰਦਾ ਰਿਹਾ, ਜਦੋਂ ਤਾਈਂ ਟਿੱਕੀ ਨਾ ਚੜ੍ਹੀ, ਤੇ ਸਵੇਰੇ ਈ ਉਸ ਮੇਰੀ ਹਾਜ਼ਰੀ ਵਿੱਚ ਉਹਨੇ ਜੰਤਰੀ ਉੱਤੇ ਇਹ ਸ਼ਬਦ ਲਿਖੇ।

ਆਥਣ ਦੀ ਰੋਟੀ ਤੋਂ ਪਹਿਲਾਂ ਉਹ ਮੈਨੂੰ ਪ੍ਰਾਰਥਨਾ ਦੀ ਪੁਸਤਕ, ਜਾਂ ਯੀਫਰਿਮ ਸੀਰਿਨ ਦੀ ਭਾਰੀ ਪੁਸਤਕ ਪੜ੍ਹਾਉਂਦਾ। ਆਥਣ ਦੀ ਰੋਟੀ ਤੋਂ ਪਿੱਛੋਂ ਉਸ ਇੱਕ ਵਾਰ ਫੇਰ ਪ੍ਰਾਰਥਨਾ ਸ਼ੁਰੂ ਕਰ ਦਿੱਤੀ, ਤੇ ਚੁੱਪ-ਆਥਣ ਵਿੱਚ ਉਹਦੇ ਇੱਕੋ ਲੈਅ ਵਿੱਚ ਆਖੇ ਅਕਾਊ ਸ਼ਬਦ ਬੁਲੀਂਦੇ ਈ ਗਏ:

"ਤੂੰ ਹੀ ਦੇਣ ਵਾਲੈਂ, ਤੇ ਤੂੰ ਹੀ ਖੋਹਣ ਵਾਲਾ, ਸਭ ਤੋਂ ਵੱਧ ਦਿਆਵਾਨ ਅਮਰ ਸ਼ਹਿਨਸ਼ਾਹ....ਸਾਨੂੰ ਦੁਪ੍ਰੇਰਨਾ ਵੱਲ ਨਾ ਲਿਜਾ.....ਪਾਪੀਆਂ ਤੋਂ ਸਾਨੂੰ ਬਚਾ......ਮੇਰੇ ਹੰਝੂਆਂ ਨੂੰ ਮੇਰੇ ਪਾਪ ਧੋ ਲੈਣ ਦੇ........."

ਮੇਰੀ ਨਾਨੀ ਅਕਸਰ ਆਖਦੀ:

"ਓਹ, ਮੈਂ ਕਿੰਜ ਥੱਕ ਗਈ ਆਂ! ਜਾਪਦੈ ਅੱਜ ਮੈਨੂੰ ਆਪਣੀ ਪ੍ਰਾਰਥਨਾ ਕੀਤੇ ਬਿਨਾਂ ਈ ਸੌਣਾ ਪਏਗਾ!"

ਮੇਰਾ ਨਾਨਾ ਮੈਨੂੰ ਗਿਰਜੇ ਲੈ ਜਾਂਦਾ; ਸ਼ਨਿੱਚਰਵਾਰ ਨੂੰ ਆਥਣ ਦੀ ਪ੍ਰਾਰਥਨਾ ਵਿੱਚ ਤੇ ਐਤਵਾਰਾਂ ਨੂੰ ਆਖ਼ਰੀ ਪ੍ਰਾਰਥਨਾ ਵਿੱਚ। ਏਥੋਂ ਤਾਈਂ ਕਿ ਮੈਂ ਗਿਰਜੇ ਵਿੱਚ ਵੀ ਦੱਸ ਸਕਦਾ ਸਾਂ ਕਿ ਲੋਕ ਕਿਹੜੇ ਰੱਬ ਨੂੰ ਪ੍ਰਾਰਥਨਾ ਕਰਦੇ ਸਨ। ਪਾਦਰੀ ਤੇ ਛੋਟਾ ਪਾਦਰੀ ਮੇਰੇ ਨਾਨੇ ਵਾਲੇ ਰੱਬ ਨੂੰ ਕਰਦੇ ਸਨ, ਪਰ ਜੁੜੇ ਲੋਕ ਹਮੇਸ਼ਾਂ ਨਾਨੀ ਵਾਲੇ ਰੱਬ ਦੇ ਗੁਣਗਾਨ ਕਰਦੇ ਸਨ।

ਯਕੀਨਨ ਮੈਂ ਦੋ ਰੱਬਾਂ ਵਿਚਕਾਰ ਮਿਥੇ ਉਸ ਨਿਆਣਮੱਤੇ ਫ਼ਰਕ ਦਾ ਬੇਢੰਗਾ ਜਿਹਾ ਚਿੱਤਰ ਪੇਸ਼ ਕੀਤਾ ਹੈ, ਇੱਕ ਅਜਿਹਾ ਫ਼ਰਕ ਜੋ ਮੈਨੂੰ ਯਾਦ ਏ ਮੇਰੀ ਆਤਮਕ ਵਿਰੋਧਤਾਈ ਦਾ ਕਾਰਨ ਬਣਿਆਂ। ਮੈਂ ਨਾਨੇ ਦੇ ਰੱਬ ਕੋਲੋਂ, ਜੋ ਕਿਸੇ ਨੂੰ ਪਿਆਰ ਨਹੀਂ ਸੀ ਕਰਦਾ ਤੇ ਹਰੇਕ ਉੱਤੇ ਕਰੜੀ ਨਜ਼ਰ ਰੱਖਦਾ ਸੀ, ਭੈ ਖਾਂਦਾ ਸਾਂ ਤੇ ਨਫ਼ਰਤ ਕਰਦਾ ਸਾਂ। ਉਹ ਮੁੱਢਲੇ ਤੌਰ 'ਤੇ ਮਨੁੱਖ ਅੰਦਰੋਂ ਕੋਈ ਮੰਦੀ ਤੇ ਐਬੀ ਗੱਲ ਲੱਭਣ ਵਿੱਚ ਦਿਲਚਸਪੀ ਲੈਂਦਾ ਸੀ। ਇਹ ਗੱਲ ਸਾਫ਼ ਸੀ ਕਿ ਉਹ ਲੋਕਾਂ ਉੱਤੇ ਵਿਸ਼ਵਾਸ਼ ਨਹੀਂ ਸੀ ਕਰਦਾ, ਸਦਾ ਉਨ੍ਹਾਂ ਤੋਂ ਪਛਤਾਵਾ ਕਰਾਣ ਦੀ ਉਡੀਕ ਲਾਈ ਰੱਖਦਾ, ਤੇ ਡੰਨ ਦੇਣ ਵਿੱਚ ਖ਼ੁਸ਼ੀ ਲੈਂਦਾ ਸੀ।

ਉਹਨੀਂ ਦਿਨੀਂ ਮੇਰਾ ਮੁੱਖ ਤੌਰ 'ਤੇ ਰੱਬ ਉੱਤੇ ਧਿਆਨ ਲੱਗਾ ਰਹਿੰਦਾ ਸੀ, ਜ਼ਿੰਦਗੀ ਵਿੱਚ ਇੱਕ ਇਹੋ ਸੁਹੱਪਣ ਮੈਨੂੰ ਲੱਭਦਾ ਸੀ। ਹੋਰ ਸੱਭੇ ਪ੍ਰਭਾਵ ਮੈਨੂੰ, ਆਪਣੇ ਸੂਗ ਤੇ ਬਿਤਰਸੀ ਨਾਲ਼ ਹੀਣਾ ਤੇ ਉਦਾਸ ਕਰਦੇ ਸਨ। ਰੱਬ, ਮੇਰੀ ਨਾਨੀ ਦਾ ਰੱਬ, ਸਭ ਜਿਊਂਦੇ ਜੀਆਂ ਦਾ ਮਿੱਤਰ – ਜੋ ਮੇਰੇ ਆਲੇ ਦੁਆਲੇ ਸੀ ਉਸ ਵਿੱਚੋਂ ਸਭ ਤੋਂ ਵਧੀਕ ਨੂਰੀ ਤੇ ਚੰਗਾ ਸੀ। ਤੇ ਸੁਭਾਵਕ ਤੌਰ 'ਤੇ ਮੈਂ ਸਮਝ ਨਹੀਂ ਸਾਂ ਸਕਦਾ ਕਿ ਮੇਰਾ ਨਾਨਾ ਰੱਬ ਦੇ ਚੰਗੇ ਪੱਖ ਵਲੋਂ ਕਿਉਂ ਅੰਨ੍ਹਾਂ ਹੋਇਆ ਹੋਇਆ ਸੀ।

ਮੈਨੂੰ ਗਲੀ ਵਿੱਚ ਖੇਡਣ ਦੀ ਆਗਿਆ ਨਹੀਂ ਸੀ ਕਿਉਂਕਿ ਇਸ ਨਾਲ਼ ਮੈਂ ਬਹੁਤਾ ਈ ਜੋਸ਼ ਵਿੱਚ ਆ ਜਾਂਦਾ ਸਾਂ। ਮੈਂ ਓਥੇ ਖੇਡਣ ਨਾਲ਼ ਪਏ ਪ੍ਰਭਾਵਾਂ ਕਰ ਕੇ ਤਕਰੀਬਨ ਸ਼ਰਾਬੀ ਜਿਹਾ ਹੋ ਜਾਂਦਾ ਸਾਂ ਤੇ ਅਕਸਰ ਕਿਸੇ ਲੜਾਈ ਜਾਂ ਗੜਬੜ ਦਾ ਮੋਢੀ ਬਣਦਾ ਸਾਂ। ਮੈਂ ਕੋਈ ਦੋਸਤ ਨਹੀਂ ਸੀ ਬਣਾਇਆ; ਗੁਆਂਢੀਆਂ ਦੇ ਨਿਆਣੇ ਮੇਰੇ ਵਿਰੋਧੀ ਸਨ। ਮੈਨੂੰ ਕਾਸ਼ੀਰਿਨ ਅਖਵਾਣੋਂ ਨਫ਼ਰਤ ਸੀ, ਤੇ ਇਹ ਜਾਣਦਿਆਂ, ਉਹ ਇੱਕ ਦੂਜੇ ਨੂੰ ਸੰਬੋਧਨ ਕਰ ਕੇ ਉੱਚੀ ਉੱਚੀ ਇਹ ਨਾਂ ਲੈਂਦੇ ਰਹਿੰਦੇ ਸਨ:

"ਕਾਸ਼ੀਰਿਨ ਦਾ ਦੋਹਤਾ ਆਉਂਦੈ ਬਈ, ਚੀਪੜ! ਵੇਖੋ, ਵੇਖੋ!"

"ਮਾਰ ਕੇ ਉਂਡ ਪਰਨੇ ਕਰ ਦਿਓ!" ਤੇ ਲੜਾਈ ਸ਼ੁਰੂ ਹੋ ਪੈਂਦੀ।

ਮੈਂ ਆਸਾਧਾਰਨ ਤੌਰ 'ਤੇ ਆਪਣੀ ਉਮਰ ਨਾਲ਼ੋਂ ਨਰੋਆ ਤੇ ਚੰਗਾ ਲੜਾਕਾ ਸਾਂ। ਮੇਰੇ ਦੁਸ਼ਮਣ ਵੀ ਇਹ ਗੱਲ ਮੰਨਦੇ ਸਨ ਤੇ 'ਕੱਲੇ ਦੁਕੱਲੇ ਕਦੇ ਵੀ ਮੇਰੇ ਗਲ ਨਹੀਂ ਸਨ ਪੈਂਦੇ।

ਏਸ ਲਈ ਮੈਂ ਹਮੇਸ਼ਾਂ ਉਨ੍ਹਾਂ ਹੱਥੋਂ ਚੰਗੀ ਚੰਡ ਖਾਂਦਾ ਤੇ ਘਰ ਲਹੂ-ਲੁਹਾਣ ਨੱਕ, ਕੱਟੇ ਬੁੱਲ੍ਹਾਂ ਤੇ ਲੀਰਾਂ ਹੋਏ ਕੱਪੜਿਆਂ ਨਾਲ਼ ਮੁੜਦਾ।

ਨਾਨੀ ਹਮੇਸ਼ਾਂ ਮੈਨੂੰ ਸਹਿਮ ਤੇ ਦਰਦਮੰਦੀ ਨਾਲ਼ ਵੇਂਹਦੀ।

"ਕੀ ਨਿੱਕਿਆ ਸ਼ੈਤਾਨਾਂ, ਫੇਰ ਲੜ ਕੇ ਆਇਐਂ? ਮੈਂ ਤੈਨੂੰ ਠੀਕ ਕਰਾਂਗੀ! ਦੱਸ ਕਿਹੜੇ ਪਾਸਿਓਂ ਲੱਗਾਂ?"

ਉਹ ਮੇਰਾ ਮੂੰਹ ਧੋਂਦੀ ਤੇ ਮੇਰੀਆਂ ਸੱਟਾਂ ਉੱਤੇ ਸਿੱਕਾ, ਜਾਂ ਕੋਈ ਬੂਟੀ ਜਾਂ ਲੋਸ਼ਨ ਲਾਂਦਿਆਂ, ਨਾਲ਼ੋ ਨਾਲ਼ ਇਹ ਆਖਦੀ:

"ਤੈਨੂੰ ਕਿਹੜੀ ਸ਼ੈ ਇੰਜ ਲੜਾਈ ਕਰਨ ਲਾ ਦਿੰਦੀ ਏ? ਘਰ ਕੇਡਾ ਸਾਊ ਮੁੰਡੈਂ, ਪਰ ਇਕੇਰਾਂ ਬਾਹਰ ਗਲੀ ਵਿੱਚ ਨਿੱਕਲਿਆ ਨਹੀਂ ਕਿ ਉੱਕਾ ਸ਼ੈਤਾਨ ਬਣਿਆ ਨਹੀਂ! ਸ਼ਰਮ ਦੀ ਗੱਲ ਏ! ਮੈਂ ਤੇਰੇ ਨਾਨੇ ਨੂੰ ਆਖਾਂਗੀ ਤੈਨੂੰ ਬਾਹਰ ਨਾ ਨਿੱਕਲਣ ਦਿਆ ਕਰੇ!"

ਨਾਨੇ ਨੂੰ ਗੁੜੰਮੇ ਤੇ ਝਰੀਟਾਂ ਹਮੇਸ਼ਾਂ ਦਿਸ ਪੈਂਦੀਆਂ, ਪਰ ਇਨ੍ਹਾਂ ਬਾਰੇ ਕਦੇ ਉਹ ਦਿਲੋਂ ਗ਼ੁੱਸੇ ਨਹੀਂ ਸੀ ਹੋਇਆ, ਬੱਸ ਸਿਰਫ਼ ਬੁੜਬੁੜਾ ਛੱਡਦਾ:

"ਫੇਰ ਤਕਮੇ ਲੁਆ ਲਿਆਇਐਂ! ਕੇਡਾ ਬਹਾਦੁਰ ਲੜਾਕੈਂ! ਪਰ ਹੁਣ ਬਾਹਰ ਗਲੀ 'ਚ ਫਿਰਦਾ ਮੁੜ ਮੇਰੀ ਨਿਗਾਹ ਨਾ ਪਈਂ, ਸੁਣਿਆਂ?"

ਜਦੋਂ ਸਾਰੇ ਚੁੱਪ ਚਾਂ ਹੁੰਦੀ ਤਾਂ ਬਾਹਰ ਗਲੀ ਵਿੱਚ ਜਾਣ ਦੀ ਮੇਰੀ ਕੋਈ ਇੱਛਾ ਨਹੀਂ ਸੀ ਹੁੰਦੀ, ਪਰ ਜਦੋਂ ਮੈਂ ਬੱਚਿਆਂ ਦੀਆਂ ਖ਼ੁਸ਼ੀ ਭਰੀਆਂ ਆਵਾਜ਼ਾਂ ਸੁਣ ਲੈਂਦਾ ਤਾਂ ਨਾਨੇ ਦੀ ਚਿਤਾਵਨੀ ਵਿਸਾਰ ਛੱਡਦਾ ਤੇ ਵਿਹੜਿਓਂ ਬਾਹਰ ਨੱਸ ਜਾਂਦਾ। ਮੈਂ ਗੁੜੰਮਿਆਂ ਤੇ ਝਰੀਟਾਂ ਦਾ ਕਦੇ ਖ਼ਿਆਲ ਨਹੀਂ ਸੀ ਕੀਤਾ, ਪਰ ਕਦੇ ਵੀ ਮੁੰਡਿਆਂ ਦੇ ਮਜ਼ਾਕ ਦਾ ਪਸ਼ੂਪੁਣਾ ਝੱਲਣ ਦਾ ਆਦੀ ਨਹੀਂ ਸਾਂ ਹੋ ਸਕਿਆ, ਇਹ ਅਜਿਹਾ ਪਸ਼ੂਪੁਣਾ ਜਿਸ ਦਾ ਮੈਂ ਬਹੁਤਾ ਈ ਜਾਣੂੰ ਹੋ ਗਿਆ ਸਾਂ ਤੇ ਜਿਹੜਾ ਮੈਨੂੰ ਲਗਪਗ ਪਾਗ਼ਲ ਬਣਾ ਦਿੰਦਾ ਸੀ। ਮੈਂ ਉਨ੍ਹਾਂ ਨੂੰ ਕੁੱਕੜ ਦੇ ਕੁੱਤੇ ਇੱਕ ਦੂਜੇ ਨਾਲ਼ ਲੜਾਂਦਿਆਂ, ਬਿੱਲੀਆਂ ਨੂੰ ਕੋਂਹਦਿਆਂ, ਯਹੂਦੀਆਂ ਦੀਆਂ ਬੱਕਰੀਆਂ ਦੇ ਮਗਰ ਮਗਰ ਪੈਂਦਿਆਂ, ਸ਼ਰਾਬੀ ਹੋਏ ਮੰਗਤਿਆਂ ਤੇ ਸਾਧੂ-ਸੁਭਾ ਇਗੋਸ਼ਾ ਨੂੰ ਸਤਾਂਦਿਆਂ ਨਹੀਂ ਸਾਂ ਵੇਖ ਸਕਦਾ।

ਇਹ ਮਗਰਲਾ ਬੰਦਾ, ਜੀਹਦੇ ਖੜਸੁਕ ਚਿਹਰੇ ਉੱਤੇ ਖਲੋਤੀ ਦਾਹੜੀ ਤੂਈਆਂ ਵਾਂਗ ਸੀ, ਲੰਮਾ, ਲਿੱਸਾ, ਮੈਲਾ-ਕੁਚੈਲਾ ਸੀ। ਆਪਣੀਆਂ ਅੱਖਾਂ ਧਰਤੀ 'ਤੇ ਗੱਡੀਂ ਜਦੋਂ ਉਹ ਗਲੀ ਵਿੱਚੋਂ ਲੰਘਦਾ, ਲੰਮੇ ਭੇਡ-ਖੱਲ ਦੇ ਕੋਟ ਵਿੱਚ ਉਹਦੀ ਇਹ ਝੁਕੀ ਹੋਈ ਦਾੜ੍ਹੀ ਅਜੀਬ ਢੰਗ ਨਾਲ਼ ਝੂਟੇ ਖਾਂਦੀ। ਉਹਦਾ ਨਿੱਕੀਆਂ ਉਦਾਸ ਅੱਖਾਂ ਵਾਲਾ ਕਾਲਾ ਮੂੰਹ ਮੇਰੇ ਅੰਦਰ ਸਹਿਮ ਤੇ ਸਤਕਾਰ ਉਪਜਾਂਦਾ। ਮੈਨੂੰ ਇੰਜ ਜਾਪਦਾ ਕਿ ਇਹ ਬੰਦਾ ਜ਼ਰੂਰ ਕਿਸੇ ਬਹੁਤੇ ਈ ਮੁਤਬੱਰਕ ਕੰਮ ਵਿੱਚ ਲੱਗਾ ਹੋਇਆ ਏ ਜਿਸ ਵਿੱਚ ਵਿਘਨ ਨਹੀਂ ਪੈਣਾ ਚਾਹੀਦਾ।

ਪਰ ਮੁੰਡੇ ਉਹਦੇ ਮਗਰ ਨੱਸਦੇ ਤੇ ਉਹਦੀ ਕੁੱਬੀ ਪਿੱਠ ਉੱਤੇ ਪੱਥਰ ਮਾਰਦੇ। ਕੁੱਝ

ਚਿਰ ਤਾਂ ਉਹ ਉਨ੍ਹਾਂ ਵੱਲ ਧਿਆਨ ਨਾ ਦਿੰਦਾ, ਜਿਵੇਂ ਕਿਤੇ ਉਹ ਪੱਥਰਾਂ ਨੂੰ ਮਹਿਸੂਸ ਨਾ ਕਰਦਾ ਹੋਵੇ, ਪਰ ਚਾਣਚੱਕ ਉਹ ਰੁਕ ਜਾਂਦਾ, ਆਪਣਾ ਸਿਰ ਪਿਛਾਂਹ ਸੁੱਟਦਾ ਤੇ ਆਪਣੀ ਚਿੱਬ-ਖੜਿੱਬੀ ਟੋਪੀ ਨੂੰ ਅਚਵੀ ਜਿਹੀ ਨਾਲ਼ ਸੂਤ ਕਰਦਿਆਂ ਚਾਰੇ ਪਾਸੇ ਝਾਕਦਾ, ਜਿਵੇਂ ਕਿਤੇ ਹੁਣੇ ਈ ਸੁੱਤਾ ਉਠਾਇਆ ਹੋਵੇ।

"ਇਗੋਸ਼ਾ! ਇਗੋਸ਼ਾ, ਕਿਧਰ ਟੀਟਣੇ ਮਾਰਦਾ ਜਾਨੈਂ? ਰਤਾ ਆਪਣੀ ਜੇਬ 'ਚ ਵੇਖੀਂ—ਵੇਖੀਂ ਕੀ ਉਹਦੇ ਵਿੱਚ ਮੌਤ ਹੈ?" ਮੁੰਡੇ ਰੌਲਾ ਪਾਉਂਦੇ। ਆਪਣੀ ਜ਼ੇਬ ਨੂੰ ਝਪਟ ਮਾਰ ਕੇ ਫੜਦਿਆਂ, ਉਹ ਕੋਡਾ ਹੁੰਦਾ ਤੇ ਕੋਈ ਪੱਥਰ ਜਾਂ ਮਿੱਟੀ ਦਾ ਰੋੜਾ ਚੁੱਕ ਲੈਂਦਾ ਤੇ ਆਪਣੇ ਮੂੰਹ-ਵਿੱਚੇ ਗਾਲ੍ਹਾਂ ਕੱਢਦਿਆਂ, ਆਪਣੀ ਲੰਮੀ ਬਾਂਹ ਕੁਢੱਬੇ ਢੰਗ ਨਾਲ਼ ਹਿਲਾਂਦਾ। ਉਹ ਹਮੇਸ਼ਾਂ ਤਿੰਨ ਨਿਰਾਦਰੀ ਭਰੇ ਸ਼ਬਦ ਵਰਤਦਾ – ਪਰ ਮੁੰਡਿਆਂ ਦਾ ਸ਼ਬਦ-ਗਿਆਨ ਲਾਸਾਨੀ ਤੌਰ 'ਤੇ ਵਧੇਰੇ ਸੀ। ਕਦੇ ਕਦੇ ਉਹ ਲੰਙ ਮਾਰਦਾ ਉਨ੍ਹਾਂ ਦੇ ਮਗਰ ਨੱਸ ਪੈਂਦਾ; ਉਹਦਾ ਲੰਮਾ ਕੋਟ ਅੜ ਜਾਂਦਾ ਤੇ ਉਹ ਆਪਣੀਆਂ ਮੈਲੀਆਂ ਬਾਂਹਾਂ ਉੱਤੇ ਜੋ ਦੋ ਸੁੱਕੀਆਂ ਸੋਟੀਆਂ ਵਰਗੀਆਂ ਲੱਗਦੀਆਂ ਸਨ, ਆਪਣੇ ਆਪ ਨੂੰ ਬੋਚਦਿਆਂ, ਗੋਡਿਆਂ ਪਰਨੇ ਡਿੱਗ ਪੈਂਦਾ। ਓਦੋਂ ਮੁੰਡੇ ਉਹਦਾ ਡਲਿਆਂ ਨਾਲ਼ ਗਾਹ ਪਾ ਦਿੰਦੇ, ਤੇ ਕਈ ਨਿੱਡਰ, ਛੋਹ ਕਰਕੇ ਉਹਦੇ ਵੱਲ ਨੱਸਦੇ ਤੇ ਮਿੱਟੀ ਦੀ ਮੁੱਠ ਉਹਦੇ ਸਿਰ ਵਿੱਚ ਸੁੱਟ ਕੇ ਤੇ ਦਾਅ ਬਚਾ ਕੇ ਪੱਤਰਾ ਵਾਚ ਜਾਂਦੇ।

ਸ਼ਾਇਦ ਸਭ ਤੋਂ ਵੱਧ ਦੁਖਦਾਈ ਝਾਕੀ, ਜੋ ਗਲੀ ਵਿੱਚ ਹੁੰਦੀ ਸੀ ਉਹ ਸਾਡੇ ਵੱਡੇ ਕਾਰੀਗਰ ਗ੍ਰੈਗਰੀ ਇਵਾਨੋਵਿਚ ਦੀ ਸੀ। ਉਹ ਹੁਣ ਬਿਲਕੁਲ ਅੰਨ੍ਹਾਂ ਹੋ ਗਿਆ ਸੀ ਤੇ ਸ਼ਹਿਰ ਵਿੱਚ ਫਿਰ ਕੇ ਮੰਗਦਿਆਂ ਆਪਣੇ ਦਿਨ ਕੱਟਦਾ ਸੀ। ਲੰਮਾ ਤੇ ਚੁੱਪ-ਸੁਭਾ ਤੇ ਸੋਹਣਾ ਲੱਗਦਾ, ਇੱਕ ਨਿਕੱਦੀ ਕਣਕ-ਵੰਨੀਂ ਬੁੱਢੀ ਜ਼ਨਾਨੀ ਉਹਨੂੰ ਫੜੀ ਫਿਰਦੀ ਤੇ ਹਰੇਕ ਖਿੜਕੀ ਕੋਲ ਰੁਕਦੀ ਤੇ ਚੀਕਵੀਂ ਨਿੱਕੀ ਅਵਾਜ਼ ਵਿੱਚ ਆਖਦੀ:

"ਇੱਕ ਅੰਨ੍ਹੇ ਮੰਗਤੇ ਦੀ ਮਦਦ ਕਰੋ, ਈਸਾ ਦੇ ਪਿਆਰ ਵਾਸਤੇ....."

ਗ੍ਰੈਗਰੀ ਇਵਾਨੋਵਿਚ ਕੁੱਝ ਨਹੀਂ ਸੀ ਬੋਲਦਾ। ਉਹਦੀ ਕਾਲੀ ਐਨਕ ਘਰ ਦੀ ਕੰਧ ਵੱਲ ਜਾਂ ਖਿੜਕੀ ਵੱਲ ਜਾਂ ਜਿਸ ਬੰਦੇ ਨੂੰ ਉਹ ਮਿਲਦਾ ਉਹਦੇ ਮੂੰਹ ਵੱਲ ਸਿੱਧੀ ਝਾਕਦੀ ਜਾਪਦੀ; ਉਹਦੇ ਰੰਗ ਵਿੱਚ ਰੰਗੇ ਹੱਥ ਉਹਦੀ ਚੌੜੀ ਦਾਹੜੀ ਨੂੰ ਪੋਲੇ ਪੋਲੇ ਥਾਪੜਦੇ, ਪਰ ਉਹਦੇ ਬੁੱਲ੍ਹ ਹਮੇਸ਼ਾਂ ਘੁੱਟ ਕੇ ਮੀਟੇ ਹੁੰਦੇ। ਮੈਂ ਅਕਸਰ ਉਹਨੂੰ ਵਿਹੰਦਾ ਸਾਂ, ਪਰ ਉਹਦੇ ਬੁੱਲ੍ਹਾਂ ਵਿੱਚੋਂ ਕਦੇ ਅਵਾਜ਼ ਨਹੀਂ ਸੀ ਸੁਣੀ, ਤੇ ਇਹ ਚੁੱਪ ਮੈਨੂੰ ਹੋਰ ਕਾਸੇ ਨਾਲੋਂ ਵਧੇਰੇ ਦੁਖੀ ਕਰਦੀ ਸੀ। ਮੈਂ ਕਦੇ ਵੀ ਉਸ ਦੇ ਕੋਲ ਨਹੀਂ ਸਾਂ ਗਿਆ – ਮੈਂ ਇੰਜ ਕਰਨ ਲਈ ਆਪਣੇ ਮਨ ਨੂੰ ਮਨਾ ਨਹੀਂ ਸਾਂ ਸਕਿਆ– ਪਰ ਜਦੋਂ ਵੀ ਮੈਂ ਉਹਨੂੰ ਵਿੰਹਦਾ ਘਰ ਨੱਸ ਆਉਂਦਾ ਤੇ ਆਪਣੀ ਨਾਨੀ ਨੂੰ ਕਹਿੰਦਾ:

"ਗ੍ਰੈਗਰੀ ਆਉਂਦੈ।"

"ਆਹ!" ਉਹ ਦੁੱਖ-ਭਰੀ ਉਤੇਜਨਾ ਨਾਲ਼ ਬੋਲਦੀ। "ਲੈ, ਨੱਸ ਤੇ ਇਹ ਉਹਨੂੰ ਦੇ ਆ!"

ਮੈਂ ਅੱਖੜਪੁਣੇ ਨਾਲ਼ ਨਾਂਹ ਕਰ ਦਿੰਦਾ। ਫੇਰ ਉਹ ਆਪ ਬਾਹਰ ਜਾਂਦੀ ਤੇ ਬੜਾ ਚਿਰ ਖਲੋਤੀ ਉਹਦੇ ਨਾਲ਼ ਗੱਲਾਂ ਕਰਦੀ ਰਹਿੰਦੀ। ਉਹ ਹੱਸਦਾ ਤੇ ਆਪਣੀ ਦਾਹੜੀ ਨੂੰ ਹਿਲਾਂਦਾ ਰਹਿੰਦਾ, ਪਰ ਬੋਲਦਾ ਮੁਸ਼ਕਲ ਨਾਲ਼ ਇੱਕ ਅੱਧਾ ਸ਼ਬਦ ਈ।

ਕਦੇ ਕਦੇ ਨਾਨੀ ਉਹਨੂੰ ਰਸੋਈ ਵਿੱਚ ਲੈ ਆਉਂਦੀ ਤੇ ਰੋਟੀ ਖੁਆਂਦੀ। ਇੱਕ ਵਾਰ ਮੈਂ ਉਸ ਨੂੰ ਪੁੱਛਿਆ ਮੈਂ ਕਿੱਥੇ ਸਾਂ। ਨਾਨੀ ਨੇ ਮੈਨੂੰ ਅਵਾਜ਼ ਮਾਰੀ, ਪਰ ਨੱਸ ਗਿਆ ਤੇ ਲੱਕੜਾਂ ਦੇ ਢੇਰ ਵਿੱਚ ਲੁਕ ਗਿਆ। ਮੈਂ ਉਹਨੂੰ ਮਿਲ ਨਹੀਂ ਸਾਂ ਸਕਦਾ। ਮੈਂ ਉਹਤੋਂ ਬਹੁਤੀ ਈ ਸ਼ਰਮ ਮਹਿਸੂਸ ਕਰਦਾ ਸਾਂ ਤੇ ਮੈਨੂੰ ਪਤਾ ਸੀ ਕਿ ਮੇਰੀ ਨਾਨੀ ਵੀ ਇੰਜ ਈ ਮਹਿਸੂਸ ਕਰਦੀ ਸੀ। ਸਿਰਫ਼ ਇੱਕੋ ਵੇਰਾਂ ਉਹਨੇ ਤੇ ਮੈਂ ਗ੍ਰੈਗਰੀ ਬਾਰੇ ਗੱਲਾਂ ਕੀਤੀਆਂ। ਜਦੋਂ ਉਹ ਉਹਨੂੰ ਦਰਵਾਜਿਓਂ ਬਾਹਰ ਵੇਖ ਲੈਂਦੀ ਤਾਂ ਸਿਰ ਨਿਵਾਈਂ, ਵਿਹੜੇ ਵਿੱਚੋਂ ਰੋਂਦੀ ਹੌਲੀ ਹੌਲੀ ਵਾਪਸ ਮੁੜਦੀ। ਮੈਂ ਉਹਦੇ ਕੋਲ ਜਾ ਕੇ ਉਹਦਾ ਹੱਥ ਫੜ ਲੈਂਦਾ।

"ਤੂੰ ਹਮੇਸ਼ਾਂ ਉਹਦੇ ਕੋਲੋਂ ਪਰੇ ਕਿਉਂ ਨੱਸ ਜਾਨੈਂ?" ਉਹ ਹੌਲੀ ਜਿਹੀ ਪੁੱਛਦੀ। "ਉਹਨੂੰ ਤੇਰਾ ਕਿੰਨਾ ਮੋਹ ਔਂਦੈ, ਉਹ ਭਲਾ ਬੰਦਾ ਏ......"

"ਨਾਨਾ ਉਹਨੂੰ ਰੋਟੀ ਕਿਉਂ ਨਹੀਂ ਦਿੰਦਾ?" ਮੈਂ ਪੁੱਛਦਾ।

"ਨਾਨਾ?"

ਉਹ ਖਲੋ ਜਾਂਦੀ ਤੇ ਮੈਨੂੰ ਆਪਣੇ ਨਾਲ਼ ਲਾ ਕੇ ਤਕਰੀਬਨ ਭਵਿੱਖ-ਬਾਣੀ ਕਰਦਿਆਂ ਬੜੀ ਹੌਲੀ ਜਿਹੀ ਆਖਦੀ:

"ਮੇਰੇ ਬੋਲ ਯਾਦ ਰੱਖੀਂ: ਇਹਦੇ ਲਈ ਰੱਬ ਸਾਨੂੰ ਡਾਢੀ ਸਜ਼ਾ ਦੇਵੇਗਾ! ਇੱਕ ਡਾਢਾ ਡੰਨ!"

ਉਹ ਗਲਤ ਨਹੀਂ ਸੀ ਆਖਦੀ। ਕੋਈ ਦਸ ਕੁ ਵਰ੍ਹੇ ਪਿੱਛੋਂ, ਜਦੋਂ ਮੇਰੀ ਨਾਨੀ ਮਰ ਚੁੱਕੀ ਸੀ, ਮੇਰਾ ਸ਼ੁਦਾਈ ਜਿਹਾ ਹੋਇਆ ਨਾਨਾ ਆਪ, ਸ਼ਹਿਰ ਦੀਆਂ ਗਲੀ ਵਿੱਚ ਫਿਰਦਾ ਤਰਸਯੋਗ ਹਾਲਤ ਵਿੱਚ ਖਿੜਕੀਆਂ ਮੂਹਰੇ ਰੋਟੀ ਮੰਗਦਾ ਫਿਰਦਾ ਸੀ।

"ਚੰਗੇ ਲੋਕੋ, ਮੈਨੂੰ ਰੋਟੀ ਦਾ ਟੁਕਰ ਦੇ ਦਿਓ— ਬੱਸ ਇੱਕ ਨਿੱਕਾ ਜਿਹਾ ਟੁਕਰ ਈ....ਫੂਹ ਕੇਹੇ ਲੋਕ ਨੇ!"

ਉਹਦੀ ਉਹ, ਤਲਖ਼, ਦਿਲ-ਵਿੰਨ੍ਹ "ਫੂਹ, ਕੇਹੇ ਲੋਕ!" ਦੀ ਸਿਰਫ਼ ਉਹਦੇ ਆਪੇ ਦੀ ਇੱਕ ਪਿਛਲੀ ਸ਼ੈ ਰਹਿ ਗਈ ਸੀ।

ਇਗੋਸ਼ਾ ਤੇ ਗ੍ਰੈਗਰੀ ਇਵਾਨੋਵਿਚ ਤੋਂ ਬਿਨਾਂ ਇੱਕ ਅਵਾਰਾ ਤੀਵੀਂ ਵੋਰੋਨਿਖ਼ਾ ਸੀ ਜਿਹਦੇ 'ਤੇ ਨਿਗਾਹ ਪੈਣ ਸਾਰ ਮੈਂ ਗਲੀ ਵੱਲ ਨੱਸਣ 'ਤੇ ਮਜਬੂਰ ਹੋ ਜਾਂਦਾ ਸਾਂ। ਉਹ ਹਰੇਕ ਐਤਵਾਰ ਆਉਂਦੀ-ਉਹ ਕੱਦਾਵਰ, ਖਿਲਰੇ-ਪੁਲਰੇ ਵਾਲਾਂ ਨਾਲ਼ ਤੇ ਸ਼ਰਾਬੀ ਹੋਈ ਹੋਈ ਹੁੰਦੀ। ਉਹਦੀ ਤੋਰ ਖ਼ਾਸ ਤਰ੍ਹਾਂ ਦੀ ਸੀ, ਆਪਣਾ ਅਸ਼ਲੀਲ ਗੀਤ ਉੱਚੀ ਚੀਕਵੀਂ 'ਵਾਜ਼ ਵਿੱਚ ਗਾਉਂਦੀ ਉਹ ਇੰਜ ਆਉਂਦੀ ਜਿਵੇਂ ਕਿਤੇ ਉਹ ਆਪਣੇ ਪੈਰ ਹਿਲਾਂਦੀ ਜਾਂ ਧਰਤੀ ਦੇ ਨਾਲ਼ ਨਾ ਛੁਹਾਂਦੀ ਹੋਵੇ ਸਗੋਂ ਤੂਫ਼ਾਨੀ ਬੱਦਲ ਵਾਂਗ ਤਰਦੀ ਆਉਂਦੀ ਹੋਵੇ। ਗਲੀ ਦੇ ਲੋਕ ਉਹਨੂੰ ਵੇਖਦਿਆਂ ਹੀ ਨੱਠ ਜਾਂਦੇ ਅਤੇ ਕੰਧਾਂ, ਦੁਕਾਨਾਂ ਜਾਂ ਟੱਟੀਆਂ ਦੇ ਉਹਲੇ ਲੁਕ ਜਾਂਦੇ।

ਉਹ ਗਲੀ ਐਨ ਸੰਭਰ ਸੁੱਟਦੀ। ਉਹਦਾ ਮੂੰਹ ਨੀਲਾ ਤੇ ਗ਼ੁਬਾਰੇ ਵਾਂਗ ਡੱਬ-ਖੜੱਬਾ ਸੀ, ਉਹਦੀਆਂ ਉਫਣੀਆਂ ਭੂਸਲੀਆਂ ਅੱਖਾਂ ਡਰਾਉਂਦਿਆਂ ਘੁੰਮਦੀਆਂ ਸਨ। ਕਦੇ ਕਦੇ ਉਹ ਵੈਣ ਪਾਉਂਦੀ:

"ਕਿੱਥੇ ਨੇ ਬੱਚੜੇ, ਮੇਰੇ ਬੱਚੜੇ ?"

ਮੈਂ ਨਾਨੀ ਨੂੰ ਪੁੱਛਿਆ ਇਹਦਾ ਕੀ ਮਤਲਬ ਸੀ।

"ਇਹ ਤੇਰੇ ਜਾਨਣ ਵਾਲੀ ਗੱਲ ਨਹੀਂ," ਪਹਿਲਾਂ ਤੇ ਉਸ ਇਹ ਕਿਹਾ, ਪਰ ਫੇਰ ਥੋੜ੍ਹੇ ਜਿਹੇ ਸ਼ਬਦਾਂ ਵਿੱਚ ਗੱਲ ਦੱਸ ਦਿੱਤੀ: ਇੰਜ ਜਾਪਦੈ ਏਸ ਤੀਵੀਂ ਦਾ ਪਤੀ ਕਦੇ ਅਫ਼ਸਰ ਹੁੰਦਾ ਸੀ। ਉਹਦਾ ਨਾਂ ਵੋਰੋਨੋਵ ਸੀ। ਉਸ ਉੱਚੇ ਅਹੁਦੇ ਤੇ ਤਰੱਕੀ ਲੈਣ ਲਈ ਆਪਣੇ ਵੱਡੇ ਅਫ਼ਸਰ ਕੋਲ ਆਪਣੀ ਵਹੁਟੀ ਵੇਚ ਦਿੱਤੀ, ਜਿਸ ਦੋ ਵਰ੍ਹੇ ਉਹਨੂੰ ਬਾਹਰ ਆਪਣੇ ਕੋਲ ਰੱਖਿਆ। ਜਦੋਂ ਉਹ ਵਾਪਸ ਮੁੜੀ, ਉਹਦੇ ਬੱਚੇ - ਇੱਕ ਮੁੰਡਾ ਤੇ ਇੱਕ ਕੁੜੀ - ਮਰ ਗਏ ਸਨ, ਉਹਦੇ ਪਤੀ ਨੇ ਸਰਕਾਰੀ ਪੈਸਾ ਜੂਏ ਵਿੱਚ ਹਾਰ ਦਿੱਤਾ ਸੀ ਤੇ ਜੇਲ੍ਹ ਵਿੱਚ ਸੀ। ਆਪਣੇ ਗ਼ਮ ਵਿੱਚ ਉਸ ਸ਼ਰਾਬ ਪੀਣੀ ਸ਼ੁਰੂ ਕਰ ਦਿੱਤੀ ਤੇ ਬਦਕਾਰੀ ਵਾਲੀ ਜ਼ਿੰਦਗੀ ਜੀਉਣ ਲੱਗ ਪਈ। ਹੁਣ ਤਾਂ ਇਹ ਹਾਲਤ ਸੀ ਕਿ ਪੁਲਿਸ ਇਸ ਨੂੰ ਹਰੇਕ ਐਤਵਾਰ ਸ਼ਾਮੀਂ ਗਲੀਆਂ ਵਿੱਚੋਂ ਫੜ ਕੇ ਲੈ ਜਾਂਦੀ ਸੀ।

ਇਸ ਵਿੱਚ ਕੋਈ ਸ਼ੱਕ ਨਹੀਂ ਸੀ ਕਿ ਗਲੀਆਂ ਵਿੱਚ ਫ਼ਿਰਨ ਨਾਲ਼ੋਂ ਘਰੇ ਰਹਿਣਾ ਚੰਗੇਰਾ ਸੀ। ਓਦੋਂ ਤਾਂ ਇਹ ਖ਼ਾਸ ਕਰ ਰੌਚਕ ਲੱਗਦਾ ਜਦੋਂ ਕਿ ਦੁਪਹਿਰ ਦੀ ਰੋਟੀ ਪਿੱਛੋਂ ਮੇਰਾ ਨਾਨਾ ਮਾਮੇ ਯਾਕੋਵ ਵੱਲ ਚਲਿਆ ਜਾਂਦਾ ਤੇ ਨਾਨੀ ਖਿੜਕੀ ਵਿੱਚ ਬੈਠੀ ਮੈਨੂੰ ਕਹਾਣੀਆਂ ਤੇ ਮੇਰੇ ਪਿਉ ਦੀਆਂ ਬੀਤੀਆਂ ਯਾਦਾਂ ਸੁਣਾਂਦੀ।

ਉਸ ਬਿੱਲੇ ਕੋਲੋਂ ਛੁਡਾਏ ਤਿਲੀਅਰ ਦਾ ਟੁੱਟਿਆ ਖੰਭ ਛਾਂਗ ਦਿੱਤਾ ਸੀ ਤੇ ਪੰਛੀ ਦੀ ਲੱਤ ਦੇ ਟੁੰਡ ਨਾਲ਼, ਹੁਸ਼ਿਆਰੀ ਨਾਲ਼ ਇੱਕ ਨਿੱਕੀ ਚੀਪਟ ਬੰਨ੍ਹ ਦਿੱਤੀ ਸੀ। ਹੁਣ ਇਹ ਠੀਕ-ਠਾਕ ਸੀ, ਮੇਰੀ ਨਾਨੀ ਇਹਨੂੰ ਬੋਲਣ ਸਿਖਾਣ ਦਾ ਯਤਨ ਕਰਦੀ। ਖਿੜਕੀ ਦੀ ਮੁਹਾਠ 'ਤੇ ਪਏ ਪਿੰਜਰੇ ਅੱਗੇ ਪੂਰਾ ਘੰਟਾ ਘੰਟਾ ਖੜੀ ਰਹਿੰਦੀ- ਤੇ ਜਿਹੜੇ ਸ਼ਬਦ ਉਹ ਪੰਛੀ ਨੂੰ ਸਿਖਾਣਾ ਚਾਹੁੰਦੀ ਸੀ ਦੁਹਰਾਂਦੀ ਰਹਿੰਦੀ।

ਅੱਛਾ ਹੁਣ ਇੰਜ ਕਹਿ: "ਪੰਖੇਰੂ ਨੂੰ ਥੋੜਾ ਦਲੀਆ ਦਿਓ !"

ਪੰਛੀ ਆਪਣੀ ਗੋਲ ਅੱਖ ਨਾਲ਼ ਉਹਦੇ ਵੱਲ ਮਸਖ਼ਰੇ ਵਾਂਗ ਸ਼ਿਸਤ ਬੰਨ੍ਹ ਲੈਂਦਾ, ਆਪਣੀ ਲੱਕੜ ਦੀ ਲੱਤ ਪਿੰਜਰੇ ਦੇ ਥੱਲੇ ਨਾਲ਼ ਮਾਰਦਾ ਤੇ ਧੌਣ ਅਗਾਂਹ ਕੱਢ ਕੇ ਪੀਲਕ ਵਾਂਗ ਸੀਟੀ ਮਾਰਦਾ, ਨੀਲ-ਕੰਠ ਤੇ ਕੋਇਲ ਦੀ ਨਕਲ ਲਾਹੁੰਦਾ ਤੇ ਬਿੱਲੀ ਵਾਂਗ ਮਿਆਊਂ ਕਰਨ ਕੁੱਤੇ ਦੇ ਭੌਂਕਣ ਵਰਗੀ ਅਵਾਜ਼ ਕੱਢਣ ਦਾ ਯਤਨ ਕਰਦਾ, ਪਰ ਮਨੁੱਖੀ ਆਵਾਜ਼ਾਂ ਕੱਢਣੀਆਂ ਬਹੁਤ ਮੁਸ਼ਕਲ ਸਨ।

"ਓ ਮੈਨੂੰ ਪਤੈ ਤੂੰ ਸਭ ਕੁੱਝ ਬੋਲ ਸਕਦਾ ਏਂ, ਖਚਰਿਆ !" ਮੇਰੀ ਨਾਨੀ ਬੜੀ ਗੰਭੀਰਤਾ ਨਾਲ਼ ਆਖਦੀ। "ਹੁਣ ਇਹ ਫੇਰ ਆਖ: 'ਪੰਖੇਰੂ ਨੂੰ ਕੁੱਝ ਦਲੀਆ ਦਿਓ' !"

ਜੇ ਖੰਭਾਂ ਵਾਲਾ ਬਾਂਦਰ ਹੌਲੀ ਜਿਹੀ ਕੁੱਝ, ਮੇਰੀ ਨਾਨੀ ਦੇ ਸ਼ਬਦਾਂ ਨਾਲ਼ ਰਲਦਾ-

ਮਿਲਦਾ ਚਚਲਿਆ ਦਿੰਦਾ ਤਾਂ ਉਹ ਖ਼ੁਸ਼ੀ ਨਾਲ਼ ਹੱਸਦੀ ਤੇ ਉਹਨੂੰ ਆਪਣੀ ਉਂਗਲ ਨਾਲ਼ ਮਾੜਾ ਜਿੰਨਾ ਜੌਆਂ ਦਾ ਦਲੀਆ ਖਆਂਦੀ।

"ਓਹ, ਮੈਂ ਤੈਨੂੰ ਚੰਗੀ ਤਰ੍ਹਾਂ ਜਾਣਨੀਆਂ; ਚਾਲਬਾਜ਼ਾ!" ਉਹ ਚਿੜਾਂਦੀ। "ਤੂੰ ਜੇ ਚਾਹੇਂ ਤਾਂ ਕੁੱਝ ਵੀ ਬੋਲ ਸਕਨੈਂ!"

ਤੇ ਉਸ ਉਹਨੂੰ ਸੱਚੀਂ-ਮੁੱਚੀਂ ਬੋਲਣ ਸਿਖਾ ਦਿੱਤਾ : ਕੁੱਝ ਚਿਰ ਪਿੱਛੋਂ ਉਹ ਬਿਲਕੁਲ ਸਾਫ਼ ਤਰ੍ਹਾਂ ਦਲੀਆ ਮੰਗਣ ਲੱਗ ਪਿਆ ਤੇ ਮੇਰੀ ਨਾਨੀ ਨੂੰ ਵਿੰਹਦਿਆਂ ਉਹ ਕੁੱਝ ਅਜੇਹਾ ਬੋਲਦਾ ਜੀਹਦੀ ਆਵਾਜ਼ ਬਹੁਤ ਈ ਵਧੇਰੇ 'ਹੈਲੋ!' ਵਰਗੀ ਸੀ।

ਪਹਿਲੋਂ ਪਹਿਲ ਪੰਛੀ ਮੇਰੇ ਨਾਨੇ ਦੇ ਕਮਰੇ ਵਿੱਚ ਟੰਗਿਆ ਰਿਹਾ, ਪਰ ਉਸ ਛੇਤੀ ਈ ਉਹਨੂੰ ਸਾਡੇ ਚੁਬਾਰੇ ਵਿੱਚ ਭੇਜ ਦਿੱਤਾ ਕਿਉਂਕਿ ਉਹ ਉਹਦੀਆਂ ਨਕਲਾਂ ਕਰਨ ਲੱਗ ਪਿਆ ਸੀ; ਮੇਰਾ ਨਾਨਾ ਆਪਣੀਆਂ ਪ੍ਰਾਰਥਨਾਵਾਂ ਬੜੇ ਵੱਖਰੇ ਢੰਗ ਨਾਲ਼ ਉਚਾਰਦਾ ਸੀ, ਤੇ ਤਿਲੀਅਰ ਆਪਣੀ ਪੀਲੀ ਚੁੰਝ ਪਿੰਜਰੇ ਦੀਆਂ ਸੀਖਾਂ ਵਿੱਚੋਂ ਦੀ ਬਾਹਰ ਕੱਢ ਲੈਂਦਾ ਤੇ ਆਖਦਾ:

"ਸੱਚ ਏ, ਸੱਚ ਏ, ਏ, ਏ, ਸੱਚ-ਅ ਅ, ਓਹ ਅਸਲੋਂ ਸੱਚ!"

ਇਸ ਨਾਲ਼ ਨਾਨੇ ਨੂੰ ਗ਼ੁੱਸਾ ਆਉਂਦਾ। ਇੱਕ ਦਿਨ ਉਹ ਆਪਣੀ ਪ੍ਰਾਰਥਨਾ ਵਿੱਚੇ ਛੱਡ ਕੇ, ਧਰਤੀ 'ਤੇ ਜ਼ੋਰ ਨਾਲ਼ ਪੈਰ ਮਾਰ ਕੇ ਗ਼ੁੱਸੇ ਨਾਲ਼ ਕੂਕਿਆ:

"ਏਸ ਸ਼ੈਤਾਨ ਨੂੰ ਲੈ ਜਾਓ ਏਥੋਂ, ਨਹੀਂ ਤਾਂ ਮੈਂ ਇਹਦੀ ਧੌਣ ਮਰੋੜ ਸੁੱਟਾਂਗਾ।"

ਸਾਡੇ ਘਰ ਵਿੱਚ ਖਾਸਾ ਕੁੱਝ ਅਜਿਹਾ ਸੀ ਜੋ ਦਿਲਚਸਪੀ ਵਾਲਾ ਸੀ ਤੇ ਖ਼ਾਸ ਕੁੱਝ ਦਿਲ-ਲੁਭਾਉਣਾ, ਪਰ ਕਦੇ ਕਦੇ ਮੇਰੇ ਉੱਤੇ ਇੱਕ ਡਾਢੀ ਰੀਝ ਭਾਰੂ ਹੋ ਜਾਂਦੀ। ਇੰਜ ਜਾਪਦਾ ਜਿਵੇਂ ਬੜਾ ਵੱਡਾ ਭਾਰ ਮੇਰੇ ਉੱਤੇ ਦਬਾ ਪਾ ਰਿਹਾ ਸੀ, ਤੇ ਮੈਂ ਇੱਕ ਹਨੇਰੇ -ਘੁੱਪ ਟੋਏ ਦੇ ਥੱਲੇ 'ਤੇ ਪਿਆ ਦੇਖਣ, ਸੁਣਨ ਤੇ ਮਹਿਸੂਸਣ ਵੱਲੋਂ ਵਾਂਝਿਆ ਜੀਉਂ ਰਿਹਾ ਹੋਵਾਂ- ਅੰਨ੍ਹਾਂ ਤੇ ਸਿਰਫ਼ ਅੱਧ-ਜਿਉਂਦਾ।

## 8

ਚਾਣਚੱਕ ਮੇਰੇ ਨਾਨੇ ਨੇ ਮਕਾਨ ਸ਼ਰਾਬ-ਫ਼ਰੋਸ਼ ਨੂੰ ਵੇਚ ਦਿੱਤਾ ਤੇ ਕਾਨਾਤਨਾਇਆ ਗਲੀ ਵਿੱਚ ਇੱਕ ਹੋਰ ਖ਼ਰੀਦ ਲਿਆ। ਇਹ ਗਲੀ ਸਾਫ਼ ਸੁਥਰੀ, ਸ਼ਾਂਤ ਤੇ ਕੱਚੀ ਸੀ, ਅਤੇ ਸੰਘਣੇ ਘਾਹ ਨਾਲ਼ ਕੱਜੀ ਹੋਈ ਸੀ। ਇਹ ਸਿੱਧੀ ਖੇਤਾਂ ਵੱਲ ਜਾਂਦੀ ਸੀ ਤੇ ਇਹਦੇ ਪਾਸੀਂ ਚਮਕੀਲੇ ਰੋਗ਼ਨ ਕੀਤੇ, ਨਿੱਕੇ ਘਰ ਸਨ।

ਨਵਾਂ ਘਰ ਪੁਰਾਣੇ ਨਾਲੋਂ ਵਧੇਰੇ ਸੁਹਣਾ ਤੇ ਟਹਿਕਵਾਂ ਸੀ। ਅੱਗਾ ਸੁਖਾਵਾਂ, ਸ਼ੋਖ਼ ਸੂਹਾ ਰੰਗਿਆ ਹੋਇਆ ਸੀ, ਜਿਸ ਦੇ ਪਿਛੋਕੜ ਵਿੱਚ ਹੇਠਲੀ ਮੰਜ਼ਲ ਦੀਆਂ ਨੀਲੇ ਰੰਗ ਦੀਆਂ ਤਿੰਨ ਛੱਜੇਦਾਰ ਬਾਰੀਆਂ ਤੇ ਚੁਬਾਰੇ ਦੀ ਜਾਲੀਦਾਰ ਖਿੜਕੀ ਬਾਹਰ ਨੂੰ ਨਿੱਕਲੀ ਹੋਈ ਅਤੇ ਖੱਬੇ ਪਾਸੇ ਤੋਂ ਸੰਘਣੇ ਰੁੱਖਾਂ ਦੀਆਂ ਸ਼ਾਖਾਂ ਤੇ ਪੱਤੀਆਂ ਛੱਤ ਉੱਤੇ ਝੁਕੀਆਂ ਹੋਈਆਂ ਸਨ। ਵਿਹੜੇ ਤੇ ਬਾਗ਼ ਵਿੱਚ ਕਿੰਨੇ ਸਾਰੇ ਘਚੌਨੇ ਖੂੰਜੇ ਸਨ ਜਿਹੜੇ ਖ਼ਾਸ ਤੌਰ 'ਤੇ ਲੁਕਣ-ਮੀਟੀ ਖੇਡਣ ਲਈ ਬਣਾਏ ਜਾਪਦੇ ਸਨ। ਬਾਗ਼ ਸੁਹਾਉਣਾ ਸੀ— ਬਹੁਤ ਵੱਡਾ ਤੇ

ਨਹੀਂ ਸੀ, ਪਰ ਮਲ੍ਹਿਆਂ ਨਾਲ਼ ਭਰਿਆ ਹੋਣ ਕਰਕੇ ਦਿਲ-ਖਿੱਚਵਾਂ ਸੀ। ਇੱਕ ਖੂੰਜੇ ਵਿੱਚ ਛੋਟਾ ਤੇ ਨਿੱਕਾ ਜਿਹਾ, ਖਿਡੌਣੇ ਵਰਗਾ ਗ਼ੁਸਲਖ਼ਾਨਾ ਸੀ। ਇੱਕ ਹੋਰ ਖੂੰਜੇ ਵਿੱਚ ਚੌੜਾ, ਡੂੰਘਾ ਟੋਇਆ ਸੀ, ਜਿਸ ਵਿੱਚ ਬੜੀਆਂ ਬੂਟੀਆਂ ਉੱਗੀਆਂ ਹੋਈਆਂ ਸਨ, ਜਿਨ੍ਹਾਂ ਵਿੱਚੋਂ ਦੀ ਪਹਿਲੇ ਗ਼ੁਸਲਖ਼ਾਨੇ ਦੀ ਰਹਿੰਦ-ਖੂੰਹਦ ਦਿਸਦੀ ਸੀ। ਬਾਗ਼ ਦੇ ਖੱਬੇ ਪਾਸੇ ਕਰਨਲ ਓਵਸੀਆਨਿਕੋਵਚਿ ਦੇ ਅਸਤਬਲ ਸਨ; ਸੱਜੇ ਪਾਸੇ ਬੈਟਲਿੰਗਾਂ ਦੇ ਕੁਆਟਰ ਸਨ। ਐਨ ਸਿਰੇ ਉੱਤੇ ਇੱਕ ਮੋਟੀ, ਲਾਲ-ਮੂੰਹੀਂ ਗੜਗੱਜੋ ਗਵਾਲਣ ਪੀਤਰੋਵਨਾ ਦਾ ਘਰ ਸੀ। ਉਹਦਾ ਛੋਟਾ ਮਰਨਊ ਜਿਹਾ ਘਰ ਧਰਤੀ ਉੱਤੇ ਅਰਾਮ ਨਾਲ਼ ਪਿਆ ਹੋਇਆ ਸੀ। ਤੇ ਪਾਸਿਆਂ ਤੋਂ ਉੱਗੀ ਕਾਹੀ ਨਾਲ਼ ਢੱਕਿਆ ਹੋਇਆ ਸੀ। ਇਹਦੀਆਂ ਦੋ ਖਿੜਕੀਆਂ ਬਾਹਰ ਖੇਤਾਂ ਵੱਲ ਸਨ, ਜਿਹੜੇ ਡੂੰਘੀਆਂ ਖਾਈਆਂ ਨਾਲ਼ ਵੱਢੇ-ਕੱਟੇ ਹੋਏ ਸਨ ਤੇ ਉਨ੍ਹਾਂ ਦੇ ਪਾਰਲੇ ਬੰਨੇ ਅਸਮਾਨੀ ਰੰਗ ਦੇ ਕੋਹਰੇ ਨੇ ਉਨ੍ਹਾਂ ਦਾ ਹੱਦ-ਬੰਨਾ ਬੰਨਿਆਂ ਹੋਇਆ ਸੀ। ਇਨ੍ਹਾਂ ਖੇਤਾਂ ਵਿੱਚ, ਪਤਝੜ ਦੀ ਧੁੱਪ ਵਿੱਚ ਲਿਸ਼ਕਦੀ ਚਿੱਟੀ ਬਿਜਲੀ ਵਾਂਗ, ਫ਼ੌਜੀ ਆਪਣੀਆਂ ਸੰਗੀਨਾਂ ਲਿਸ਼ਕਾਂਦੇ ਸਾਰਾ ਦਿਨ ਕਵਾਇਦ ਕਰਦੇ ਸਨ।

ਸਾਡਾ ਘਰ ਅਜੇਹੇ ਲੋਕਾਂ ਨਾਲ਼ ਭਰਿਆ ਪਿਆ ਸੀ ਜਿਨ੍ਹਾਂ ਨੂੰ ਮੈਂ ਪਹਿਲਾਂ ਕਦੀ ਨਹੀਂ ਸੀ ਵੇਖਿਆ: ਮੂਹਰਲੇ ਪਾਸੇ ਦੇ ਹਿੱਸੇ ਵਿੱਚ ਇੱਕ ਫ਼ੌਜੀ ਜੋ ਜਨਮੋਂ ਤਾਤਾਰ ਸੀ, ਤੇ ਉਹਦੀ ਗੋਲ-ਮਟੋਲ ਨਿੱਕੀ ਜੇਹੀ ਵਹੁਟੀ, ਜੋ ਸਵੇਰ ਤੋਂ ਰਾਤ ਤਾਈਂ ਹੱਸਦੀ ਤੇ ਉੱਚੀ ਉੱਚੀ ਬੋਲਦੀ ਤੇ ਸੋਹਣੀ ਸ਼ਿੰਗਾਰੀ ਗਿਟਾਰ ਵਜਾਂਦੀ ਰਹਿੰਦੀ ਸੀ, ਰਹਿੰਦੇ ਸਨ। ਉਹ ਆਪਣੀ ਉੱਚੀ, ਛਣਕਦੀ ਆਵਾਜ਼ ਵਿੱਚ ਜਿਹੜਾ ਗੀਤ ਸਭ ਤੋਂ ਬਹੁਤਾ ਆਮ ਗਾਉਂਦੀ ਹੁੰਦੀ ਸੀ ਉਹ ਇਹ ਸੀ:

ਤੈਨੂੰ ਪਿਆਰ ਕਰਾਂ ਜਦੋਂ ਕਿ ਤੂੰ ਕਰੇਂ ਪਿਆ ਨਫ਼ਰਤ ?
ਓ ਨਹੀਂ! ਜੇ ਤੂੰ ਏਂ ਬਹੁਤਾ ਸਿਆਣਾ,
ਤਾਂ ਲੱਭ ਜਾ ਕੇ ਹੋਰ ਕੋਈ ਯੁਵਤੀ!
ਮੈਨੂੰ ਆਸ ਏ ਤੈਨੂੰ ਮਿਲ ਜਾਏਗਾ ਇਵਜ਼ਾਨਾ,
ਤੇ ਹੋਵੇਗੀ ਉਹ ਇੱਕ ਮੋਤੀ!
ਬਹੁ-ਹੁ-ਹੁ-ਤਾ ਈ ਅ-ਅ-ਚਰਜ ਮੋਤੀ!

ਉਹਦਾ ਪਤੀ, ਜੋ ਖਿੱਦੋ ਵਰਗਾ ਗੋਲ-ਮੋਲ ਸੀ, ਆਪਣੇ ਚੁਰਟ ਨੂੰ ਸੂਟੇ ਮਾਰਨ ਲੱਗਿਆਂ ਆਪਣੀਆਂ ਨੀਲੀਆਂ ਗੱਲ੍ਹਾਂ ਨੂੰ ਫੁਲਾਂਦਿਆਂ ਆਪਣੀਆਂ ਖ਼ੁਸ਼ ਨਿੱਕੀਆਂ ਭੂਰੀਆਂ ਅੱਖਾਂ ਨੂੰ ਘੁੰਮਾਂਦਿਆਂ ਬਾਰੀ ਵਿੱਚ ਬੈਠਾ ਰਹਿੰਦਾ ਤੇ ਇੱਕ ਅਜੀਬ ਖੰਘੂਰੇ ਨਾਲ਼ ਖੰਘਦਾ:

"ਅਰ-ਰ-ਅੱਫ! ਅਰ-ਰ-ਰੱਫ-ਅੱਫ-ਅੱਫ!"

ਦੋ ਠੇਲ੍ਹੇ ਵਾਲੇ ਤੇ ਇੱਕ ਲੰਮਾ, ਘੁਟਿਆ ਵਟਿਆ, ਤਾਤਾਰ ਚਪੜਾਸੀ ਜੀਹਦਾ ਨਾਂ ਵਲੀ ਸੀ, ਗੁਦਾਮ ਤੇ ਅਸਤਬਲ ਦੇ ਲਾਗੇ ਬਣਾਏ ਨਿੱਘੇ ਕੁਆਟਰਾਂ ਵਿੱਚ ਰਹਿੰਦੇ ਸਨ। ਠੇਲ੍ਹੇ ਵਾਲਿਆਂ ਵਿੱਚੋਂ ਇੱਕ ਨਿੱਕਾ, ਬੁੱਢਾ ਆਦਮੀ ਸੀ ਜੀਹਨੂੰ ਉਹ ਚਾਚਾ ਪਿਉਤਰ ਬੁਲਾਂਦੇ ਸਨ; ਦੂਜਾ ਉਹਦਾ ਗੂੰਗਾ ਤੇ ਬੋਲਾ ਭਤੀਜਾ ਸਤਿਉਪਾ ਸੀ। ਸਤਿਉਪਾ ਲਿਸ਼ਕਿਆ-

ਪੁਸ਼ਕਿਆ ਤੇ ਸੁਬਕ ਜਿਹਾ ਸੀ, ਤੇ ਉਹਦਾ ਚਿਹਰਾ ਪਿੱਤਲ ਦੀ ਥਾਲੀ ਵਰਗਾ ਸੀ। ਇਹ ਸਾਰੇ ਲੋਕ ਮੇਰੇ ਲਈ ਨਵੇਂ ਸਨ ਤੇ ਮੇਰੇ ਲਈ ਨਵੀਂਆਂ ਦਿਲਚਸਪੀਆਂ ਵਾਲੇ ਲੱਗਦੇ ਸਨ।

ਪਰ ਸਭ ਤੋਂ ਵੱਧ ਜਿਹੜਾ ਬੰਦਾ ਮੈਨੂੰ ਦਿਲਚਸਪ ਲੱਗਾ ਸੀ ਉਹ ਸਾਡਾ ਕਿਰਾਏਦਾਰ "ਬਹੁਤ ਖ਼ੂਬ" ਸੀ, ਜੀਹਨੇ ਘਰ ਦੇ ਪਿਛਵਾੜੇ ਰਸੋਈ ਤੋਂ ਅਗਲਾ ਕਮਰਾ ਮੱਲਿਆ ਹੋਇਆ ਸੀ। ਇਹ ਇੱਕ ਲੰਮਾ ਕਮਰਾ ਸੀ, ਇਸ ਵਿੱਚ ਦੋ ਖਿੜਕੀਆਂ ਸਨ, ਇੱਕ ਬਾਗ਼ ਵੱਲ ਤੇ ਦੂਜੀ ਵਿਹੜੇ ਵੱਲ ਖੁੱਲ੍ਹਦੀ ਸੀ।

ਕਿਰਾਏਦਾਰ ਲੰਮਾ ਤੇ ਕੁੱਝ ਕੁੱਬਾ ਸੀ, ਉਹਦੀ ਕਾਲੀ, ਦੁਫਾੜ ਦਾਹੜੀ ਉਹਦੇ ਚਿਹਰੇ ਦੀ ਪਿਲੱਤਣ ਨੂੰ ਉਘਾੜਦੀ ਸੀ। ਉਹਦੀਆਂ ਅੱਖਾਂ ਹਮਦਰਦੀ-ਭਰੀਆਂ ਸਨ ਤੇ ਉਹ ਐਨਕ ਲਾਉਂਦਾ ਸੀ। ਆਮ ਕਰਕੇ ਉਹ ਚੁੱਪ-ਕੀਤਾ ਰਹਿੰਦਾ ਸੀ, ਤੇ ਜਦੋਂ ਉਹਨੂੰ ਦੱਸਿਆ ਜਾਂਦਾ ਕਿ ਚਾਹ ਜਾਂ ਰੋਟੀ ਤਿਆਰ ਸੀ, ਉਹ ਹਮੇਸ਼ਾਂ ਜੁਆਬ ਦਿੰਦਾ।

"ਬਹੁਤ ਖ਼ੂਬ।"

ਮੇਰੀ ਨਾਨੀ ਉਹਨੂੰ ਉਹਦੀ ਪਿੱਠ-ਪਿੱਛੇ, ਏਥੋਂ ਤਾਈਂ ਕਿ ਮੂੰਹ ਉੱਤੇ ਵੀ "ਬਹੁਤ ਖ਼ੂਬ" ਆਖਣ ਲੱਗ ਪਈ।

"ਜਾ ਅਲੈਕਸੀ, "ਬਹੁਤ ਖ਼ੂਬ" ਨੂੰ ਚਾਹ ਪੀਣ ਲਈ ਆਖ ਆ," ਉਹ ਕਹਿੰਦੀ, ਜਾਂ: "ਥੋੜਾ ਜਿਹਾ ਹੋਰ ਲੈ ਲੈ "ਬਹੁਤ ਖ਼ੂਬ" ਤੂੰ ਤੇ ਕੁੱਝ ਖਾ ਹੀ ਨਹੀਂ ਰਿਹਾ।"

ਉਹਦਾ ਕਮਰਾ ਲੱਕੜ ਦੇ ਬਕਸਿਆਂ ਤੇ ਅ-ਧਾਰਮਕ ਪੁਸਤਕਾਂ ਨਾਲ਼ ਤੂੜਿਆ ਪਿਆ ਸੀ ਏਸ ਕਿਸਮ ਦਾ ਨਿੱਕ-ਸੁਕ ਮੈਂ ਪਹਿਲੋਂ ਕਦੇ ਨਹੀਂ ਸੀ ਵੇਖਿਆ। ਹਰੇਕ ਪਾਸੇ ਵੱਖੋ-ਵੱਖਰੇ ਰੰਗਾਂ ਦੇ ਪਾਣੀ-ਧਾਣੀ ਜਿਹੇ ਨਾਲ਼ ਭਰੀਆਂ ਬੋਤਲਾਂ, ਤਾਂਬੇ ਦੇ ਟੁਕੜੇ ਤੇ ਸਿੱਕੇ ਦੇ ਡਲੇ ਪਏ ਸਨ। ਉਹ ਹਮੇਸ਼ਾਂ, ਚਮੜੇ ਦੀ ਖਾਕੀ ਜਾਕਟ ਤੇ ਭੂਸਲੀਆਂ ਡੱਬੀਆਂ ਵਾਲੀ, ਸਾਰੀ ਦੀ ਸਾਰੀ ਰੰਗਾਂ ਨਾਲ ਡੱਬ-ਖੜੱਬੀ ਹੋਈ ਤੇ ਭੈੜਾ ਮੁਸ਼ਕ ਮਾਰਦੀ ਪਤਲੂਣ ਪਾਈ ਹੁੰਦੀ। ਸਵੇਰ ਤੋਂ ਰਾਤ ਤਾਈਂ ਉਹ ਓਥੇ ਖਲੋਤਾ ਸਿੱਕੇ ਨੂੰ ਸੋਧਦਾ ਰਹਿੰਦਾ, ਤਾਂਬੇ ਨੂੰ ਟਾਂਕੇ ਲਾਂਦਾ ਰਹਿੰਦਾ, ਆਪਣੀ ਨਿੱਕੀ ਤੱਕੜੀ ਵਿੱਚ ਤੋਲਦਾ ਰਹਿੰਦਾ, ਘੁਰਕਦਾ, ਆਪਣੀਆਂ ਉਂਗਲਾਂ ਸਾੜਦਾ, ਉਨ੍ਹਾਂ ਉੱਤੇ ਫੂਕਾਂ ਮਾਰਦਾ ਰਹਿੰਦਾ, ਕੰਧ ਉੱਤੇ ਟੰਗੇ ਨਕਸ਼ੇ ਵੱਲ ਝੂਲਦਾ, ਆਪਣੀਆਂ ਐਨਕਾਂ ਨੂੰ ਪੂੰਝਦਿਆਂ ਇਨ੍ਹਾਂ ਦੇ ਏਨਾ ਨੇੜੇ ਹੋ ਹੋ ਕੇ ਵੇਖਦਾ ਕਿ ਉਹਦਾ ਚਿੱਟਾ ਲੰਮਾ, ਕਲਮ ਵਰਗਾ ਨੱਕ ਨਕਸ਼ਿਆਂ ਨਾਲ਼ ਜਾ ਵੱਜਦਾ। ਕਦੇ ਕਦੇ ਉਹ ਕਮਰੇ ਦੇ ਵਿਚਕਾਰ ਜਾਂ ਖਿੜਕੀ ਦੇ ਕੋਲ, ਕਿੰਨਾ ਕਿੰਨਾ ਚਿਰ ਆਪਣੀਆਂ ਅੱਖਾਂ ਮੀਟੀ, ਸਿਰ ਉਤਾਂਹ ਚੁੱਕੀ, ਚੁੱਪ-ਚਾਪ, ਅਹਿੱਲ ਖਲੋਤਾ ਰਹਿੰਦਾ। ਮੈਂ ਵਿਹੜਿਓਂ ਪਾਰ ਛਤੜੇ ਦੀ ਛੱਤ ਉੱਤੇ ਚੜ੍ਹ ਜਾਂਦਾ ਤੇ ਖੁੱਲ੍ਹੀ ਖਿੜਕੀ ਵਿੱਚਦੀ ਉਹਨੂੰ ਧਿਆਨ ਨਾਲ਼ ਜਾਚਦਾ ਰਹਿੰਦਾ। ਮੈਨੂੰ ਮੇਜ਼ ਉੱਤੇ ਜਗਦੇ ਲੈਂਪ ਦੀ ਨੀਲੀ ਲਾਟ ਦਿਸਦੀ ਤੇ ਮੇਜ਼ ਉੱਤੇ ਝੁਕੀ ਹੋਈ ਦੇਹ ਵੇਖ ਸਕਦਾ ਸਾਂ; ਮੈਂ ਉਹਨੂੰ ਆਪਣੀ ਪਾਟੀ-ਝੀਟੀ ਕਾਪੀ ਉੱਤੇ ਕੁੱਝ ਲਿਖਦਿਆਂ ਤੇ ਉਹਦੀ ਐਨਕ ਨੂੰ ਨੀਲੀ ਬਰਫ਼ ਦੀਆਂ ਟੁਕੜੀਆਂ ਵਾਂਗ ਮਧਮ ਜਿਹੇ ਲਿਸ਼ਕਦਿਆਂ ਵੇਖ ਸਕਦਾ ਸਾਂ। ਮੈਂ ਏਸ ਮਨੁੱਖ ਦੇ ਜਾਦੂ ਨਾਲ਼ ਬੱਝਾ ਘੰਟਿਆਂ-ਬੱਧੀ ਛੱਤ ਉੱਤੇ ਬੈਠਾ ਰਹਿੰਦਾ, ਤੇ ਦਿਲ ਵਿੱਚ ਕੁੱਝ ਜਾਨਣ

ਸਮਝਣ ਦੀ ਕਾਹਲ ਦੀ ਚੋਭ ਮਹਿਸੂਸ ਕਰਦਾ ਰਹਿੰਦਾ। ਕਦੇ ਕਦੇ ਉਹ ਆਪਣੇ ਹੱਥ ਪਿੱਠ ਪਿੱਛੇ ਕਰੀਂ, ਛੱਤ ਉੱਤੇ ਸਿੱਧਣ-ਸਿੱਧਾ ਨਜ਼ਰ ਗੱਡੀਂ, ਤਾਕੀ ਵਿੱਚ ਜੜਿਆ ਖਲੋਤਾ ਰਹਿੰਦਾ, ਪਰ ਉਹ ਮੈਨੂੰ ਵਿੰਹਦਾ ਕਦੇ ਵੀ ਨਹੀਂ ਸੀ ਜਾਪਿਆ, ਇਹ ਗੱਲ ਮੈਨੂੰ ਬੜਾ ਔਖਾ ਕਰਦੀ ਸੀ। ਚਾਣਚੱਕ ਉਹ ਪਿਛਾਂਹ ਮੇਜ਼ ਵੱਲ ਟਪੂਸੀ ਮਾਰਦਾ ਕਾਹਲੀ ਕਾਹਲੀ ਕਾਗ਼ਜ਼ਾਂ ਤੇ ਚੀਜ਼ਾਂ ਦੀ ਫੋਲਾ-ਫਾਲੀ ਕਰਦਿਆਂ ਦੂਹਰਾ ਹੋ ਜਾਂਦਾ।

ਜੇ ਕਿਤੇ ਉਹ ਅਮੀਰ ਤੇ ਪਹਿਨਿਆ-ਪਚਰਿਆ ਹੁੰਦਾ ਤਾਂ ਸ਼ੈਦ ਮੈਂ ਉਹਦਾ ਡਰ ਮੰਨਦਾ। ਪਰ ਉਹ ਗ਼ਰੀਬ ਸੀ; ਮੈਲੈ, ਵੱਟਾਂ ਵਾਲੇ, ਉਹਦੀ ਕਮੀਜ਼ ਦੇ ਕਾਲਰ, ਉਹਦੀ ਚਮੜੇ ਦੀ ਜਾਕਟ ਵਿੱਚੋਂ ਬਾਹਰ ਨਿੱਕਲੇ ਹੁੰਦੇ, ਉਹਦੀ ਪਤਲੂਨ ਟਾਕੀਆਂ ਤੇ ਧੱਬਿਆਂ ਵਾਲੀ ਹੁੰਦੀ ਤੇ ਜਿਹੜੇ ਬੂਟ ਉਹ ਆਪਣੇ ਸੁਕੜੂ ਪੈਰਾਂ ਵਿੱਚ ਪਾਂਦਾ ਸੀ ਉਹ ਉੱਕਾ ਪਾਣ ਜੋਗੇ ਨਹੀਂ ਸਨ। ਗ਼ਰੀਬ ਲੋਕਾਂ ਤੋਂ ਖ਼ਤਰੇ ਵਾਲੀ ਜਾਂ ਡਰਨ ਵਾਲੀ ਕੋਈ ਗੱਲ ਨਹੀਂ ਹੁੰਦੀ— ਇਹ ਗੱਲ ਮੈਂ ਆਪਣੀ ਨਾਨੀ ਦੇ ਤਰਸ ਤੋਂ, ਜਿਹੜਾ ਉਹ ਉਨ੍ਹਾਂ ਤੇ ਖਾਂਦੀ ਸੀ ਤੇ ਆਪਣੇ ਨਾਨੇ ਦੇ ਤ੍ਰਿਸਕਾਰ ਤੋਂ, ਜਿਹੜਾ ਉਹ ਉਨ੍ਹਾਂ ਦਾ ਕਰਦਾ ਸੀ, ਸਿੱਖੀ ਸੀ।

ਸਾਡੇ ਘਰ ਵਿੱਚ ਕੋਈ ਵੀ "ਬਹੁਤ ਖ਼ੂਬ" ਨੂੰ ਪਸੰਦ ਨਹੀਂ ਸੀ ਕਰਦਾ। ਉਹਦੇ ਬਾਰੇ ਹਰੇਕ ਈ ਠੱਠੇ ਨਾਲ਼ ਗੱਲ ਕਰਦਾ – ਫੌਜੀ ਦੀ ਹਸਮੁੱਖ ਵਹੁਟੀ ਉਹਨੂੰ "ਕਲਮ ਨੱਕਾ" ਈ ਬੁਲਾਂਦੀ, ਚਾਚਾ ਪਿਉਤਰ ਉਹਨੂੰ ਰਸਾਇਣੀ ਤੇ ਜਾਦੂਗਰ ਈ ਦੱਸਦਾ ਤੇ ਮੇਰਾ ਨਾਨਾ ਉਹਨੂੰ ਕਾਲੇ ਇਲਮ ਦਾ ਛਿਲਾ ਕੱਢਣ ਵਾਲਾ ਤੇ ਹਕੀਮ ਆਖਦਾ।

"ਉਹ ਕਰਦਾ ਕੀ ਰਹਿੰਦੈ ?" ਮੈਂ ਆਪਣੀ ਨਾਨੀ ਨੂੰ ਪੁੱਛਿਆ, ਪਰ ਉਸ ਉਭੜਵਾਹਿਆਂ ਜੁਆਬ ਦਿੱਤਾ:

"ਇਹਦੇ ਨਾਲ਼ ਤੈਨੂੰ ਕੋਈ ਵਾਸਤਾ ਨਹੀਂ ਕਿਸੇ ਵੇਲੇ ਆਪਣਾ ਮੂੰਹ ਬੰਦ ਵੀ ਰੱਖਿਆ ਕਰ।"

ਇੱਕ ਦਿਨ ਮੈਂ ਆਪਣਾ ਹੌਸਲਾ ਕਰਕੇ ਉਹਦੀ ਤਾਕੀ ਕੋਲ ਚਲਾ ਗਿਆ।

"ਤੂੰ ਕੀ ਕਰਦੈਂ ?" ਮੈਂ ਮੁਸ਼ਕਲ ਨਾਲ਼ ਆਪਣੀ ਘਬਰਾਹਟ ਨੂੰ ਲੁਕਾਂਦਿਆਂ ਪੁੱਛਿਆ।

ਉਹ ਮੇਰੇ ਵੱਲ ਨਿਗਾਹ ਟਿਕਾ ਕੇ ਕਿੰਨਾ ਚਿਰ, ਐਨਕ ਦੇ ਉੱਤੋਂ ਦਾ ਝਾਕਦਾ ਰਿਹਾ। ਫੇਰ ਉਸ ਆਪਣਾ ਸੜਿਆ ਤੇ ਚਟਾਕਾਂ ਭਰਿਆ ਹੱਥ ਚੁੱਕਿਆ ਤੇ ਕਿਹਾ:

"ਏਥੇ, ਅੰਦਰ ਟੱਪ ਆ!"

ਇਸ ਗੱਲ ਨੇ ਕਿ ਉਸ ਮੈਨੂੰ ਬਜਾਏ ਬੂਹੇ ਵਿੱਚੋਂ ਆਉਣ ਦੇ ਤਾਕੀ ਵਿੱਚ ਦੀ ਅੰਦਰ ਆਉਣ ਲਈ ਆਖਿਆ ਸੀ, ਮੇਰੀ ਨਜ਼ਰ ਵਿੱਚ ਉਹਨੂੰ ਉੱਚਾ ਕਰ ਦਿੱਤਾ ਸੀ। ਉਹ ਇੱਕ ਬਕਸੇ ਉੱਤੇ ਬਹਿ ਗਿਆ ਤੇ ਮੈਨੂੰ ਪਹਿਲੋਂ ਇੱਕ ਪਾਸੇ ਨੂੰ ਤੇ ਫੇਰ ਦੂਜੇ ਪਾਸੇ ਨੂੰ ਖਿਸਕਾ ਕੇ ਆਪਣੇ ਸਾਹਮਣੇ ਬਿਠਾ ਲਿਆ ਤੇ ਅੰਤ ਪੁੱਛਣ ਲੱਗਾ:

"ਤੂੰ ਕਿੱਥੋਂ ਆਇਐਂ ?"

ਸੁਆਲ ਬੜਾ ਅਜੀਬ ਸੀ ਜਦੋਂ ਕਿ ਹਰ ਰੋਜ਼ ਦਿਨ ਵਿੱਚ ਚਾਰ ਵਾਰੀ ਮੈਂ ਰਸੋਈ

ਵਿੱਚ ਮੇਜ਼ ਉੱਤੇ ਉਹਦੇ ਕੋਲ ਬਹਿੰਦਾ ਸਾਂ।

"ਮੈਂ ਇਨ੍ਹਾਂ ਦਾ ਦੋਹਤੈਂ," ਮੈਂ ਜੁਆਬ ਦਿੱਤਾ।

"ਆਹ, ਹਾਂ" ਉਸ ਕਿਹਾ ਤੇ ਮੁੜ ਚੁੱਪ ਹੋ ਕੇ ਆਪਣੀ ਇੱਕ ਸੜੀ ਹੋਈ ਉਂਗਲ ਨੂੰ ਘੋਖਣ ਲੱਗ ਪਿਆ।

ਮੈਂ ਫ਼ੈਸਲਾ ਕੀਤਾ ਕਿ ਗੱਲ ਹੋਰ ਸਾਫ਼ ਕਰਨੀ ਜਰੂਰੀ ਸੀ।

"ਪਰ ਮੈਂ ਕਾਸ਼ੀਰਿਨ ਨਹੀਂ—ਮੈਂ ਪੇਸ਼ਕੋਵ ਆਂ।"

"ਪੇਸ਼ਕੋਵ ?" ਉਸ ਗ਼ਲਤ ਦਬਾਅ ਨਾਲ਼ ਸ਼ਬਦ ਦੁਹਰਾਂਦਿਆਂ ਕਿਹਾ। "ਬਹੁਤ ਖ਼ੂਬ।"

ਉਸ ਮੈਨੂੰ ਇੱਕ ਪਾਸੇ ਧੱਕ ਦਿੱਤਾ, ਉੱਠਿਆ ਤੇ ਮੁੜ ਮੇਜ਼ ਕੋਲ ਚਲਾ ਗਿਆ।

"ਅੱਛਾ, ਬੈਠਾ ਰਹੁ, ਪਰ ਖੜਕਾ ਕੋਈ ਨਾ ਕਰੀਂ।"

ਮੈਂ ਬੜਾ ਚਿਰ ਓਥੇ ਬੈਠਾ ਉਹਨੂੰ, ਤਾਂਬੇ ਦੇ ਇੱਕ ਟੁਕੜੇ ਦਾ, ਜਿਹੜਾ ਉਸ ਜੰਮੂਰ ਨਾਲ਼ ਫੜਿਆ ਹੋਇਆ ਸੀ, ਰੇਤ ਰੇਤ ਕੇ ਬੁਰਾਦਾ ਬਣਾਂਦਿਆਂ ਵੇਖਦਾ ਰਿਹਾ। ਜਦੋਂ ਉਸ ਕੋਲ ਚੋਖਾ ਸਾਰਾ ਹੋ ਗਿਆ, ਉਸ ਇਸ ਸੁਨਹਿਰੇ ਧੂੜੇ ਦੀ ਇੱਕ ਨਿੱਕੀ ਜਿਹੀ ਢੇਰੀ ਬਣਾਈ ਤੇ ਉਹਨੂੰ ਇੱਕ ਨਿੱਗਰ ਭਬਕੇ ਵਿੱਚ ਪਾ ਦਿੱਤਾ; ਫੇਰ ਉਸ ਇੱਕ ਡੱਬੇ ਵਿੱਚੋਂ ਲੂਣ ਵਰਗਾ ਚਿੱਟਾ ਪਾਊਡਰ ਕੱਢਿਆ ਤੇ ਇਹਨੂੰ ਬੁਰਾਦੇ ਵਿੱਚ ਪਾ ਕੇ ਉੱਤੋਂ ਦੀ ਕਾਲਾ ਘੋਲ ਪਾ ਦਿੱਤਾ। ਭਬਕੇ ਵਿੱਚ ਇਹ ਘੋਲ ਸੂੰ ਸੂੰ ਕਰਨ ਤੇ ਧੂੰਆਂ ਛੱਡਣ ਲੱਗਾ ਤੇ ਇੱਕ ਤਿਜ਼ਾਬੀ ਮੁਸ਼ਕ ਆਉਣ ਲੱਗ ਪਈ ਜਿਸ ਨਾਲ਼ ਮੈਨੂੰ ਬੁਰੀ ਤਰ੍ਹਾਂ ਖੰਘ ਛਿੜ ਪਈ।

"ਭੈੜਾ ਮੁਸ਼ਕ ਮਾਰਦੈ ?" ਜਾਦੂਗਰ ਨੇ ਫੜ੍ਹ ਮਾਰਨ ਦੇ ਲਹਿਜੇ ਵਿੱਚ ਪੁੱਛਿਆ।

"ਹਾਂ !"

"ਆਹਾ ! ਇਹ ਚੰਗੈ, ਭਰਾ, ਇਹ ਬੜਾ ਚੰਗੈ !"

ਮੈਨੂੰ ਉਹਦੇ ਪਾਡੀਆਂ ਮਾਰਨ ਦੇ ਕਾਰਨ ਦੀ ਕੁੱਝ ਸਮਝ ਨਾ ਪਈ।"

"ਜੇ ਇਹ ਭੈੜੈ, ਇਹ ਚੰਗਾ ਨਹੀਂ ਹੋ ਸਕਦਾ !" ਮੈਂ ਸਖ਼ਤੀ ਨਾਲ਼ ਕਿਹਾ।

"ਇੰਜ ਨਾ ਕਹੁ," ਉਹ ਆਪਣੀਆਂ ਅੱਖਾਂ ਝਪਕਦਿਆਂ ਕੂਕਿਆ। "ਹਲਾ, ਪਰ ਇਹ ਗੱਲ ਹਮੇਸ਼ਾਂ ਸੱਚੀ ਨਹੀਂ ਹੁੰਦੀ, ਭਰਾਵਾ ! ਨਕਿਲਬੋਂਸ* ਖੇਡੇਂਗਾ ?"

"ਡਿਬਜ਼* ?"

"ਹਾਂ ਇਹ ਠੀਕ ਏ ਡਿਬਜ਼।"

"ਜ਼ਰੂਰ ਖੇਡਾਂਗਾ।"

"ਚੰਗਾ ਫੇਰ ਆਪਾਂ ਡਿਬਜ਼ ਖੇਡੀਏ।" ਉਹ ਧੂੰਆਂ ਛੱਡਦਾ ਭਬਕਾ ਹੱਥ ਵਿੱਚ ਫੜੀਂ ਮੁੜ ਮੇਰੇ ਕੋਲ ਆਇਆ।

"ਪਰ 'ਕਰਾਰ ਕਰ ਮੁੜ ਏਥੇ ਨਹੀਂ ਆਵੇਂਗਾ ?" ਉਸ ਕੁਣੱਖੀ-ਅੱਖ ਮੇਰੇ ਵੱਲ ਝਾਕਦਿਆਂ ਕਿਹਾ।

---

* ਭੇਡ ਦੀਆਂ ਹੱਡੀਆਂ ਨਾਲ਼ ਖੇਡੀਆਂ ਜਾਣ ਵਾਲੀਆਂ ਬੱਚਿਆਂ ਦੀਆਂ ਖੇਡਾਂ।

ਇਸ ਨਾਲ਼ ਮੈਨੂੰ ਡੂੰਘੀ ਸੱਟ ਵੱਜੀ।

"ਜੇ ਅਜੇਹੀ ਗੱਲ ਏ ਤਾਂ ਮੈਂ ਮੁੜ ਕਦੀ ਵੀ ਨਹੀਂ ਆਵਾਂਗਾ।"

ਮੈਂ ਉਲਟਾ ਕੇ ਜੁਆਬ ਦਿੱਤਾ ਤੇ ਬਾਗ਼ ਵਿੱਚ ਚਲਾ ਗਿਆ।

ਮੈਂ ਵੇਖਿਆ ਨਾਨਾ ਸਿਉ ਦੇ ਰੁੱਖਾਂ ਦੀਆਂ ਜੜ੍ਹਾਂ ਦੇ ਪਾਸੀਂ ਰਹੇ ਪਾ ਰਿਹਾ ਸੀ; ਇਹ ਪਤਝੜ ਦੀ ਰੁੱਤ ਸੀ ਤੇ ਪੱਤੇ ਬੜੇ ਚਿਰਾਂ ਤੋਂ ਝੜਨ ਲੱਗ ਪਏ ਹੋਏ ਸਨ।

"ਰਸਭਰੀਆਂ ਦੇ ਝਾੜ ਛਾਂਗ ਛੱਡ," ਕੈਂਚ ਫੜਾਂਦਿਆਂ ਮੇਰੇ ਨਾਨੇ ਨੇ ਮੈਨੂੰ ਆਖਿਆ।

" 'ਬਹੁਤ ਖ਼ੂਬ' ਕੀ ਬਣਾਈ ਜਾਂਦੈ ?" ਮੈਂ ਪੁੱਛਿਆ।

"ਨਿਰੀ ਸੁਆਹ-ਖਿਹ," ਉਸ ਗ਼ੁੱਸੇ ਨਾਲ਼ ਜੁਆਬ ਦਿੱਤਾ। "ਕਮਰੇ ਦਾ ਸੱਤਿਆਨਾਸ ਕਰੀ ਜਾਂਦੈ: ਫ਼ਰਸ਼ ਤੇ ਪਹਿਲੋਂ ਸਾੜ ਛੱਡਿਐ ਏ ਤੇ ਕੰਧ-ਕਾਗ਼ਜ਼ ਵੀ ਕਾਲੇ ਪੀਲੇ ਕਰ ਛੱਡੇ ਨੇ, ਵਿੱਚੋਂ ਇੱਕ ਟੁਕੜਾ ਤੇ ਪਾੜ ਵੀ ਛੱਡਿਐ। ਉਹਦੇ ਕੰਨ ਖਿੱਚਣੇ ਈ ਪੈਣਗੇ।"

"ਇਹ ਠੀਕ ਏ," ਮੈਂ ਰਸਭਰੀ ਦੇ ਝਾੜਾਂ ਨੂੰ ਕਾਬੂ ਕਰਦਿਆਂ ਹਾਂ 'ਚ ਹਾਂ ਮਿਲਾਈ।

ਪਰ ਮੈਂ ਬਹੁਤੀ ਈ ਜਲਦਬਾਜ਼ੀ ਵਿੱਚ ਸਾਂ।

ਬਰਸਾਤੀ ਸ਼ਾਮਾਂ ਨੂੰ, ਜੇ ਮੇਰਾ ਨਾਨਾ ਬਾਹਰ ਹੁੰਦਾ, ਮੇਰੀ ਨਾਨੀ ਰਸੋਈ ਵਿੱਚ ਪਾਰਟੀਆਂ ਕਰਦੀ। ਉਹ ਗਵਾਨਾ ਅਜੀਟਣ ਤੇ ਇੱਕ ਨੌਜੁਆਨ ਖ਼ੁਸ਼-ਦਿਲ ਕਿਰਾਏਦਾਰਨੀ ਸਮੇਤ ਸਾਰੇ ਕਿਰਾਏਦਾਰਾਂ ਨੂੰ ਬੁਲਾਂਦੀ; ਅਕਸਰ ਜ਼ਿੰਦਾ-ਦਿਲ ਪੀਤਰੋਵਨਾ ਵੀ ਆਉਂਦੀ, ਤੇ "ਬਹੁਤ ਖ਼ੂਬ" ਹਮੇਸ਼ਾਂ ਭੱਠੀ ਦੇ ਖੂੰਜੇ ਵਿੱਚ ਚੁੱਪ-ਗੜੁੱਪ ਤੇ ਅਹਿਲ ਬੈਠਾ ਹੁੰਦਾ। ਗੂੰਗਾ-ਸਤਿਉਪਾ ਤਾਤਾਰ ਵਲੀ ਨਾਲ਼, ਤਾਸ਼ ਖੇਡਦਾ, ਜਿਹੜਾ ਉਹਦੇ ਚੌੜੇ ਨੱਕ ਉੱਤੇ ਚਪੇੜ ਮਾਰ ਕੇ ਆਖਦਾ:

"ਉਇ ਬੁੱਢਿਆ ਸ਼ੈਤਾਨਾਂ, ਉਇ!"

ਚਾਚਾ ਪਿਉਤਰ ਇੱਕ ਵੱਡੀ ਸਾਰੀ ਚਿੱਟੀ ਡਬਲ ਰੋਟੀ ਤੇ ਇੱਕ ਰਸਭਰੀਆਂ ਦੇ ਮੁਰੱਬੇ ਵਾਲਾ ਮਰਤਬਾਨ ਚੁੱਕ ਲਿਆਂਦਾ, ਡਬਲ ਰੋਟੀ ਕੱਟਦਾ, ਉੱਤੇ ਮੁਰੱਬੇ ਦੀ ਮੋਟੀ ਤਹਿ ਜਮਾਂਦਾ ਤੇ ਟੁਕੜਿਆਂ ਨੂੰ ਆਪਣੀਆਂ ਖਿਲਰੀਆਂ ਹਥੇਲੀਆਂ ਉੱਤੇ ਰੱਖ ਕੇ ਮਹਿਮਾਨਾਂ ਅੱਗੇ ਪੇਸ਼ ਕਰਦਾ।

"ਬੱਸ ਹੁਣ ਏਨੀ ਮਿਹਰ ਕਰੋ ਕਿ ਆਪਣੀ ਮਦਦ ਆਪੇ ਕਰ ਲਓ," ਉਹ ਰਤਾ ਝੁਕ ਕੇ ਆਖਦਾ। ਜਦੋਂ ਕਦੀ ਕੋਈ ਜਣਾ ਟੁਕੜਾ ਚੁੱਕ ਲੈਂਦਾ ਤਾਂ ਉਹ ਆਪਣੀ ਕਾਲੀ ਹਥੇਲੀ ਨੂੰ ਜਾਚਦਾ ਤੇ ਜਿਹੜੇ ਵੀ ਮੁਰੱਬੇ ਦੀ ਤੁਪਕੇ ਕਿਤੇ ਹੁੰਦੇ ਉਨ੍ਹਾਂ ਨੂੰ ਚੱਟਣ ਲੱਗ ਪੈਂਦਾ।

ਪੀਤਰੋਵਨਾ ਚੈਰੀ ਦੀ ਸ਼ਰਾਬ ਲਿਆਉਂਦੀ ਤੇ ਖ਼ੁਸ਼-ਦਿਲ ਮੁਟਿਆਰ ਕਿਰਾਏਦਾਰ ਗਿਰੀਆਂ ਤੇ ਮਿਸ਼ਰੀ ਵੰਡਦੀ। ਮੇਰੀ ਨਾਨੀ ਦੇ ਦਿਲ-ਭਾਉਂਦੇ ਮੌਜ-ਮੇਲੇ ਦੀ ਇੱਕ ਚੰਗੀ ਦਾਅਵਤ ਸ਼ੁਰੂ ਹੁੰਦੀ।

ਮੇਰੀ ਨਾਨੀ ਨੇ ਅਜੇਹੀ ਇੱਕ ਪਾਰਟੀ "ਬਹੁਤ ਖ਼ੂਬ" ਦੇ ਮੈਨੂੰ, ਉਹਦੇ ਕਮਰਿਓਂ

ਪਰੇ ਰਹਿਣ ਲਈ ਦਿੱਤੀ ਰਿਸ਼ਵਤ ਤੋਂ ਛੇਤੀ ਈ ਪਿੱਛੋਂ ਕੀਤੀ। ਪਤਝੜ ਦਾ ਭਿਆਨਕ ਮੀਂਹ ਪੈ ਰਿਹਾ ਸੀ। ਹਵਾ ਚਲਦੀ ਪਈ ਸੀ, ਰੁੱਖ ਹਉਕੇ ਭਰ ਰਹੇ ਤੇ ਘਰ ਦੀਆਂ ਕੰਧਾਂ ਨਾਲ਼ ਘਸਰ ਰਹੇ ਸਨ। ਰਸੋਈ ਵਿੱਚ ਨਿੱਘਾ ਤੇ ਆਰਾਮ – ਦੇਹ ਵਾਤਾਵਰਨ ਸੀ; ਸਭ ਜਣੇ ਨਾਲ਼ ਨਾਲ਼ ਜੁੜ ਕੇ ਬੈਠੇ ਹੋਏ ਸਨ ਅਤੇ ਅੱਜ ਅਸਾਧਾਰਨ ਤੌਰ ’ਤੇ ਸ਼ਾਂਤ ਤੇ ਚੰਗੇ ਰੌਂ ਵਿੱਚ ਸਨ। ਮੇਰੀ ਨਾਨੀ ਵੀ ਆਪਣੀਆਂ ਕਹਾਣੀਆਂ ਆਮ ਨਾਲ਼ੋਂ ਬਹੁਤੀ ਦਿਲਚਸਪੀ ਤੇ ਚਾਅ ਨਾਲ਼ ਸੁਣਾਂਉਂਦੀ।

ਉਹ ਪੌੜੀ ਉੱਤੇ ਪੈਰ ਧਰੀ, ਭੱਠੀ ਦੇ ਕਿਨਾਰੇ ਫੱਟੇ ਉੱਤੇ ਬੈਠੀ ਸੀ ਤੇ ਲੋਕਾਂ ਵੱਲ ਝੁਕੀ ਹੋਈ ਸੀ, ਉਹਦਾ ਚਿਹਰਾ ਟੀਨ ਦੇ ਇੱਕ ਨਿੱਕੇ ਦੀਵੇ ਦੇ ਚਾਨਣ ਵਿੱਚ ਚਮਕ ਰਿਹਾ ਸੀ। ਜਦੋਂ ਉਹ ਮੌਜ ਵਿੱਚ ਆ ਜਾਂਦੀ ਤਾਂ ਹਮੇਸ਼ਾਂ ਭੱਠੀ ਦੇ ਉੱਤੇ ਈ ਬੈਠਣ ਲਈ ਥਾਂ ਚੁਣਦੀ।

“ਮੈਂ ਉੱਚੇ ਬਹਿ ਕੇ ਗੱਲਾਂ ਕਰਾਂਗੀ; ਜਦੋਂ ਤੁਸੀਂ ਹੇਠੋਂ ਗੱਲਾਂ ਕਰੋ ਕਿਵੇਂ ਨਾ ਕਿਵੇਂ ਇਹ ਸੁਖੇਰਾ ਹੋ ਜਾਂਦੈ,” ਉਹ ਦੱਸਦੀ।

ਮੈਂ ਹੇਠਲੀ ਪੌੜੀ ਉੱਤੇ, ਉਹਦੇ ਪੈਰਾਂ ਕੋਲ ਤੇ “ਬਹੁਤ ਖ਼ੂਬ” ਦੇ ਐਨ ਸਿਰ ਲਾਗੇ ਬੈਠਾ ਸਾਂ। ਨਾਨੀ ਨੇ ਇਵਾਨ–ਯੋਧੇ ਤੇ ਮਿਰੋਨ–ਬਨਬਾਸੀ ਦੀ ਵਾਰਤਾ ਛੁਹੀ; ਅਮੀਰ ਤੋਲ–ਬੱਝੀ ਬੋਲੀ ਤਾਲ ਨਾਲ਼ ਵਹਿ ਰਹੀ ਸੀ:

ਬੜੇ ਚਿਰਾਂ ਦੀ ਗੱਲ ਏ
ਗੋਰਦੀਓਨ ਨਾਂ ਦਾ ਇੱਕ ਯੋਧਾ ਸੀ
ਕਾਲੀ ਰੂਹ ਸੀ ਉਹਦੀ ਤੇ ਦਿਲ ਸੀ ਚਟਾਨ
ਸੱਚ ਨਾਲ਼ ਉਹਦੀ ਨਫ਼ਰਤ ਸੀ, ਬੁਰਾਈ ਨਾਲ਼ ਪਿਆਰ
ਤੇ ਬੁਰਾਈ ਦੀ ਖੋਹ ਵਿੱਚ ਖੁਡ ਬਣਾਉਣ ਦੀ ਉਹਨੂੰ ਵਾਦੀ ਸੀ
ਉਹ ਜੀਹਨੂੰ ਸਭ ਤੋਂ ਵੱਧ ਘਿਰਣਾ ਕਰਦਾ ਸੀ
ਉਹ ਸੀ ਮਿਰੋਨ ਦਰਵੇਸ਼
ਮਿਰੋਨ ਸ਼ਾਂਤੀ ਤੇ ਪ੍ਰੀਤ ਦਾ ਪੁਜ਼ਾਰੀ
ਹੱਕ, ਇਨਸਾਫ਼ ਦਾ ਝੰਡਾ ਬਰਦਾਰ
ਹੁਣ ਗੋਰਦੀਓਨ ਜੋਧੇ ਨੇ
ਆਪਣੇ ਵਫ਼ਦਾਰ ਸਿਪਾਹੀ ਇਵਾਨੂਸ਼ਕਾ ਨੂੰ ਸੱਦਿਆ
ਤੇ ਆਖਿਆ:
“ਜਾ ਤੂੰ ਮਿਰੋਨ ਬੁੱਢੇ ਕੋਲ
ਤੇ ਮਾਰ ਮੁਕਾ ਏਸ ਖੁੰਢ ਨੂੰ
ਤੇ ਉਹਦੇ ਮਾਣ ਨੂੰ
ਸਿਰ ਵੱਢ ਸੁੱਟੀਂ
ਤੇ ਵੱਢਿਆ ਸਿਰ ਦਾੜ੍ਹੀਓਂ ਫੜ ਕੇ ਚੁੱਕੀਂ

ਤੇ ਮੇਰੇ ਕੋਲ ਲਿਆਵੀਂ
ਮੇਰੇ ਕੁੱਤਿਆਂ ਦੀ ਰਤਾ ਦਾਅਵਤ ਹੋ ਜਾਏ।
ਇਵਾਨ ਟੁਰਿਆ ਹੁਕਮ ਦਾ ਬੱਧਾ
ਤੇ ਰਾਹ ਵਿੱਚ ਸੋਚਦਾ ਰਿਹਾ
ਡਾਢਾ ਸੀ ਦੁਖੀ ਉਹ।
ਆਪੀਂ ਨਹੀਂ ਕਰਨ ਲੱਗਾ ਮੈਂ ਇਹ ਕੰਮ
ਸਗੋਂ ਕਿਸੇ ਹੋਰ ਦੇ ਹੁਕਮ 'ਤੇ
ਤੇ ਰੱਬ ਦਾ ਭਾਣਾ ਮੰਨ ਰਿਹਾਂ।
ਅੱਪੜਿਆ ਜਦੋਂ ਦਰਵੇਸ਼ ਕੋਲ
ਤਲਵਾਰ ਲੁਕਾ ਲਿੱਤੀ ਕੋਟ ਹੇਠ
ਝੁਕ ਕੇ ਕੀਤਾ ਸਲਾਮ ਤੇ ਆਖਿਆ:
ਕੀ ਹਾਲ ਏ ਬਜ਼ੁਰਗਾ ਤੇਰਾ
ਬਖ਼ਸ਼ੀਆਂ ਰੱਬ ਨੇ
ਕਿਹੜੀਆਂ ਰਹਿਮਤਾਂ ਤੈਨੂੰ ?
ਜਾਣੀ-ਜਾਣ ਦਰਵੇਸ਼ ਮਿਰੋਨ ਮੁਸਕ੍ਰਾਇਆ
ਤੇ ਬੋਲਿਆ:
ਕਿਉਂ ਧੋਖਾ ਪਿਆ ਦੇਵੇਂ, ਜਾਣਾਂ ਨਾ ਮੈਂ,
ਜਾਣੇ ਸਾਡਾ ਰਾਖਾ, ਈਸਾ, ਸਭ ਕੁੱਝ
ਨੇਕੀ ਤੇ ਬਦੀ ਦੋਵੇਂ ਉਹਦੇ ਹੱਥ
ਤੇ ਇਲਮ ਏ ਉਹਨੂੰ ਤੇਰੀ ਬਦ-ਨੀਤੀ ਦਾ।
ਇਵਾਨੂਸ਼ਕਾ ਹੋਇਆ ਡਾਢਾ ਸ਼ਰਮਿੰਦਾ
ਪਰ ਗੋਰਦੀਓਨ ਦੇ ਕਹਿਰ ਤੋਂ ਡਰਿਆ
ਧੂਹ ਲਈ ਤਲਵਾਰ ਚੰਮ ਦੇ ਮਿਆਨ 'ਚੋਂ
ਧਾਰ ਕੀਤੀ ਪੱਲੇ ਸਾਫ਼ ਨਾਲ਼ ਇਹਦੀ
ਤੇ ਆਖਿਆ:
ਨਹੀਂ ਸਾਂ ਵਿਖਾਣਾ ਚਾਹੁੰਦਾ ਤੈਨੂੰ ਮੈਂ ਤਲਵਾਰ
ਪਰ ਮੰਗ ਲੈ ਦੁਆ ਹੁਣ ਤੂੰ
ਰੱਬ ਦੀ ਦਰਗਾਹ ਵਿੱਚ
ਸਰਬੱਤ ਦੇ ਭਲੇ ਲਈ
ਆਪਣੇ ਲਈ, ਮੇਰੇ ਲਈ
ਤਾਂ ਜੁ ਇਸ ਪਿੱਛੋਂ ਮੈਂ ਤੈਨੂੰ ਪਾਰ ਬੁਲਾ ਸਕਾਂ।
ਝੁਕਿਆ ਰੱਬ ਅੱਗੇ ਬਜ਼ੁਰਗ ਦਰਵੇਸ਼

ਤੇ ਉਹਦੇ ਗੋਡਿਆਂ ਲਾਗੇ
ਬੂਟਾ ਸ਼ਾਹ ਬਲੂਤ ਦਾ
ਸਿਰ ਸੀ ਝੁਕਿਆ ਜੀਹਦਾ ਬਜ਼ੁਰਗ ਅੱਗੇ
ਤੇ ਮੁਸਕਰਾ ਰਿਹਾ ਸੀ ਸਹਿਜੇ ਸਹਿਜੇ;
ਸੋਚ ਜ਼ਰਾ ਇਵਾਨ ਝਾਤ ਪਾ ਅੰਦਰ
ਕਦ ਤੱਕ ਉਡੀਕੇਂਗਾ ਮੈਨੂੰ
ਮਨੁੱਖ ਦੀ ਰੂਹ ਲਈ ਕੀਤੀ ਜਾਂਦੀ ਜਿਹੜੀ ਦੁਆ
ਬਹੁਤ ਲੰਮੀ ਹੁੰਦੀ ਏ ਉਹ
ਚੰਗਾ ਹੋਵੇ ਪਹਿਲਾਂ ਈ ਸਿਰ ਲਾਹ ਦੇਵੇਂ ਜੇ ਮੇਰਾ
ਤੇ ਮੁੜ ਛੇਤੀ ਆਪਣੇ ਰਾਹ!
ਇਹ ਸੁਣ ਪਈ ਤਿਉੜੀ ਇਵਾਨ ਦੇ ਮੱਥੇ 'ਤੇ
ਤੇ ਬੋਲਿਆ ਘੁਮੰਡ ਨਾਲ ਉਹ:
ਜਿਵੇਂ ਮੈਂ ਆਖ ਚੁੱਕਾਂ ਉਵੇਂ ਹੀ ਕਰਾਂਗਾ
ਭਾਵੇਂ ਉਡੀਕਣਾ ਪਵੇ ਉਮਰ ਭਰ ਮੈਨੂੰ।
ਹੁਣ ਦਰਵੇਸ਼ ਰਾਤ ਤੱਕ ਦੁਆ ਮੰਗਦਾ ਰਿਹਾ
ਰਾਤ ਤੋਂ ਪਹੁ ਫੁਟਾਲੇ ਤੱਕ
ਸਰਘੀ ਵੇਲੇ ਤੋਂ ਰਾਤ ਤੱਕ
ਹੁਨਾਲ ਤੋਂ ਪਤਝੜ ਤੱਕ
ਮੰਗਦਾ ਰਿਹਾ ਦੁਆ ਉਹ!
ਇੱਕ ਵਰ੍ਹੇ ਪਿੱਛੋਂ ਦੂਜਾ,
ਇਸ ਪਿੱਛੋਂ ਤੀਜਾ,
ਤੇ ਇਸ ਪਿੱਛੋਂ ਵਰ੍ਹਾ ਚੜ੍ਹਦਾ ਰਿਹਾ
ਤੇ ਦਰਵੇਸ਼ ਦੁਆ ਮੰਗਦਾ ਰਿਹਾ
ਸ਼ਾਹ ਬਲੂਤ ਬੂਟੇ ਤੋਂ ਬਣ ਵੱਡਾ ਰੁੱਖ
ਕਰਨ ਲੱਗਾ ਗੱਲਾਂ ਅਸਮਾਨ ਨਾਲ਼
ਤੇ ਇਹਦੇ ਹੇਠ ਬੀ ਝੜ ਝੜ ਕੇ
ਉੱਗ ਪਏ ਹੋਰ ਕਿੰਨੇ ਹੀ ਰੁੱਖ
ਦਰਵੇਸ਼ ਦੁਆਲੇ ਜੰਗਲ ਸੀ ਹੁਣ ਵੱਡਾ
ਪਰ ਅਜੇ ਵੀ ਦੁਆ ਉਹਦੀ ਰਹੀ ਜਾਰੀ
ਤੇ ਅੱਜ ਤੱਕ ਦੂਰ ਜੰਗਲ ਵਿੱਚ ਉਹ ਦਰਵੇਸ਼
ਅਣਥੱਕ ਅਡੋਲ
ਦੁਆ ਪਿਆ ਕਰੀ ਜਾਂਦੈ

ਮਨੁੱਖ ਲਈ ਰੱਬ ਦੀਆਂ ਰਹਿਮਤਾਂ ਪਿਆ ਮੰਗਦੈ
ਪਵਿੱਤਰ ਮਰੀਅਮ ਵਰਗੇ ਮਨੁੱਖਾਂ ਲਈ
ਮੁਸਕਾਣ ਬਖ਼ਸ਼ ਦੇਣ ਲਈ ਬੇਨਤੀ ਪਿਆ ਕਰਦੇ
ਤੇ ਉਹਦੇ ਲਾਗੇ ਇਵਾਨ ਸਿਪਾਹੀ
ਤਲਵਾਰ ਤੇ ਮਿਆਨ ਜ਼ੰਗ-ਖਾਧੇ
ਸੰਜੋਅ ਨੂੰ ਤੇ ਉਹਨੂੰ ਆਪੀਂ ਜ਼ੰਗ ਨੇ ਖਾ ਲੀਤਾ
ਬਸਤਰ ਗਲ ਚੁੱਕੇ ਨੇ ਉਹਦੇ
ਗਰਮੀ ਨਾਲ਼ ਝੁਲਸ ਗਿਐ
ਕੀੜੇ ਪੈ ਗਏ ਨੇ ਉਹਨੂੰ
ਬਘਿਆੜਾਂ ਨੂੰ ਘਿਰਨਾ ਉਹਦੀ ਡਰਾਉਣੀ ਸ਼ਕਲ ਤੋਂ
ਰਿੱਛ ਨਫ਼ਰਤ ਕਰਦੇ ਨੇ ਉਹਨੂੰ
ਲੰਘਦੇ ਨਹੀਂ ਝੱਖੜ ਉਹਦੇ ਲਾਗਿਓਂ
ਬਰਫ਼ ਨਾ ਤੱਕਦੀ ਨਜ਼ਰ ਭਰ ਕੇ ਉਹਨੂੰ
ਹਟ ਨਾ ਸਕਦਾ ਉਹ ਆਪਣੀ ਥਾਉਂ
ਨਾ ਸਕੇ ਹੱਥ ਚੁੱਕ
ਨਾ ਸਕੇ ਖਲੋ ਵੀ
ਤੇ ਇਹੋ ਏ ਸਜ਼ਾ ਓਸ ਬੰਦੇ ਦੀ
ਜੋ ਬਦੀ ਦੀ ਗੱਲ ਸੁਣਦੈ
ਤੇ ਹੋਰਨਾਂ ਦੇ ਆਖੇ ਲੱਗ ਕੇ ਆਪਣੀ ਜ਼ਮੀਰ ਵੇਚਦੈ
ਤੇ ਬਜ਼ੁਰਗ ਦਰਵੇਸ਼ ਦੀ ਦੁਆ
ਪ੍ਰਾਰਥਨਾ
ਹੱਕ ਵਿੱਚ ਸਾਡੇ ਪਾਪੀ ਬੰਦਿਆਂ ਦੇ
ਅਪੜ ਰਹੀ ਅਰਸ਼ਾਂ ਵਿੱਚ
ਇੰਜ ਪਏ ਉੱਡਦੇ ਦੁਆ ਦੇ ਸ਼ਬਦ
ਜਿਵੇਂ ਕਿਸੇ ਚਸ਼ਮੇ ਦੀਆਂ ਧਾਰਾਂ
ਜਾ ਡਿੱਗਦੀਆਂ ਅੰਤ ਸਾਗਰ ਵਿੱਚ।

ਮੈਂ ਜਾਚਿਆ ਕਹਾਣੀ ਦੇ ਐਨ ਸ਼ੁਰੂ ਤੋਂ, ਕਿਸੇ ਕਾਰਨ ਕਰਕੇ "ਬਹੁਤ ਖ਼ੂਬ" ਬਹੁਤ ਈ ਪ੍ਰੇਸ਼ਾਨ ਜਿਹਾ ਸੀ। ਉਹ ਆਪਣੇ ਹੱਥ ਅੱਚਵੀ ਨਾਲ ਹਿਲਾਂਦਾ ਰਿਹਾ, ਉਹ ਆਪਣੀ ਐਨਕ ਲਾਹੁੰਦਾ ਤੇ ਲਾਉਂਦਾ ਰਿਹਾ, ਇਹਨੂੰ ਕਵਿਤਾ ਦੀ ਤਾਲ ਹਿਲਾਂਦਾ ਰਿਹਾ, ਸਿਰ ਮਾਰਦਾ ਰਿਹਾ, ਉਂਗਲਾਂ ਨਾਲ਼ ਅੱਖਾਂ ਨੂੰ ਦਬਾਂਦਾ ਰਿਹਾ ਤੇ ਆਪਣੇ ਮੱਥੇ ਤੇ ਗੱਲ੍ਹਾਂ ਤੋਂ ਧਾਰੀਂ ਵਹਿੰਦਾ ਮੁੜਕਾ ਪੂੰਝਦਾ ਰਿਹਾ। ਜੇ ਕੋਈ ਹਿਲਦਾ ਜਾਂ ਖੰਘਦਾ ਜਾਂ ਫ਼ਰਸ਼ ਨਾਲ਼ ਆਪਣਾ ਪੈਰ ਘਸਰਾਂਦਾ, ਉਹ ਬੇਸਬਰੀ ਨਾਲ਼ ਫੁਸਫੁਸਾਂਦਾ:

"ਸ਼!"

ਜਦੋਂ ਨਾਨੀ ਨੇ ਕਹਾਣੀ ਮੁਕਾਈ, ਉਹ ਆਪਣੀਆਂ ਬਾਹਾਂ, ਹਿਲਾਂਦਾ, ਧੜੱਮ ਦੇਣੇ ਛਾਲ ਮਾਰ ਕੇ ਖੜ੍ਹਾ ਹੋ ਗਿਆ, ਤੇ ਬਰੜਾਟ ਕਰਦਿਆਂ ਗੇੜੇ-ਦਾਉ ਤੁਰਨ ਲੱਗਾ:

"ਇਹ ਕਮਾਲ ਦੀ ਚੀਜ਼ ਏ! ਇਹ ਹਰ ਹਾਲਤ ਵਿੱਚ ਲਿਖੀ ਜਾਣੀ ਚਾਹੀਦੀ ਏ! ਕਿੰਨੀ ਬਹੁਤੀ ਸੱਚੀ ਏ ਇਹ..."

ਮੈਂ ਹੁਣ ਸਾਫ਼ ਤਰ੍ਹਾਂ ਵੇਖ ਸਕਦਾ ਸਾਂ ਕਿ ਉਹ ਰੋ ਰਿਹਾ ਸੀ: ਉਹਦੀਆਂ ਅੱਖਾਂ ਹੰਝੂਆਂ ਨਾਲ਼ ਭਰੀਆਂ ਹੋਈਆਂ ਸਨ ਜਿਹੜੇ ਉਤਾਂਹ ਉੱਛਲਦੇ ਤੇ ਉਹਦੀਆਂ ਗੱਲ੍ਹਾਂ ਉੱਤੋਂ ਦੀ ਵਹਿ ਰਹੇ ਸਨ। ਇਹ ਗੱਲ ਅਜੀਬ ਤੇ ਬੜੀ ਦਿਲ-ਖੁੱਭਵੀਂ ਸੀ। ਉਹ ਰਸੋਈ ਵਿੱਚ ਚਾਰ-ਚੁਫ਼ੇਰੇ ਨੱਸਿਆ ਫਿਰਦਾ ਸੀ, ਆਪਣੀ ਐਨਕ ਨੂੰ ਲਾਉਣ ਦਾ ਯਤਨ ਕਰ ਰਿਹਾ ਸੀ, ਪਰ ਉਹ ਕੰਨਾਂ ਪਿੱਛੇ ਅੜਦੀ ਨਹੀਂ ਸੀ। ਚਾਚੇ ਪਿਉਤਰ ਨੇ ਕਹਿਕਹਾ ਮਾਰਿਆ, ਪਰ ਹੋਰ ਸਾਰੇ ਪਸ਼ੇਮਾਨੀ ਵਿੱਚ ਚੁੱਪ ਸਨ।

"ਚੰਗਾ, ਜਾਹ ਤੇ ਇਹਨੂੰ ਲਿਖ ਲੈ," ਕਾਹਲੀ ਨਾਲ਼ ਨਾਨੀ ਨੇ ਆਖਿਆ। "ਇਹਦੇ ਵਿੱਚ ਕੋਈ ਦੋਸ਼ ਨਹੀਂ। ਇਹਦੇ ਵਰਗੀਆਂ ਬੜੀਆਂ ਈ ਮੈਨੂੰ ਹੋਰ ਆਉਂਦੀਆਂ ਨੇ।"

"ਉਹ ਨਹੀਂ! ਬੱਸ ਇਹੋ ਇੱਕ! ਏਸ ਵਿੱਚ ਕੇਹੀ ਰੂਸੀ ਆਤਮਾ ਏ," ਜੋਸ਼ ਨਾਲ਼ ਕਿਰਾਏਦਾਰ ਚੀਕਿਆ। ਚਾਣਚੱਕ ਉਹ ਰਸੋਈ ਦੇ ਵਿਚਕਾਰ ਖਲੋ ਗਿਆ ਤੇ ਆਪਣਾ ਸੱਜਾ ਹੱਥ ਹਿਲਾਂਦਿਆਂ ਤੇ ਕੰਬਦੇ ਹੋਏ ਖੱਬੇ ਹੱਥ ਨਾਲ਼ ਆਪਣੀ ਐਨਕ ਫੜੀ, ਉੱਚੀ ਆਵਾਜ਼ ਵਿੱਚ ਬੋਲਣ ਲੱਗ ਪਿਆ। ਉਹ ਆਵਾਜ਼ ਉੱਚੀ ਕਰਦਿਆਂ ਤੇ ਧਰਤੀ ਉੱਤੇ ਪੈਰ ਮਾਰਦਿਆਂ ਆਪਣੇ ਸ਼ਬਦਾਂ ਉੱਤੇ ਜ਼ੋਰ ਦੇ ਕੇ, ਜੋਸ਼ ਨਾਲ਼ ਬੋਲਿਆ:

"ਆਪਣੀ ਜ਼ਮੀਰ ਨੂੰ ਕਿਸੇ ਹੋਰ ਨੂੰ ਸੌਂਪ ਦੇਣਾ ਕਿੰਨਾ ਗ਼ਲਤ ਏ, ਕਿੰਨਾ ਗ਼ਲਤ! " ਉਹਨੇ ਮੁੜ ਮੁੜ ਇਹ ਗੱਲ ਆਖੀ।

ਚਾਣਚੱਕ ਉਹਦੀ ਆਵਾਜ਼ ਰੁਕ ਗਈ, ਤੇ ਆਪਣੇ ਪਾਸੀਂ ਚਿਹਰਿਆਂ ਉੱਤੇ ਇੱਕ ਝਾਤ ਨਾਲ਼, ਆਪਣਾ ਸਿਰ ਸੁੱਟੀ ਉਹ ਚੁੱਪ-ਕੀਤਾ ਤੇ ਦੋਸ਼ੀਆਂ ਵਾਂਗ ਓਥੋਂ ਚਲਾ ਗਿਆ। ਸਾਰੇ ਜਣੇ ਪੋਲੇ ਪੋਲੇ ਹੱਸੇ ਤੇ ਉਨ੍ਹਾਂ ਬੇ-ਆਰਾਮੀ ਨਾਲ਼ ਇੱਕ ਦੂਜੇ ਵੱਲ ਤੱਕਿਆ। ਮੇਰੀ ਨਾਨੀ ਫੱਟੇ ਦੀ ਛਾਂ ਵਿੱਚ ਚਲੀ ਗਈ ਤੇ ਇੱਕ ਡੂੰਘਾ ਹਉਕਾ ਭਰਿਆ।

"ਇਹਨੂੰ ਕੀ ਹੋਇਐ ? ਇਹ ਕਾਸੇ ਪਿੱਛੇ ਬਾਉਲਾ ਹੋਇਆ ਹੋਇਐ ?" ਆਪਣਾ ਹੱਥ ਆਪਣੇ ਮੋਟੇ ਲਾਲ ਬੁੱਲ੍ਹਾਂ ਉੱਤੋਂ ਦੀ ਫੇਰਦਿਆਂ, ਪੀਤਰੋਵਨਾ ਨੇ ਪੁੱਛਿਆ।

"ਨਹੀਂ," ਚਾਚੇ ਪਿਉਤਰ ਨੇ ਜੁਆਬ ਦਿੱਤਾ। "ਇਹ ਬੱਸ ਇਹਦਾ ਸੁਭਾ ਈ ਏ।"

ਨਾਨੀ ਭੱਠੀ ਤੋਂ ਹੇਠ ਉੱਤਰ ਆਈ ਤੇ ਸਾਮੋਵਰ ਭਖਾਣ ਲੱਗ ਪਈ।

"ਭਲੇ ਲੋਕ ਸਾਰੇ ਈ ਇਹੋ ਜਿਹੇ ਹੁੰਦੇ ਨੇ—ਲਹਿਰੀ ਬੰਦੇ!" ਹੌਲੀ ਜਿਹੀ ਚਾਚੇ ਪਿਉਤਰ ਨੇ ਕਿਹਾ।

"ਇਹ ਗੱਲਾਂ ਛੜਾ ਹੋਣ ਕਰ ਕੇ ਨੇ," ਵਲੀ ਨੇ ਕਿਹਾ।

ਸਾਰੇ ਹੱਸੇ ਤੇ ਚਾਚੇ ਪਿਉਤਰ ਨੇ ਆਖਿਆ:

"ਉਹਨੂੰ ਰੋਂਦੇ ਨੂੰ ਵੇਖਿਐ ? ਜੇ ਕਿਸੇ ਨੂੰ ਦਾਲ ਖਾਣ ਦੀ ਵਾਦੀ ਹੋਵੇ ਤਾਂ ਉਹਨੂੰ ਪਲਾਅ ਕਿਵੇਂ ਪਚ ਸਕਦਾ ਹੈ।"

ਰਸੋਈ ਵਿੱਚ ਉਦਾਸ ਵਾਤਾਵਰਨ ਹੋ ਗਿਆ ਸੀ; ਇਕ ਉਦਾਸ ਵਰਾਨੀ ਮੇਰੇ ਦਿਲ ਵਿੱਚ ਚੁਭ ਰਹੀ ਸੀ। "ਬਹੁਤ ਖ਼ੂਬ" ਨੇ ਮੈਨੂੰ ਬਹੁਤਾ ਈ ਹੈਰਾਨ-ਪ੍ਰੇਸ਼ਾਨ ਕਰ ਦਿੱਤਾ ਸੀ ਤੇ ਮੈਨੂੰ ਉਹਦੇ ਉੱਤੇ ਤਰਸ ਆ ਰਿਹਾ ਸੀ। ਮੈਂ ਉਹਦੀਆਂ ਛਲਕਦੀਆਂ ਅੱਖਾਂ ਦਾ ਖ਼ਿਆਲ ਆਪਣੇ ਅੰਦਰੋਂ ਕੱਢ ਨਹੀਂ ਸਾਂ ਸਕਦਾ।

ਉਹ ਰਾਤੀਂ ਘਰੋਂ ਅਲੋਪ ਰਿਹਾ ਤੇ ਅਗਲੇ ਦਿਨ ਦੁਪਹਿਰ ਦੀ ਰੋਟੀ ਵੇਲੇ ਪਰਤਿਆ। ਉਹ ਦੁੱਖ-ਭੰਨਿਆ, ਪਸ਼ੇਮਾਨ ਤੇ ਬੁਰੀ ਤਰ੍ਹਾਂ ਮਧੋਲਿਆ ਦਿਸਦਾ ਸੀ।

"ਮੈਂ ਕੱਲ੍ਹ ਬੇਥ੍ਹਵੀਆਂ ਮਾਰੀਆਂ," ਉਸ ਮੇਰੀ ਨਾਨੀ ਨੂੰ ਕਿਸੇ ਛੋਟੇ ਜਿਹੇ ਕਸੂਰਵਾਰ ਬੱਚੇ ਵਾਂਗ ਕਿਹਾ, "ਤੁਸੀਂ ਖ਼ਫ਼ਾ ਓ ?"

"ਮੈਂ ਖ਼ਫ਼ਾ ਕਿਉਂ ਹੋਣਾ ਸੀ ?"

"ਮੇਰੇ ਉਸ ਤਰ੍ਹਾਂ ਬੋਲਣ ਕਰਕੇ।"

"ਤੂੰ ਕਿਸੇ ਨੂੰ ਦੁੱਖ ਨਹੀਂ ਪੁਚਾਇਆ।"

ਮੈਂ ਮਹਿਸੂਸ ਕੀਤਾ ਕਿ ਨਾਨੀ ਉਹਦਾ ਡਰ ਖਾਂਦੀ ਸੀ। ਉਸ ਉਹਦੇ ਵੱਲ ਨਹੀਂ ਸੀ ਤੱਕਿਆ ਤੇ ਏਨੀ ਨਰਮੀ ਨਾਲ਼ ਬੋਲੀ ਸੀ ਕਿ ਉਹ ਸਧਾਰਨ ਨਹੀਂ ਸੀ ਜਾਪਦਾ।

ਉਹ ਉਹਦੇ ਕੋਲ ਗਿਆ ਤੇ ਅਤਿਅੰਤ ਸਾਦਗੀ ਨਾਲ਼ ਬੋਲਿਆ :

"ਤੁਸੀਂ ਜਾਣਦੇ ਓ ਮੈਂ ਬਿਲਕੁਲ ਕੱਲ-ਮੁਕੱਲਾ ਹਾਂ। ਮੇਰਾ ਏਸ ਦੁਨੀਆਂ ਵਿੱਚ ਕੋਈ ਵੀ ਨਹੀਂ। ਤੇ ਜਦੋਂ ਇੱਕ ਬੰਦਾ ਸਦਾ ਇੰਜ ਚੁੱਪ ਰਹਿੰਦੈ, ਤਾਂ ਇੱਕ ਘੜੀ ਅਜਿਹੀ ਵੀ ਆਉਂਦੀ ਏ ਜਦੋਂ ਉਹਦੀ ਆਤਮਾ ਸੱਭੇ ਜ਼ੰਜ਼ੀਰਾਂ ਤੋੜ ਸੁਤੰਤਰ ਹੋ ਜਾਂਦੀ ਹੈ। ਫੇਰ ਤਾਂ ਉਹ ਚਟਾਨਾਂ ਤੇ ਰੁੱਖਾਂ ਨਾਲ ਵੀ ਗੱਲਾਂ ਕਰਨ ਲਈ ਤਿਆਰ ਹੋ ਜਾਂਦੀ ਐ......"

"ਤੂੰ ਵਿਆਹ ਕਿਉਂ ਨਹੀਂ ਕਰਾ ਲੈਂਦਾ ?" ਉਸ ਕੋਲੋਂ ਪਰੇ ਖਿਸਕਦਿਆਂ ਮੇਰੀ ਨਾਨੀ ਨੇ ਪੁੱਛਿਆ।

"ਆਹ !" ਉਸ ਬਾਂਹ ਦੇ ਹੁਲਾਰੇ ਨਾਲ਼ ਕਿਹਾ ਤੇ ਮੂੰਹ-ਮੱਥਾ ਵੱਟੀ ਬਾਹਰ ਚਲਾ ਗਿਆ।

ਮੇਰੀ ਨਾਨੀ ਉਹਨੂੰ ਜਾਂਦਿਆਂ ਤੱਕਦੀ ਰਹੀ ਤੇ ਫੇਰ ਇੱਕ ਨਸਵਾਰ ਦੀ ਚੂੰਢੀ ਲੈ ਕੇ ਮੇਰੇ ਵੱਲ ਭਵੀਂ।

"ਇਹਦੇ ਮਗਰ ਮਗਰ ਨਾ ਫਿਰਿਆ ਕਰ," ਉਸ ਮੂੰਹ-ਵੱਟਦਿਆਂ ਕਿਹਾ। "ਕੀ ਪਤਾ, ਇਹ ਕੇਹਾ ਬੰਦੈ।"

ਪਰ ਮੈਂ ਉਸ ਵੱਲ ਖਿੱਚਿਆ ਗਿਆ ਸਾਂ।

ਮੈਂ ਉਹਦੇ ਚਿਹਰੇ ਉੱਤੇ ਆਈ ਉਹ ਤਬਦੀਲੀ ਜਾਚੀ ਸੀ ਜਿਹੜੀ ਓਦੋਂ ਆਈ ਜਦੋਂ ਉਸ ਕਿਹਾ ਸੀ, "ਮੈਂ ਬਿਲਕੁਲ ਇਕੱਲਾ ਹਾਂ।" ਇਨ੍ਹਾਂ ਸ਼ਬਦਾਂ ਵਿੱਚ ਕੁੱਝ ਸਮਝ ਪੈਣ

ਵਾਲਾ ਸੀ, ਜਿਸ ਮੇਰੇ ਦਿਲ ਨੂੰ ਟੁੰਬਿਆ ਤੇ ਮੈਂ ਉਹਨੂੰ ਲੱਭਣ ਲਈ ਚਲਾ ਗਿਆ।

ਮੈਂ ਖਿੜਕੀ ਵਿੱਚੋਂ ਉਹਦੇ ਕਮਰੇ ਅੰਦਰ ਝਾਕਿਆ ਇਹ ਖ਼ਾਲੀ ਸੀ ਤੇ ਅਜੀਬ ਤੇ ਫ਼ਜ਼ੂਲ ਚੀਜ਼ਾਂ ਨਾਲ਼ ਅੱਟਿਆ ਪਿਆ ਸੀ – ਆਪਣੇ ਮਾਲਕ ਵਰਗੀਆਂ ਈ ਅਜੀਬ ਤੇ ਫ਼ਜ਼ੂਲ ਚੀਜ਼ਾਂ ਨਾਲ਼। ਮੈਂ ਬਾਗ਼ ਵਿੱਚ ਚਲਾ ਗਿਆ ਤੇ ਵੇਖਿਆ ਕਿ ਉਹ ਆਪਣੀਆਂ ਕੂਹਣੀਆਂ ਗੋਡਿਆਂ ਉੱਤੇ ਰੱਖੀ ਤੇ ਗਿੱਚੀ ਨੂੰ ਹੱਥਾਂ ਦੀ ਕੰਘੀ ਪਾਈ, ਦੂਹਰਾ ਹੋਇਆ, ਇੱਕ ਟੋਏ ਵਿੱਚ, ਝੁਲਸੇ ਹੋਏ ਸ਼ਤੀਰ ਉੱਤੇ ਬੈਠਾ ਸੀ। ਸ਼ਤੀਰ ਘੱਟੇ ਨਾਲ਼ ਭਰਿਆ ਪਿਆ ਸੀ ਤੇ ਉਹਦਾ ਇੱਕ ਸਿਰਾ ਬਿੱਛੂ-ਬੂਟੀ ਤੇ ਕੋਹੜ-ਬੂਟੀ ਤੇ ਥੋਹਰ ਦੇ ਉੱਤੋਂ ਦੀ ਉਤਾਂਹ ਹਵਾ ਵਿੱਚ ਉੱਠਿਆ ਹੋਇਆ ਸੀ। ਉਹਦੇ ਲਈ ਓਥੇ ਬੈਠਣਾ ਸੱਚੀ-ਮੁੱਚੀਂ ਬੜੀ ਬੇਅਰਾਮੀ ਵਾਲੀ ਗੱਲ ਸੀ ਤੇ ਇਹ ਮਹਿਸੂਸ ਕੇ ਮੈਂ ਹੋਰ ਵਧੇਰੇ ਉਹਦੇ ਵੱਲ ਖਿੱਚਿਆ ਗਿਆ।

ਉੱਲੂ ਦੀਆਂ ਲੁਕਵੀਆਂ ਅੱਖਾਂ ਵਾਂਗ ਕੁੱਝ ਚਿਰ ਤਾਂ ਉਹ ਬੈਠਾ, ਮੇਰੇ ਕੋਲੋਂ ਦੀ ਨਿਗਾਹ ਟਿਕਾ ਕੇ ਝਾਕਦਾ ਰਿਹਾ, ਪਰ ਚਾਣਚੱਕ ਈ ਉਸ ਕੁੱਝ ਜਿੱਚੀ ਜਿਹੀ ਨਾਲ਼ ਮੈਨੂੰ ਪੁੱਛਿਆ:

"ਮੈਨੂੰ ਸੱਦਣ ਆਇਐਂ ?"

"ਨਹੀਂ।"

"ਹੋਰ ਕਾਹਦੇ ਲਈ ?"

"ਕਿਸੇ ਖ਼ਾਸ ਕੰਮ ਨਹੀਂ।"

ਉਸ ਆਪਣੀ ਐਨਕ ਲਾਹੀ ਤੇ ਇੱਕ ਕਾਲੇ ਤੇ ਲਾਲ ਧੱਬਿਆਂ ਵਾਲੇ ਰੁਮਾਲ ਨਾਲ਼ ਪੂੰਝੀ।

"ਚੰਗਾ, ਹੇਠ ਲਹਿ ਪੈ।"

ਜਦੋਂ ਮੈਂ ਉਹਦੇ ਨਾਲ਼ ਆ ਕੇ ਬਹਿ ਗਿਆ ਤਾਂ ਉਸ ਮੈਨੂੰ ਘੁਟਵੀਂ ਜੱਫੀ ਪਾ ਲਈ।

"ਏਥੇ ਬੈਠ। ਆਪਾਂ ਬੱਸ ਸਿਰਫ਼ ਬੈਠੇ ਈ ਰਹਾਂਗੇ, ਬੋਲਣਾ ਕੁੱਝ ਨਹੀਂ, ਠੀਕ ਏ ਨਾ ? ਏਸ ਤਰ੍ਹਾਂ.....ਤੂੰ ਜ਼ਿੰਦੀ ਮੁੰਡਾ ਏਂ ਨਾ ?"

"ਹਾਂ।"

"ਬਹੁਤ ਖ਼ੂਬ।"

ਅਸੀਂ ਬੜਾ ਚਿਰ ਓਥੇ ਅਬੋਲ ਬੈਠੇ ਰਹੇ ਇਹ ਇੱਕ ਸੰਗਾਊ, ਸ਼ਾਂਤ ਆਥਣ ਸੀ, ਹਿੰਦੁਸਤਾਨੀ ਹੁਨਾਲੇ ਦੀਆਂ ਉਨ੍ਹਾਂ ਆਥਣਾਂ ਵਰਗੀ ਇੱਕ ਆਥਣ, ਜਦੋਂ ਫੁੱਲ ਤੁਹਾਡੇ ਵਿੰਹਦਿਆਂ ਵਿੰਹਦਿਆਂ ਕੁਮਲਾ ਤੇ ਮੁਰਝਾ ਜਾਂਦੇ ਨੇ; ਜਦੋਂ ਧਰਤੀ ਹੁਨਾਲੇ ਦੀਆਂ ਰਸੀਆਂ ਹੋਈਆਂ ਖ਼ੁਸ਼ਬੋਆਂ ਆਪਣੇ ਅੰਦਰ ਸਮਾ ਲੈਂਦੀ ਹੈ ਤੇ ਸਿਰਫ਼ ਸਲ੍ਹਾਬੇ ਦੀ ਗਿਜਾਗਿਜਾ ਮੁਸ਼ਕ ਈ ਇਸ ਵਿੱਚੋਂ ਸਿੰਮਦੀ ਹੈ; ਜਦੋਂ ਹਵਾ ਹੈਰਾਨ ਕਰਨ ਵਾਲੀ ਹੱਦ ਤਾਈਂ ਪਾਰ-ਦਰਸ਼ੀ ਹੁੰਦੀ ਹੈ, ਤੇ ਗੁਲਾਬੀ ਅਕਾਸ਼ ਉੱਤੇ ਗ਼ੋਤੇ ਮਾਰ ਮਾਰ ਉੱਡਦੇ ਕਾਂ ਭਾਰੂ ਵਿਚਾਰਾਂ ਨੂੰ ਉਕਸਾਂਦੇ ਹਨ। ਹਰੇਕ ਸ਼ੈ ਚੁੱਪ-ਕੀਤੀ ਤੇ ਗੁੰਗੀ ਹੋਈ ਹੋਈ ਸੀ, ਏਸ ਲਈ ਨਿੱਕੀ ਤੋਂ ਨਿੱਕੀ ਆਵਾਜ਼ ਵੀ—ਕਿਸੇ ਪੰਛੀ ਦੇ ਖੰਭ ਦੀ ਸਰਸਰਾਹਟ, ਡਿੱਗਦੇ ਪੱਤੇ ਦਾ ਖੜਾਕ—ਏਨਾ ਵਧੇਰੇ ਸੁਣਦਾ ਸੀ ਕਿ

ਬੰਦਾ ਅਭੜਵਾਹੇ ਆਸੇ-ਪਾਸੇ ਝਾਕਦਾ, ਪਰ ਮੁੜ ਓਵੇਂ ਚੁੱਪ ਦੇ ਸਾਗਰ ਵਿੱਚ ਗੁਆਚ ਜਾਂਦਾ।

ਅਜਿਹੇ ਪਲ ਅਜਿਹੇ ਖ਼ਿਆਲਾਂ ਨੂੰ ਉਭਾਰਦੇ ਹਨ ਜਿਹੜੇ ਖ਼ਾਸ ਕਰ ਕੇ ਖ਼ਾਲਸ ਪਰ, ਮੱਕੜੀ ਦੇ ਜਾਲੇ ਵਾਂਗ ਨਾਜ਼ੁਕ ਤੇ ਪਾਰ-ਦਰਸ਼ੀ ਹੁੰਦੇ ਹਨ, ਸ਼ਬਦਾਂ ਦੀ ਪਕੜ ਦੇ ਵੱਸੋਂ ਬਾਹਰੇ। ਇਹ ਆਤਮਾ ਨੂੰ ਉਦਾਸੀ ਨਾਲ਼ ਪੀਲੀ ਪਾਂਦਿਆਂ, ਜਾਂ ਇਹਨੂੰ ਲਾਡ ਲਡਾਂਦਿਆਂ, ਔਖ ਦਿੰਦਿਆਂ, ਇਹਨੂੰ ਉਬਾਲੇ ਦੇ ਕੇ ਤੇ ਲਿਸ਼ਕਾ ਕੇ ਇਹਦੀਆਂ ਪੱਕੀਆਂ ਰੂਪ-ਰੇਖਾਂ ਉਘਾੜਣ ਦਾ ਕਾਰਨ ਬਣਦਿਆਂ, ਟੁੱਟਦੇ ਤਾਰਿਆਂ ਵਾਂਗ ਲਿਸ਼ਕ ਮਾਰਦੇ ਤੇ ਕੁਮਲਾ ਜਾਂਦੇ ਹਨ। ਅਜਿਹੇ ਪਲਾਂ ਵਿੱਚ ਚਰਿੱਤਰ ਬਣਦਾ ਹੈ।

ਆਪਣੇ ਸਾਥੀ ਦੇ ਨਿੱਘੇ ਸਰੀਰ ਦੇ ਨਾਲ਼ ਜੁੜ ਕੇ ਬੈਠਿਆਂ, ਉਹਦੇ ਨਾਲ਼ ਮੈਂ ਸਿਉ ਦੀਆਂ ਟਾਹਣਾਂ ਦੀ ਕਾਲੀ ਜ਼ਰ-ਦੋਜ਼ੀ ਵਿੱਚੋਂ ਦੀ ਝਾਕਿਆ ਤੇ ਗਾਉਣ ਵਾਲੀਆਂ ਚਿੜੀਆਂ ਨੂੰ, ਨਿੱਖਰੇ ਆਕਾਸ਼ ਵਿੱਚ ਡਾਰਾਂ ਬਣਾਂਦਿਆਂ ਤੱਕਿਆ, ਸੋਨ-ਚਿੜੀਆਂ ਨੂੰ ਸੁਆਦੀ ਬੀਆਂ ਦੀ ਭਾਲ ਵਿੱਚ ਗੋਂਗਲੂਆਂ ਦਿਆਂ ਸੁੱਕਿਆਂ ਬੂੰਡਿਆਂ ਉੱਤੇ ਠੁੰਗਾਂ ਮਾਰਦਿਆਂ ਵੇਖਿਆ, ਖੇਤਾਂ ਉੱਤੋਂ ਦੀ ਲੰਘਦੇ ਤੇਜ਼ ਲਿਸ਼ਕਦੀਆਂ ਕੰਨੀਆਂ ਵਾਲੇ ਪਾਟੇ ਹੋਏ ਭੂਸਲੇ ਬੱਦਲ ਤੇ ਉਨ੍ਹਾਂ ਹੇਠਾਂ, ਗਿਰਜੇ ਵਿੱਚ ਆਪਣੇ ਆਲ੍ਹਣਿਆਂ ਵੱਲ ਧਾਈ ਜਾਂਦੇ ਕਾਂ ਵੇਖੇ। ਇਹ ਸਭ ਕੁੱਝ ਚੰਗਾ ਤੇ ਅਸਾਧਾਰਨ ਹੱਦ ਤੀਕ ਮਨ 'ਤੇ ਛਾ ਜਾਣ ਵਾਲਾ ਸੀ।

ਕਦੇ ਕਦੇ ਮੇਰਾ ਸਾਥੀ ਇੱਕ ਡੂੰਘਾ ਹਉਕਾ ਲੈਂਦਾ ਤੇ ਟੀਕਾ-ਟਿੱਪਣੀ ਕਰਦਾ:

"ਵਧੀਆ, ਕਿਉਂ ਇਹ ਵਧੀਆ ਨਹੀਂ, ਭਰਾ ? ਹੂੰ ! ਪਰ ਕੁੱਝ ਸਲ੍ਹਾਬਾ ਨਹੀਂ ? ਤੂੰ ਠਰ ਨਹੀਂ ਗਿਐਂ ?"

ਜਦੋਂ ਅੰਬਰ ਕਾਲਾ ਹੋ ਗਿਆ ਤੇ ਹਰੇਕ ਸ਼ੈ ਰਾਤ ਦੀ ਬੁੱਕਲ ਵਿੱਚ ਲੁਕ ਗਈ, ਉਸ ਕਿਹਾ:

"ਹਲਾ, ਮੇਰਾ ਖ਼ਿਆਲ ਏ, ਏਨਾ ਬਹੁਤ ਏ। ਆ ਚੱਲੀਏ......"

ਜਦੋਂ ਅਸੀਂ ਬਾਗ਼ ਦੇ ਫ਼ਾਟਕ ਉੱਤੇ ਪੁੱਜੇ ਉਹ ਖਲੋ ਗਿਆ।

"ਤੇਰੀ ਨਾਨੀ ਅਣੋਖੀ ਤੀਵੀਂ ਏਂ," ਉਸ ਕਿਹਾ। "ਆਹ, ਕੇਹੀ ਦੁਨੀਆਂ !"

ਫੇਰ ਉਸ ਅੱਖਾਂ ਮੀਟੀਆਂ ਤੇ ਮੁਸਕ੍ਰਾਂਦਿਆਂ, ਤੇ ਬਹੁਤ ਈ ਕੋਮਲਤਾ ਤੇ ਵੱਖਰੇ ਢੰਗ ਨਾਲ਼ ਦੁਹਰਾਇਆ:

ਤੇ ਏਹੋ ਓਸ ਮਨੁੱਖ ਦੀ ਸਜ਼ਾ ਹੋਣੀ ਚਾਹੀਦੀ ਹੈ
ਜੀਹਨੇ ਬਦੀ ਵੱਲ ਕੰਨ ਧਰਿਆ ਹੋਵੇ,
ਜੀਹਨੇ ਦੂਜਿਆਂ ਦੇ ਕਹਿਣ 'ਤੇ ਆਪਣਾ ਜ਼ਮੀਰ ਵੇਚਿਆ ਹੋਵੇ।

"ਇਹ ਯਾਦ ਰੱਖੀਂ, ਭਰਾਵਾ !" ਉਸ ਮੈਨੂੰ ਸਾਹਮਣੇ ਵੱਲ ਧੱਕਦਿਆਂ ਤਾੜਨਾ ਕੀਤੀ। "ਤੂੰ ਲਿਖ ਸਕਦੈਂ ?"

"ਨਹੀਂ।"

"ਸਿੱਖ ਲੈ। ਤੇ ਜਦੋਂ ਸਿੱਖ ਲਏਂ, ਜੋ ਕੁੱਝ ਤੇਰੀ ਨਾਨੀ ਸੁਣਾਂਦੀ ਏ ਉਹ ਲਿਖ

ਲਈਂ, ਇਹ ਬਹੁਤ ਜ਼ਰੂਰੀ ਏ।"

ਉਸ ਪਿੱਛੋਂ ਅਸੀਂ ਬੇਲੀ ਬਣ ਗਏ ਉਸ ਦਿਨ ਪਿੱਛੋਂ ਮੈਂ, ਜਦੋਂ ਵੀ ਮੇਰੀ ਇੱਛਾ ਹੁੰਦੀ ਓਦੋਂ ਈ "ਬਹੁਤ ਖ਼ੂਬ" ਕੋਲ ਜਾਣ ਲੱਗ ਪਿਆ। ਮੈਂ ਲੀਰਾਂ-ਪਚੀਰਾਂ ਨਾਲ਼ ਭਰੇ ਬਕਸੇ ਉੱਤੇ ਬੈਠ ਜਾਂਦਾ ਤੇ ਜਦੋਂ ਉਹ ਸਿੱਕੇ ਨੂੰ ਸੋਧਦਾ ਜਾਂ ਤਾਂਬੇ ਨੂੰ ਗਰਮ ਕਰ ਰਿਹਾ ਹੁੰਦਾ, ਮੈਂ ਉਹਨੂੰ ਬਿਨਾਂ ਤੰਗ ਕੀਤਿਆਂ ਵੇਖਦਾ ਰਹਿੰਦਾ; ਜਦੋਂ ਇਹ ਢਲ ਜਾਂਦਾ ਉਹ ਇੱਕ ਵਧੀਆ ਹੱਥੀ ਵਾਲੀ ਆਹਰਨ ਉੱਤੇ ਰੱਖ ਕੇ, ਪੱਤਰੇ ਘੜਦਾ ਤੇ ਇੱਕ ਖੁਰਦਰੇ, ਰੇਗਮਾਲ, ਤੇ ਕਈ ਤਰ੍ਹਾਂ ਦੀਆਂ ਰੇਤੀਆਂ ਨਾਲ਼, ਜਿਨ੍ਹਾਂ ਵਿੱਚੋਂ ਇੱਕ ਤਾਂ ਵਾਲ ਵਰਗੀ ਬਰੀਕ ਸੀ, ਉਨ੍ਹਾਂ ਦੀ ਰਗੜ-ਰਗੜਾਈ ਕਰਦਾ ਰਹਿੰਦਾ। ਉਹ ਹਰੇਕ ਸ਼ੈ ਨੂੰ ਇੱਕ ਤਾਂਬੇ ਦੀ ਬੜੀ ਵਧੀਆ ਤੱਕੜੀ ਵਿੱਚ ਤੋਲਦਾ। ਉਹ ਕਈ ਤਰ੍ਹਾਂ ਦੇ ਪਾਣੀ-ਧਾਣੀ, ਚੀਨੀ ਦੇ ਨਿੱਗਰ ਭਾਂਡਿਆਂ ਵਿੱਚ ਮਿਲਾਂਦਾ, ਜਿਸ ਨਾਲ਼ ਕਮਰਾ ਤੇਜ਼ਾਬੀ ਮੁਸ਼ਕ ਨਾਲ਼ ਭਰ ਜਾਂਦਾ। ਜਦੋਂ ਉਹ ਮੋਟੀ ਕਿਤਾਬ ਵਿੱਚ ਨੀਝ ਲਾ ਕੇ ਵੇਂਹਦਾ ਤਾਂ ਮੱਥਾ ਇਕੱਠਾ ਕਰ ਲੈਂਦਾ, ਬੁੜਬੁੜਾਂਦਾ ਤੇ ਆਪਣੇ ਲਾਲ ਬੁੱਲ੍ਹ ਟੁੱਕਦਾ, ਜਾਂ ਹੌਲੀ ਜਿਹੀ ਹਉਕਾ ਭਰਦਾ:

"ਆਹ, ਸ਼ੇਰੋਨ ਦੇ ਗੁਲਾਬ......"

"ਤੂੰ ਕੀ ਬਣਾਈ ਜਾਨੈਂ ?"

"ਇੱਕ ਖ਼ਾਸ ਚੀਜ਼, ਭਰਾਵਾ......."

"ਕਿਹੜੀ ਚੀਜ਼ ?"

"ਤੈਨੂੰ ਪਤੈ, ਮੈਨੂੰ ਪਤਾ ਨਹੀਂ ਲੱਗਦਾ ਕਿ ਤੈਨੂੰ ਕਿੰਜ ਦੱਸਾਂ ਕਿ ਤੈਨੂੰ ਸਮਝ ਪੈ ਜਾਏ....."

"ਨਾਨਾ ਕਹਿੰਦੈ ਸ਼ੈਦ ਤੂੰ ਜਾਅਲੀ ਪੈਸੇ-ਟਕੇ ਬਣਾਨੈਂ।"

"ਨਾਨਾ ? ਹੂੰ ! ਇਹ ਨਿਰੀ ਮੂਰਖ਼ਤੈ। ਭਰਾਵਾ, ਪੈਸਾ-ਟਕਾ ਕੋਈ ਅਜਿਹੀ ਸ਼ੈ ਨਹੀਂ ਜਿਸ ਪਿੱਛੇ ਮੱਥਾ ਮਾਰਿਆ ਜਾਏ।"

"ਪਰ, ਕੀ ਤੂੰ ਪੈਸੇ ਬਿਨਾਂ ਰੋਟੀ ਖ਼ਰੀਦ ਸਕਦੈਂ ?"

"ਇਹ ਠੀਕ ਏ, ਇਹਦੇ ਬਿਨਾਂ ਰੋਟੀ ਨਹੀਂ ਖ਼ਰੀਦੀ ਜਾ ਸਕਦੀ।"

"ਅੱਛਾ ਤੇ ਮਾਸ...."

"ਮਾਸ ਵੀ ਨਹੀਂ।"

ਉਹ ਖ਼ਾਮੋਸ਼ ਜਿਹੇ ਢੰਗ ਨਾਲ਼ ਹੱਸਿਆ ਜੋ ਮੈਨੂੰ ਮਨਮੋਹਣਾ ਲੱਗਾ, ਤੇ ਮੇਰੇ ਕੰਨ ਦੇ ਪਿਛਲੇ ਪਾਸੇ ਹੱਥ ਘਸਾਣ ਲੱਗ ਪਿਆ ਜਿਵੇਂ ਕਿਤੇ ਮੈਂ ਕੋਈ ਬਲੂੰਗੜਾ ਹੋਵਾਂ।

"ਮੈਂ ਤੇਰੇ ਨਾਲ਼ ਨਹੀਂ ਪੁੱਗ ਸਕਦਾ ਭਰਾਵਾ," ਉਸ ਕਿਹਾ। "ਤੂੰ ਮੈਨੂੰ ਹਰੇਕ ਵਾਰੀ ਗੁੱਠੇ ਲਾ ਛੱਡਦੈਂ। ਏਸ ਲਈ ਆਪਾਂ ਹੋਰ ਗੱਲਾਂ ਨਾ ਕਰੀਏ।"

ਕਦੇ ਕਦੇ ਉਹ ਕੰਮ ਛੱਡ ਕੇ, ਖਿੜਕੀ ਵਿੱਚ ਮੇਰੇ ਕੋਲ ਆ ਬਹਿੰਦਾ ਜਿੱਥੇ ਅਸੀਂ ਪੱਤੇ ਝਾੜਦੇ ਸਿਉ ਦੇ ਰੁੱਖਾਂ ਨੂੰ ਜਾਂ ਛੱਤਾਂ ਉੱਤੇ ਘਾਹ-ਬੂਟੀਆਂ ਨਾਲ਼ ਭਰੇ ਵਿਹੜੇ ਵਿੱਚ ਪੈਂਦੇ ਮੀਂਹ ਨੂੰ ਵੇਂਹਦੇ ਰਹਿੰਦੇ। "ਬਹੁਤ ਖ਼ੂਬ" ਬਹੁਤ ਘੱਟ ਬੋਲਦਾ ਸੀ, ਪਰ ਜੋ ਕੁੱਝ ਕਹਿੰਦਾ ਉਹ

ਪਤੇ ਦੀ ਗੱਲ ਹੁੰਦੀ। ਆਮ ਬਹੁਤਾ ਉਹ ਮੈਨੂੰ ਹੁੱਜ ਲਾ ਕੇ ਜਾਂ ਅੱਖ ਦੀ ਇੱਕ ਝਪਕ ਤੇ ਝਾਤੀ ਨਾਲ਼ ਮੇਰਾ ਧਿਆਨ ਉਸ ਸ਼ੈ ਵੱਲ ਦਿਵਾਂਦਾ ਜੋ ਉਹ ਮੈਨੂੰ ਵਿਖਾਣਾ ਚਾਹੁੰਦਾ ਹੁੰਦਾ।

ਸਾਡੇ ਵਿਹੜੇ ਵਿੱਚ ਮੈਨੂੰ ਕੁੱਝ ਧਿਆਨ ਦੇਣ ਯੋਗ ਨਹੀਂ ਸੀ ਦਿਸਦਾ, ਪਰ ਉਨ੍ਹਾਂ ਹੁੱਜਾਂ ਤੇ ਉਹਦੇ ਕਦੇ ਕਦਾਈਂ ਬੋਲੇ ਸ਼ਬਦਾਂ ਨਾਲ਼ ਜੋ ਕੁੱਝ ਵੀ ਮੈਂ ਵੇਂਹਦਾ ਉਹ ਖ਼ਾਸ ਅਰਥ-ਭਰਪੂਰ ਬਣ ਜਾਂਦਾ ਤੇ ਮੇਰੀ ਯਾਦ ਵਿੱਚ ਉੱਕਰਿਆ ਜਾਂਦਾ। ਇੱਕ ਬਿੱਲੀ ਵਿਹੜੇ ਵਿੱਚੋਂ ਦੀ ਨੱਸੀ ਜਾਂਦੀ ਸੀ, ਇੱਕ ਗੰਧਲੇ ਪਾਣੀ ਦੇ ਟੋਏ ਕੋਲ ਖਲੋ ਗਈ ਤੇ ਉਸ ਆਪਣਾ ਪੰਜਾ ਇੰਜ ਚੁੱਕਿਆ ਜਿਵੇਂ ਆਪਣੇ ਪਰਛਾਵੇਂ ਨੂੰ ਮਾਰਨ ਲੱਗੀ ਹੋਵੇ।

"ਬਿੱਲੀ ਹੰਕਾਰੀ ਤੇ ਸ਼ੱਕੀ ਹੁੰਦੀ ਐ," ਕੋਮਲ ਜਿਹੀ ਆਵਾਜ਼ ਵਿੱਚ "ਬਹੁਤ ਖ਼ੂਬ" ਨੇ ਕਿਹਾ।

ਇੱਕ ਰੱਤਾ ਸੁਨਹਿਰੀ ਕੁੱਕੜ ਮੇਮਾਈ ਵਾੜ ਉੱਤੋਂ ਦੀ ਉੱਡਿਆ, ਆਪਣੇ ਖੰਭ ਫੜਫੜਾਏ, ਤੇ ਤਕਰੀਬਨ ਆਪਣਾ ਸਾਂਵਾਂਪਣ ਗੁਆ ਬੈਠਾ, ਘਬਰਾ ਗਿਆ ਤੇ ਧੌਣ ਅਕੜਾਂਦਿਆਂ ਗ਼ੁੱਸੇ ਨਾਲ਼ ਕੁੜਕੁੜ ਕਰਨ ਲੱਗ ਪਿਆ।

"ਵੇਖੋ, ਆਪਣੇ ਆਪ ਨੂੰ ਮਹਾਨਤਾ ਵਾਲਾ ਪਿਆ ਸਮਝਦੈ, ਜਰਨੈਲ ਜੁ ਹੋਇਆ। ਪਰ ਇਹਨੂੰ ਬਹੁਤੀ ਅਕਲ ਨਹੀਂ ਮਿਲੀ।"

ਬੇਡੌਲ ਵਲੀ, ਬੁੱਢ ਘੋੜੇ ਵਾਂਗ ਚਿੱਕੜ ਵਿੱਚੋਂ ਦੀ ਤੁਰਦਾ, ਅਸਮਾਨ ਵੱਲ ਭੈਂਗ ਮਾਰਨ ਲਈ ਆਪਣਾ ਚੌੜਾ, ਫੁੱਲਿਆ ਚਿਹਰਾ ਉਤਾਂਹ ਚੁੱਕੀ ਜਾਂਦਾ ਸੀ; ਪਤਝੜੀ ਸੂਰਜ ਦੀ ਇੱਕ ਪੀਲੀ ਕਿਰਨ ਉਹਦੀ ਛਾਤੀ ਉੱਤੇ ਪੈਂਦੀ ਸੀ ਤੇ ਉਹਦੀ ਜਾਕਟ ਦੇ ਬਟਨਾਂ ਨੂੰ ਦਗਾ ਰਹੀ ਸੀ। ਤਾਤਾਰ ਰੁਕਿਆ ਤੇ ਉਸ ਉਨ੍ਹਾਂ ਨੂੰ ਆਪਣੀਆਂ ਨਹੁੰਦਰਾਂ ਵਾਂਗ ਮੁੜੀਆਂ ਉਂਗਲਾਂ ਨਾਲ਼ ਟੋਹਿਆ।

"ਜਿਵੇਂ ਕਿਤੇ ਆਪਣੀ ਛਾਤੀ ਉੱਚੇ ਤਮਗ਼ਾ ਈ ਲਾ ਕੇ ਲਿਆਇਐ।"

ਬੜੀ ਛੇਤੀ ਮੈਂ ਵੇਖਿਆ ਕਿ "ਬਹੁਤ ਖ਼ੂਬ" ਨਾਲ਼ ਮੇਰੇ ਸਬੰਧ ਬੜੇ ਈ ਗੂਹੜੇ ਹੋ ਗਏ ਸਨ। ਉਹ ਮੇਰੀਆਂ ਸਾਰੀਆਂ ਖ਼ੁਸ਼ੀਆਂ ਤੇ ਗਮੀਆਂ ਵਿੱਚ ਸ਼ਾਮਲ ਹੋ ਗਿਆ ਸੀ। ਭਾਵੇਂ ਆਪ ਉਹ ਸੁਭਾ ਤੋਂ ਈ ਖ਼ਾਮੋਸ਼ ਸੀ, ਪਰ ਜੋ ਕੁੱਝ ਮੇਰੇ ਚਿੱਤ ਵਿੱਚ ਆਉਂਦਾ, ਉਸ ਮੈਨੂੰ ਕਹਿਣੋਂ ਕਦੇ ਨਹੀਂ ਸੀ ਹਟਕਿਆ। ਇਹਦੇ ਉਲਟ ਮੇਰਾ ਨਾਨਾ, ਹਮੇਸ਼ਾਂ ਮੈਨੂੰ ਟੋਕਦਾ ਰਹਿੰਦਾ:

"ਆਪਣੀ ਚਿਰ ਚਿਰ ਬੰਦ ਕਰ, ਗਾਲੜੀਆ!"

ਮੇਰੇ ਨਾਨੇ ਕੋਲ ਆਪਣੇ ਈ ਏਨੇ ਬਹੁਤੇ ਵਿਚਾਰ ਸਨ ਕਿ ਉਹ ਹੋਰ ਲੋਕਾਂ ਦੇ ਖਪਾ ਨਹੀਂ ਸੀ ਸਕਦਾ।

ਪਰ "ਬਹੁਤ ਖ਼ੂਬ" ਹਮੇਸ਼ਾਂ ਮੈਨੂੰ ਧਿਆਨ ਨਾਲ਼ ਸੁਣਦਾ ਤੇ ਅਕਸਰ ਮੁਸਕ੍ਰਾਹਟ ਨਾਲ਼ ਆਖਦਾ:

"ਪਰ ਇਹ ਸੱਚ ਨਹੀਂ, ਭਰਾਵਾ। ਤੂੰ ਗੱਲ ਐਵੇਂ ਬਣਾ ਈ ਲਈ ਏ।"

ਉਹਦੇ ਸੰਖੇਪ ਇਸ਼ਾਰੇ ਹਮੇਸ਼ਾਂ ਢੁਕਵੇਂ ਤੇ ਵੇਲੇ-ਸਿਰ ਦੇ ਹੁੰਦੇ। ਇੰਜ ਲਗਦਾ ਸੀ ਜਿਵੇਂ ਕਿਤੇ ਮੇਰੇ ਦਿਲ ਤੇ ਮਨ ਵਿਚਲੀ ਸਾਰੀ ਗੱਲ ਉਹ ਬੁੱਝ ਸਕਦਾ ਸੀ, ਮੇਰੇ ਬੁੱਲ੍ਹਾਂ ਵਿੱਚੋਂ

ਸ਼ਬਦ ਨਿੱਕਲਣੋਂ ਪਹਿਲੋਂ ਈ ਉਹ ਤੱਕ ਸਕਦਾ ਸੀ ਕਿ ਕੀ ਝੂਠਾ ਤੇ ਕੀ ਕੁੱਝ ਵਾਫ਼ਰ ਸੀ, ਤੇ ਇਹ ਵੇਖ ਕੇ ਉਹ ਇਹਨੂੰ, ਲਾਡ ਵਿੱਚ ਬੋਲੇ ਇਨ੍ਹਾਂ ਤਿੱਖੇ ਸਬਦਾਂ ਨਾਲ਼ ਕੱਟ ਛੱਡਦਾ:

"ਤੂੰ ਝੂਠ ਬੋਲਦੈਂ, ਭਰਾਵਾ।"

ਕਦੇ ਕਦੇ ਮੈਂ ਜਾਣ ਬੁੱਝ ਕੇ ਉਹਦੇ ਜਾਦੂ ਦੀ ਕਲਾ ਦਾ ਪਰਤਾਵਾ ਲੈਣ ਲਈ ਮਨ-ਘੜਤ ਕਹਾਣੀਆਂ ਬਣਾਂਦਾ ਤੇ ਇਨ੍ਹਾਂ ਨੂੰ ਸੱਚੀ ਗੱਲ ਵਾਂਗ ਸੁਣਾਂਦਾ। ਪਰ ਇੱਕ ਮਿੰਟ ਸੁਣਨ ਪਿੱਛੋਂ ਉਹ ਅਟੱਲਤਾ ਨਾਲ਼ ਆਪਣਾ ਸਿਰ ਹਿਲਾਂਦਾ ਤੇ ਕਹਿੰਦਾ:

"ਤੂੰ ਝੂਠ ਬੋਲਦੈਂ, ਭਰਾਵਾ।"

"ਤੈਨੂੰ ਕਿਵੇਂ ਪਤੈ ?"

"ਓਹ, ਮੈਨੂੰ ਚੰਗੀ ਤਰ੍ਹਾਂ ਪਤੈ।"

ਨਾਨੀ ਜਦੋਂ ਸੀਨੱਈਆ ਚੌਕ ਵਾਲੇ ਨਲਕੇ ਤੋਂ ਪਾਣੀ ਲੈਣ ਜਾਂਦੀ ਤਾਂ ਅਕਸਰ ਮੈਨੂੰ ਆਪਣੇ ਨਾਲ਼ ਲੈ ਜਾਂਦੀ। ਇੱਕ ਦਿਨ ਉਸ ਪੰਜ ਸ਼ਹਿਰੀਏ ਇੱਕ ਜੱਟ ਨੂੰ ਕੁੱਟਦੇ ਵੇਖੇ। ਉਨ੍ਹਾਂ ਉਹਨੂੰ ਧਰਤੀ ਉੱਤੇ ਸੁੱਟਿਆ ਹੋਇਆ ਸੀ ਤੇ ਉਹਦੇ ਮਗਰ ਕੁਤੀੜ੍ਹ ਵਾਂਗ ਪਏ ਹੋਏ ਸਨ। ਮੇਰੀ ਨਾਨੀ ਨੇ ਵਹਿੰਗੀ ਤੋਂ ਬਾਲਟੀਆਂ ਲਾਹ ਸੁੱਟੀਆਂ ਤੇ ਇਹਨੂੰ ਡਾਂਗ ਵਾਂਗ ਉਲਾਰ ਕੇ, ਮੈਨੂੰ ਲਲਕਾਰਦਿਆਂ, ਸ਼ਹਿਰੀਆਂ ਨੂੰ ਪੈ ਗਈ:

"ਪਰ੍ਹੇ ਹੋ ਜਾ।"

ਪਰ ਮੈਂ ਡਰ ਗਿਆ ਤੇ ਉਹਦੇ ਮਗਰ ਨੱਸ ਪਿਆ। ਮੈਂ ਦੁਸ਼ਮਣਾਂ 'ਤੇ ਪੱਥਰ ਸੁੱਟਣੇ ਸ਼ੁਰੂ ਕਰ ਦਿੱਤੇ, ਤੇ ਮੇਰੀ ਨਾਨੀ ਬਹਾਦਰੀ ਨਾਲ਼ ਆਪਣੀ ਵਹਿੰਗੀ ਨਾਲ਼ ਉਨ੍ਹਾਂ ਨੂੰ ਹੁੱਜਾਂ ਮਾਰਨ ਲੱਗ ਪਈ ਤੇ ਉਨ੍ਹਾਂ ਦੇ ਸਿਰਾਂ ਅਤੇ ਮੋਢਿਆਂ ਉੱਤੇ ਜੜਨ ਲੱਗ ਪਈ। ਲੜਾਈ ਵਿੱਚ ਹੋਰ ਲੋਕ ਵੀ ਆ ਸ਼ਾਮਲ ਹੋਏ ਤੇ ਸ਼ਹਿਰੀਏ ਨਸਾ ਛੱਡੇ। ਨਾਨੀ ਕਿਸਾਨ ਦਾ ਬੁਰੀ ਤਰ੍ਹਾਂ ਭੰਨਿਆ ਮੂੰਹ-ਮੱਥਾ ਧੋਣ ਲੱਗ ਪਈ। ਅੱਜ ਤੱਕ ਮੈਂ ਇਸ ਦ੍ਰਿਸ਼ ਦੀ ਯਾਦ ਨਾਲ਼ ਕੰਬ ਜਾਂਦਾ ਹਾਂ ਕਿ ਕਿਸਾਨ ਨੇ ਕਿਵੇਂ ਆਪਣੀਆਂ ਲਿੱਬੜੀਆਂ ਉਂਗਲਾਂ ਨਾਲ਼ ਆਪਣੀ ਵੱਢੀ-ਟੁੱਕੀ ਨਾਸ ਨੂੰ ਖੰਘਦਿਆਂ ਤੇ ਚਿਆਂਗਦਿਆਂ ਦੱਬਿਆ ਤੇ ਕਿਵੇਂ ਉਹਦੀਆਂ ਉਂਗਲਾਂ ਵਿੱਚੋਂ ਦੀ ਲਹੂ ਦੀ ਪਚਕਾਰੀ ਛੁੱਟ ਕੇ ਮੇਰੀ ਨਾਨੀ ਦੇ ਮੂੰਹ ਉੱਤੇ ਵੱਜੀ। ਮੇਰੀ ਨਾਨੀ ਨੇ ਵੀ ਚਾਂਗ ਮਾਰੀ ਤੇ ਸਿਰ ਤੋਂ ਪੈਰਾਂ ਤਾਈਂ ਕੰਬ ਗਈ।

ਜਦੋਂ ਮੈਂ ਘਰ ਆਇਆ ਮੈਂ ਕਿਰਾਏਦਾਰ ਕੋਲ ਗਿਆ ਤੇ ਉਹਨੂੰ ਇਹਦੀ ਬਾਬਤ ਸਾਰਾ ਕੁੱਝ ਦੱਸਣ ਲੱਗ ਪਿਆ। ਉਸ ਕੰਮ ਬੰਦ ਕਰ ਦਿੱਤਾ ਤੇ ਇੱਕ ਉਤਾਂਹ ਉਲਾਰੀ ਲੰਮੀ ਰੇਤੀ ਹੱਥ ਵਿੱਚ ਤਲਵਾਰ ਵਾਂਗ ਫੜ ਕੇ ਮੇਰੇ ਸਾਹਮਣੇ ਖਲੋ ਗਿਆ। ਉਸ ਆਪਣੀ ਐਨਕ ਦੇ ਹੇਠੋਂ ਦੀ ਮੇਰੇ ਵੱਲ ਸਖ਼ਤੀ ਤੇ ਇਕਾਗਰਤਾ ਨਾਲ ਵੇਖਿਆ, ਤੇ ਫੇਰ ਅਚਨਚੇਤ, ਅਸਾਧਾਰਨ ਦਬਾਅ ਨਾਲ਼, ਗੱਲ ਟੁਕਦਿਆਂ ਬੋਲਿਆ:

"ਕਮਾਲ ਐ! ਇਵੇਂ ਈ ਹੋਇਐ ਬਿਲਕੁਲ ਇਵੇਂ। ਬਹੁਤ ਖ਼ੂਬ!"

ਮੈਂ ਜੋ ਕੁੱਝ ਵੇਖ ਚੁੱਕਾ ਸਾਂ ਉਹਦੀ ਪਕੜ ਵਿੱਚ ਏਨਾ ਆ ਗਿਆ ਸਾਂ ਕਿ ਬਿਨਾਂ ਇਹ ਗੱਲ ਸਮਝਿਆਂ ਕਿ ਉਸ ਕੀ ਕਿਹਾ ਸੀ, ਗੱਲਾਂ ਕਰੀ ਗਿਆ, ਪਰ ਉਸ ਆਪਣੀ ਬਾਂਹ

ਮੇਰੇ ਦੁਆਲੇ ਵਲਾ ਲਈ ਤੇ ਫ਼ਰਸ਼ ਉੱਤੇ ਤੁਰਨ ਲੱਗ ਪਿਆ।

"ਬੱਸ ਏਨਾ ਬੜੈ, ਏਨਾ ਬੜੈ। ਤੂੰ ਉਹ ਸਭ ਕੁੱਝ ਦੱਸ ਚੁੱਕੈਂ ਜੋ ਤੂੰ ਦੱਸਣਾ ਸੀ, ਸਮਝਦੈਂ ? ਬੜੈ।"

ਮੈਂ ਗੱਲਾਂ ਕਰਨੋਂ ਬੰਦ ਹੋ ਗਿਆ। ਪਹਿਲਾਂ ਤਾਂ ਮੈਨੂੰ ਗੱਲ ਚੁਭੀ, ਪਰ ਮਾਮਲੇ 'ਤੇ ਸੋਚਦਿਆਂ ਮੈਂ ਜਾਚਿਆ ਤੇ ਹੈਰਾਨ ਹੋਇਆ ਕਿ ਉਸ ਮੈਨੂੰ ਬਿਲਕੁਲ ਵੇਲੇ ਸਿਰ ਰੋਕਿਆ ਸੀ, ਕਿ ਅਸਲ ਵਿੱਚ ਮੈਂ ਹਰੇਕ ਗੱਲ ਦੱਸ ਚੁੱਕਾ ਸਾਂ।

"ਅਜਿਹੀਆਂ ਗੱਲਾਂ ਵਿੱਚ ਆਪਣਾ ਮਨ ਨਾ ਖਪਾਇਆ ਕਰ," ਉਸ ਕਿਹਾ। "ਇਨ੍ਹਾਂ ਨੂੰ ਭੁਲਣ ਦਾ ਯਤਨ ਕਰਿਆ ਕਰ।"

ਕਦੇ ਕਦੇ ਉਹ ਬਿਲਕੁਲ ਅਚਾਨਕ ਈ ਅਜਿਹੀਆਂ ਗੱਲਾਂ ਆਖਦਾ ਜੋ ਮੈਂ ਸਾਰੀ ਉਮਰ ਭੁਲਾ ਨਹੀਂ ਸਕਿਆ। ਇੱਕ ਵਾਰ ਮੈਂ ਉਹਨੂੰ ਨੋਵਾਇਆ ਗਲੀ ਦੇ ਲੜਾਕਿਆਂ ਵਿੱਚੋਂ ਆਪਣੇ ਇੱਕ ਦੁਸ਼ਮਣ ਕਲੁਸ਼ਨੀਕੋਵ ਬਾਰੇ ਦੱਸਿਆ। ਉਹ ਮੋਟਾ, ਲੰਮਸਿਰਾ ਮੁੰਡਾ ਸੀ। ਮੈਂ ਤੇ ਉਹ ਇੱਕ ਦੂਜੇ ਦੇ ਟਾਕਰੇ 'ਤੇ ਸਾਂ, ਨਾ ਉਹ ਮੈਨੂੰ ਜਿੱਤ ਸਕਦਾ ਸੀ, ਨਾ ਮੈਂ ਉਹਨੂੰ! "ਬਹੁਤ ਖ਼ੂਬ" ਨੇ ਮੇਰੀ ਤਕਲੀਫ ਸੁਣੀ, ਤੇ ਫੇਰ ਆਖਣ ਲੱਗਾ:

"ਸ਼ੁਦਾਈਪੁਣਾ! ਇਹੋ ਜਿਹਾ ਬਲ ਬਿਲਕੁਲ ਬਲ ਨਹੀਂ ਹੁੰਦਾ! ਅਸਲ ਬਲ ਤਾਂ ਫੁਰਤੀ 'ਚ ਹੁੰਦੈ; ਜਿੰਨੇ ਤੁਸੀਂ ਵਧੇਰ ਫੁਰਤੀਲੇ ਓ ਓਨੇ ਵਧੇਰੇ ਤਕੜੇ ਓ—ਸਮਝਿਆ ?"

ਅਗਲੇ ਐਤਵਾਰ ਮੈਂ ਆਪਣੇ ਮੁੱਕੇ ਵਧੇਰ ਤੇਜ਼ ਚਲਾਣ ਦੀ ਕੋਸ਼ਿਸ਼ ਕੀਤੀ, ਤੇ ਕਲੁਸ਼ਨੀਕੋਵ ਨੂੰ ਸੌਖਿਆਂ ਈ ਚੰਗੀ ਚੰਡ ਚਾੜ੍ਹੀ ਇਸ ਨੇ ਮੇਰੇ ਅੰਦਰ ਕਿਰਾਏਦਾਰ ਦੇ ਸ਼ਬਦਾਂ ਦੀ ਕਦਰ ਹੋਰ ਵਧਾ ਦਿੱਤੀ।

"ਤੈਨੂੰ ਜਾਨਣਾ ਪਏਗਾ ਕਿ ਕਿੰਜ ਚੀਜ਼ਾਂ ਕਾਬੂ ਕਰੀਦੀਐਂ, ਸਮਝਿਐ ? ਤੇ ਇਹ ਗੱਲ ਬੜੀ ਈ ਮੁਸ਼ਕਲ ਏ—ਇਹ ਜਾਨਣਾ ਕਿ ਮਾਮਲੇ ਕਾਬੂ ਕਿੰਜ ਕਰੀ ਦੇ ਨੇ।"

ਮੈਨੂੰ ਇਹਦੀ ਸਮਝ ਨਾ ਪਈ ਕਿ ਜੋ ਕੁੱਝ ਉਸ ਕਿਹਾ ਸੀ ਇਹਦਾ ਕੀ ਮਤਲਬ ਸੀ, ਪਰ ਮੈਨੂੰ ਇਹ ਤੇ ਅਜਿਹੇ ਈ ਸ਼ਬਦ ਯਾਦ ਸਨ। ਮੈਨੂੰ ਉਹ ਇਸ ਲਈ ਯਾਦ ਰਹੇ ਕਿਉਂਕਿ ਉਨ੍ਹਾਂ ਦੀ ਸਾਦਗੀ ਵਿੱਚ ਕੁੱਝ ਪਰੇਸ਼ਾਨ ਜਿਹੀ ਕਰਨ ਵਾਲੀ ਇੱਕ ਭੇਤ-ਭਰੀ ਗੱਲ ਸੀ : ਇਹ ਪੱਥਰ, ਜਾਂ ਰੋਟੀ ਦਾ ਟੁਕੜਾ, ਜਾਂ ਕੱਪ, ਜਾਂ ਇੱਕ ਹਥੌੜਾ ਕਾਬੂ ਕਰਨ ਬਾਬਤ ਕਿਹੜੀ ਗੱਲ ਮੁਸ਼ਕਲ ਹੋ ਸਕਦੀ ਸੀ ?

ਸਾਡੇ ਘਰ ਦੇ ਲੋਕ "ਬਹੁਤ ਖ਼ੂਬ" ਨੂੰ ਦਿਨੋ ਦਿਨ ਵਧੇਰੇ ਨਫ਼ਰਤ ਕਰਨ ਲਗਦੇ ਗਏ। ਏਥੋਂ ਤਾਈਂ ਕਿ ਰੰਗੀਲੀ ਮੁਟਿਆਰ ਕਿਰਾਏਦਾਰ ਦੀ ਸਾਊ ਬਿੱਲੀ ਵੀ ਉਹਦੇ ਗੋਡੇ ਉੱਤੇ ਓਵੇਂ ਨਹੀਂ ਸੀ ਚੜ੍ਹਦੀ ਜਿਵੇਂ ਉਹ ਦੂਜੇ ਲੋਕਾਂ ਦੇ ਗੋਡਿਆਂ ਉੱਤੇ ਚੜ੍ਹ ਜਾਂਦੀ ਸੀ, ਤੇ ਜੇ ਉਹ ਨਰਮੀ ਨਾਲ਼ ਆਵਾਜ਼ ਮਾਰਦਾ ਤਾਂ ਨਾ ਈ ਉਹ ਇਹਦਾ ਜੁਆਬ ਦਿੰਦੀ। ਏਸ ਗੱਲ ਬਦਲੇ ਮੈਂ ਉਹਨੂੰ ਕੁੱਟਿਆ ਤੇ ਲੱਗਭਗ ਰੋਂਦਿਆਂ ਬਿੱਲੀ ਨੂੰ ਇਹ ਯਕੀਨ ਕਰਵਾਣ ਦਾ ਯਤਨ ਕਰਦਿਆਂ ਕਿ ਉਹ ਏਸ ਬੰਦੇ ਦਾ ਡਰ ਨਾ ਮੰਨਿਆਂ ਕਰੇ, ਮੈਂ ਉਹਨੂੰ ਕੰਨੋਂ ਫੜ ਕੇ ਛੰਡਿਆ।

"ਮੇਰੇ ਕੱਪੜਿਆਂ 'ਚੋਂ ਤੇਜ਼ਾਬ ਦਾ ਮੁਸ਼ਕ ਆਉਂਦੈ, ਏਸੇ ਕਰਕੇ ਇਹ ਮੇਰੇ ਕੋਲ ਨਹੀਂ ਆਉਂਦੀ।" ਉਸ ਤਸ਼ਰੀਹ ਕੀਤੀ। ਪਰ ਮੈਂ ਜਾਣਦਾ ਸਾਂ ਕਿ ਸਣੇ ਮੇਰੀ ਨਾਨੀ ਦੇ, ਹੋਰਨਾਂ ਸਭਨਾਂ ਦੀ ਤਸ਼ਰੀਹ ਏਦੂੰ ਵੱਖਰੀ ਸੀ। ਉਹ ਉਹਦੇ ਵਿਰੋਧੀ ਸਨ, ਤੇ ਮੈਨੂੰ ਇਹ ਗੱਲ ਮੰਦੀ ਤੇ ਦੁਖਦਾਈ ਲੱਗਦੀ ਸੀ।

"ਤੂੰ ਸਾਰਾ ਦਿਨ ਉਹਦੇ ਮਗਰ ਮਗਰ ਕਿਉਂ ਫਿਰਦਾ ਰਹਿਨੈਂ ?"

ਮੇਰੀ ਨਾਨੀ ਨੇ ਗ਼ੁੱਸੇ ਨਾਲ਼ ਪੁੱਛਿਆ। "ਧਿਆਨ ਨਾਲ਼ ਰਹੁ, ਨਹੀਂ ਤਾਂ ਉਹ ਤੈਨੂੰ ਹੱਥ-ਫੇਰੀਆਂ ਸਿਖਾ ਦਏਗਾ!"

ਮੇਰਾ ਭੈੜਾ ਲਾਲ-ਸਿਰਾ ਨਾਨਾ, ਜਦੋਂ ਵੀ ਸੁਣ ਲੈਂਦਾ ਕਿ ਮੈਂ ਕਿਰਾਏਦਾਰ ਕੋਲ ਸਾਂ, ਹਰੇਕ ਵਾਰੀ ਮੈਨੂੰ ਬੇਰਹਿਮੀ ਨਾਲ਼ ਕੁੱਟਦਾ। ਸੁਭਾਵਕ ਈ ਮੈਂ "ਬਹੁਤ ਖ਼ੂਬ" ਨੂੰ ਨਹੀਂ ਸਾਂ ਦੱਸਦਾ ਕਿ ਉਹਦੇ ਕੋਲ ਆਉਣੋਂ ਮੈਨੂੰ ਵਰਜਿਆ ਜਾਂਦਾ ਸੀ, ਪਰ ਜੋ ਕੁੱਝ ਲੋਕ ਉਹਦੇ ਬਾਰੇ ਸੋਚਦੇ ਸਨ ਉਹ ਮੈਂ ਸਾਫ਼ ਸਾਫ਼ ਦੱਸ ਦਿੰਦਾ ਸਾਂ।

"ਨਾਨੀ ਤੈਥੋਂ ਡਰਦੀ ਏ; ਉਹ ਆਖਦੀ ਏ ਕਿ ਤੂੰ ਕਾਲੇ ਜਾਦੂ ਦਾ ਛਿਲਾ ਕੱਢਦੈਂ, ਤੇ ਨਾਨਾ ਵੀ ਆਖਦੈ। ਉਹ ਕਹਿੰਦੈ ਤੂੰ ਰੱਬ ਦੇ ਵਿਰੁੱਧ ਏਂ ਤੇ ਲੋਕਾਂ ਲਈ ਤੇਰੇ ਨਾਲ਼ ਸਬੰਧ ਰੱਖਣਾ ਖ਼ਤਰਨਾਕ ਏ।"

ਉਸ ਸਿਰ ਝਟਕਦਿਆਂ ਜਿਵੇਂ ਮੱਖੀ ਮਾਰ ਰਿਹਾ ਹੋਵੇ; ਉਹਦਾ ਪੀਲਾ ਮੂੰਹ ਮੁਸਕਾਣ ਨਾਲ਼ ਰੱਤਾ ਹੋ ਗਿਆ, ਜਿਸ ਨਾਲ਼ ਮੇਰਾ ਦਿਲ ਘੁਟਣ ਤੇ ਸਿਰ ਚਕਰਾਣ ਲੱਗ ਪਿਆ।

"ਮੈਂ ਇਹ ਸਭ ਵੇਖ ਸਕਨਾਂ, ਭਰਾਵਾ," ਉਸ ਹੌਲੇ ਜਿਹੇ ਆਖਿਆ। "ਬਹੁਤ ਈ ਭੈੜੀ ਗੱਲ ਏ, ਹੈ ਨਾ ?"

"ਹਾਂ।"

"ਬਹੁਤ ਈ ਭੈੜੀ, ਭਰਾ।"

ਤੇ ਅਖ਼ੀਰ ਉਨ੍ਹਾਂ ਉਹਨੂੰ ਕੱਢ ਛੱਡਿਆ।

ਇੱਕ ਸਵੇਰ ਨਾਸ਼ਤੇ ਪਿੱਛੋਂ ਮੈਂ ਉਹਨੂੰ ਫ਼ਰਸ਼ ਉੱਤੇ ਬੈਠਿਆਂ ਆਪਣੀਆਂ ਚੀਜ਼ਾਂ ਇੱਕ ਬਕਸੇ ਵਿੱਚ ਪਾਂਦਿਆਂ ਤੇ ਰਊਂ ਰਊਂ ਕਰਦਿਆਂ ਵੇਖਿਆ: "ਆਹ, ਸ਼ੇਰੋਨ ਦੇ ਗ਼ੁਲਾਬ।"

"ਚੰਗਾ, ਅਲਵਿਦਾ, ਭਰਾਵਾ – ਮੈਂ ਜਾ ਰਿਹਾਂ।"

"ਕਿਉਂ ?"

ਉਸ ਜੁਆਬ ਦੇਣੋਂ ਪਹਿਲਾਂ ਮੈਨੂੰ ਇੱਕ ਪਲ ਗਹੁ ਨਾਲ਼ ਵੇਖਿਆ।

"ਤੈਨੂੰ ਪਤਾ ਨਹੀਂ ? ਇਹ ਕਮਰਾ ਤੇਰੀ ਮਾਂ ਲਈ ਲੋੜੀਂਦੈ।"

"ਇਹ ਕੀਹਨੇ ਕਿਹੈ ?"

"ਤੇਰੇ ਨਾਨੇ ਨੇ।"

"ਉਹ ਝੂਠ ਬੋਲਦੈ।"

"ਬਹੁਤ ਖ਼ੂਬ" ਨੇ ਮੈਨੂੰ ਆਪਣੇ ਵੱਲ ਖਿੱਚਿਆ ਤੇ ਜਦੋਂ ਮੈਂ ਉਹਦੇ ਕੋਲ ਬਹਿ ਗਿਆ ਤਾਂ ਉਸ ਹੌਲੀ ਜਿਹੀ ਕਿਹਾ:

"ਗੁੱਸੇ ਨਾ ਹੋ! ਮੈਂ ਸਮਝਦਾ ਸਾਂ ਤੈਨੂੰ ਸਭ ਕੁੱਝ ਪਤੈ, ਤੇ ਤੂੰ ਮੈਨੂੰ ਦੱਸਿਆ ਈ ਨਹੀਂ, ਭਰਾਵਾ, ਤੇ ਮੈਂ ਸੋਚਿਆ ਇਹ ਗੱਲ ਠੀਕ ਨਹੀਂ।"

ਇਸੇ ਕਾਰਨ ਕਰਕੇ ਮੈਨੂੰ ਸੱਟ ਵੱਜੀ ਤੇ ਮੈਂ ਦੁਖੀ ਹੋਇਆ।

"ਗੱਲ ਸੁਣ," ਉਸ ਮੁਸਕਾਣ ਨਾਲ਼ ਤੇ ਬਿਲਕੁਲ ਹੌਲੀ ਆਵਾਜ਼ ਵਿੱਚ ਕਿਹਾ। "ਯਾਦ ਏ ਮੇਰੀ ਆਖੀ ਕਿ ਮੈਨੂੰ ਮਿਲੀਂ ਨਾ?"

ਮੈਂ ਸਿਰ ਹਿਲਾਇਆ।

"ਤਦੋਂ ਮੈਂ ਤੇਰੀਆਂ ਭਾਵਨਾਵਾਂ ਨੂੰ ਸੱਟ ਮਾਰੀ ਸੀ, ਕੀ ਨਹੀਂ ਸੀ ਮਾਰੀ?"

"ਹਾਂ।"

"ਮੇਰਾ ਮਤਲਬ ਇੰਜ ਨਹੀਂ ਸੀ, ਪਰ ਮੈਂ ਜਾਣਦਾ ਸਾਂ ਕਿ ਜੇ ਤੂੰ ਮੇਰੇ ਨਾਲ਼ ਦੋਸਤੀ ਪਾਣੀ ਸ਼ੁਰੂ ਕਰ ਦਿੱਤੀ ਉਹ ਤੈਨੂੰ ਝਾੜ-ਝੰਬ ਕਰਨਗੇ।"

ਉਹ ਇੰਜ ਬੋਲਦਾ ਸੀ ਜਿਵੇਂ ਕਿਤੇ ਮੇਰੀ ਉਮਰ ਦਾ ਈ ਹੋਵੇ, ਤੇ ਉਹਦੇ ਸ਼ਬਦਾਂ ਨਾਲ਼ ਮੈਨੂੰ ਬੜੀ ਖ਼ੁਸ਼ੀ ਹੋਈ। ਮੈਨੂੰ ਜਾਪਿਆ, ਜੋ ਕੁੱਝ ਉਸ ਮੈਨੂੰ ਹੁਣੇ ਦੱਸਿਆ ਸੀ ਇਹ ਮੈਂ ਬੜੇ ਚਿਰ ਤੋਂ ਜਾਣਦਾ ਸਾਂ।

"ਮੈਨੂੰ ਇਹ ਬੜੇ ਚਿਰ ਤੋਂ ਪਤਾ ਸੀ," ਮੈਂ ਕਿਹਾ।

" 'ਬਹੁਤ ਖ਼ੂਬ'। ਤਾਂ ਇਹ ਗੱਲ ਏ ਹੂੰ।"

ਮੇਰਾ ਦਿਲ ਅਸਹਿ ਹਾਲਤ ਨਾਲ਼ ਪੀੜਤ ਹੋ ਉੱਠਿਆ।

"ਤੈਨੂੰ ਕੋਈ ਬੰਦਾ ਚੰਗਾ ਕਿਉਂ ਨਹੀਂ ਸਮਝਦਾ?"

ਉਸ ਮੈਨੂੰ ਆਪਣੇ ਨਾਲ਼ ਜ਼ੋਰ ਨਾਲ਼ ਘੁੱਟ ਲਿਆ ਤੇ ਜੁਆਬ ਦਿੰਦਿਆਂ ਔਖ ਨਾਲ਼ ਅੱਖਾਂ ਝਪਕੀਆਂ:

"ਕਿਉਂਕਿ ਮੈਂ ਉਨ੍ਹਾਂ ਵਰਗਾ ਨਹੀਂ, ਸਮਝਿਆ? ਸਾਰੀ ਗੱਲ ਇਹੋ ਏ। ਮੈਂ ਉਨ੍ਹਾਂ ਵਰਗਾ ਨਹੀਂ!"

ਮੈਂ ਉਹਦੀ ਕਮੀਜ਼ ਦੀ ਬਾਂਹ ਫੜ ਕੇ ਘੁੱਟ ਲਈ, ਮੈਨੂੰ ਪਤਾ ਨਹੀਂ ਸੀ ਲੱਗਦਾ ਮੈਂ ਕੀ ਆਖਾਂ।

"ਗੁੱਸੇ ਨਾ ਹੋਈਂ" ਉਸ ਕਿਹਾ, ਤੇ ਫੇਰ ਹੌਲੀ ਜਿਹੀ ਮੇਰੇ ਕੰਨ ਵਿੱਚ ਕਹਿਣ ਲੱਗਾ,"ਤੇ ਰੋਈਂ ਵੀ ਨਾ।"

ਪਰ ਹੰਝੂ ਉਹਦੀਆਂ ਆਪਣੀਆਂ ਗੱਲ੍ਹਾਂ ਉੱਤੋਂ ਦੀ, ਧੁੰਦਲੀ ਐਨਕ ਦੇ ਹੇਠੋਂ ਦੀ ਵਹਿਣ ਲੱਗ ਪਏ ਸਨ।

ਅਸੀਂ ਓਥੇ ਚੁੱਪ ਕੀਤੇ, ਜਿਵੇਂ ਕਿ ਸਾਡਾ ਸੁਭਾ ਸੀ, ਕਦੇ ਕਦੇ ਕੋਈ ਸੰਖੇਪ ਸ਼ਬਦਾਂ ਦਾ ਵਟਾਂਦਰਾ ਕਰਦਿਆਂ, ਬੜਾ ਚਿਰ ਬੈਠੇ ਰਹੇ।

ਆਥਣੇ, ਹਰੇਕ ਤੋਂ ਲਡਿੱਕੀ ਅਲਵਿਦਾ ਲੈ ਕੇ ਤੇ ਮੈਨੂੰ ਨਿੱਘੀ ਜੱਫੀ ਵਿੱਚ ਘੁੱਟ ਕੇ, ਉਹ ਚਲਾ ਗਿਆ। ਮੈਂ ਬੂਹੇ ਵਿੱਚੋਂ ਖਿਸਕ ਗਿਆ ਤੇ ਸੜਕ ਉੱਤੇ ਬਰਫ਼-ਕੱਜੀਆਂ ਲੀਹਾਂ ਵਿੱਚ ਵਜਦੇ ਪਹੀਆਂ ਸਦਕਾ, ਗੱਡ 'ਤੇ ਉਹਨੂੰ ਬੈਠਿਆਂ ਤੇ ਝੂਟੇ ਖਾਂਦਿਆਂ ਵੇਖਦਾ

ਰਿਹਾ। ਉਹਦੇ ਚਲੇ ਜਾਣ ਪਿੱਛੋਂ ਉਸੇ ਵੇਲੇ ਮੇਰੀ ਨਾਨੀ ਗੰਦੇ ਕਮਰੇ ਨੂੰ ਸਾਫ਼ ਕਰਨ ਲੱਗ ਪਈ, ਤੇ ਮੈਂ ਏਧਰਲੇ ਖੂੰਜਿਓਂ ਓਧਰਲੇ ਵੱਲ ਨੱਸਦਿਆਂ ਉਹਦੇ ਕੰਮ ਵਿੱਚ ਅੜਿੱਕਾ ਪਾਣ ਦੀ ਸਲਾਹ ਬਣਾ ਲਈ।

"ਦਫੇ ਹੋ ਜਾ!" ਉਹ ਮੇਰੇ ਵੱਲ ਲੜਖੜਾਂਦਿਆਂ ਆਈ ਤੇ ਲਲਕਾਰੀ।

"ਤੁਸੀਂ ਉਹਨੂੰ ਕੱਢਿਆ ਕਿਉਂ ?"

"ਤੇਰਾ ਇਹਦੇ ਨਾਲ਼ ਕੋਈ ਮਤਲਬ ਨਹੀਂ!"

"ਤੁਸੀਂ ਸਾਰੇ ਮੂਰਖ ਓ, ਤੁਹਾਡਾ ਸਾਰੇ ਦਾ ਸਾਰਾ ਟੋਲਾ!" ਮੈਂ ਕਿਹਾ।

ਉਹ ਮੈਨੂੰ ਗਿੱਲੀ ਲੀਰ ਮਾਰਨ ਲੱਗ ਪਈ ਤੇ ਚੀਕੀ:

"ਵੇ ਤੂੰ ਤਾਂ ਉੱਕਾ ਈ ਕਮਲਾ ਹੋ ਗਿਐਂ। ਕੀ ਨਹੀਂ।"

"ਤੈਥੋਂ ਬਿਨਾਂ ਉਹ ਸਾਰੇ ਮੂਰਖ ਨੇ," ਮੈਂ ਗ਼ਲਤੀ ਠੀਕ ਕਰਦਿਆਂ ਕਿਹਾ, ਪਰ ਇਹਨੇ ਉਹਨੂੰ ਠੰਢੀ ਨਾ ਪਾਇਆ।

"ਚੰਗਾ, ਸ਼ੁਕਰ ਕਰ ਕਿ ਉਹ ਚਲਾ ਗਿਐ!" ਆਥਣ ਦੀ ਰੋਟੀ ਵੇਲੇ ਨਾਨੇ ਨੇ ਕਿਹਾ। "ਜਿੰਨੀ ਵਾਰੀ ਮੈਂ ਉਹਨੂੰ ਵੇਂਹਦਾ ਸਾਂ ਮੇਰੇ ਕਾਲਜੇ ਵਿੱਚ ਛੁਰੀ ਵਾਂਗ ਵੱਜਦਾ ਸੀ। ਉਸ ਤੋਂ ਖਹਿੜਾ ਛੁਟਣਾ ਲੋੜੀਦਾ ਸੀ।"

ਆਪਣੇ ਰੋਹ ਵਿੱਚ ਮੈਂ ਇੱਕ ਚਮਚਾ ਤੋੜ ਦਿੱਤਾ ਜਿਸ ਬਦਲੇ ਮੇਰੀ ਚੰਗੀ ਤਰ੍ਹਾਂ ਸੁਧਾਈ ਹੋਈ।

ਇੰਜ, ਲੋਕਾਂ ਦੇ ਅਣਗਿਣਤ ਇਕੱਠ ਵਿੱਚੋਂ ਪਹਿਲੇ ਬੰਦੇ ਨਾਲ਼ ਮੇਰੀ ਦੋਸਤੀ ਮੁੱਕ ਗਈ—ਲੋਕ, ਜੋ ਆਪਣੀ ਜੱਦੀ ਧਰਤੀ ਉੱਤੇ ਵੀ ਓਪਰੇ ਸਨ—ਲੋਕ ਜੋ ਇਹਦੇ ਸਭ ਤੋਂ ਚੰਗੇ ਸਪੁੱਤਰਾਂ ਦੀ ਪ੍ਰਤੀਨਿਧਤਾ ਕਰਦੇ ਸਨ।

**9**

ਮੈਂ ਸ਼ਾਇਦ ਆਪਣੇ ਆਪ ਨੂੰ ਸ਼ਹਿਦ ਦੇ ਛੱਤੇ ਨਾਲ਼ ਤੁਲਨਾ ਦੇ ਸਕਦਾ ਸਾਂ ਜਿਸ ਵਿੱਚ, ਤਰ੍ਹਾਂ ਤਰ੍ਹਾਂ ਦੇ ਆਮ, ਸਾਧਾਰਨ ਲੋਕਾਂ ਵਿੱਚੋਂ ਹਰੇਕ, ਮੇਰੇ ਚਰਿੱਤਰ ਦੀ ਉਸਾਰੀ ਵਿੱਚ ਆਪਣਾ ਕੀਮਤੀ ਹਿੱਸਾ ਪਾਂਦਿਆਂ, ਆਪਣੇ ਗਿਆਨ ਤੇ ਜੀਵਨ ਬਾਰੇ ਵਿਚਾਰਾਂ ਦਾ ਸ਼ਹਿਦ ਪਾ ਰਿਹਾ ਸੀ। ਆਮ ਕਰਕੇ ਸ਼ਹਿਦ ਮੈਲਾ ਤੇ ਕੁਸੈਲਾ ਹੁੰਦਾ, ਪਰ ਕੁੱਝ ਵੀ ਸੀ, ਸੀ ਤਾਂ ਸ਼ਹਿਦ ਨਾ।

"ਬਹੁਤ ਖ਼ੂਬ" ਦੇ ਜਾਣ ਪਿੱਛੋਂ ਮੈਂ ਚਾਚੇ ਪਿਓਤਰ ਨਾਲ਼ ਆੜੀ ਪਾ ਲਈ। ਉਹ ਇਸ ਗੱਲੇ ਕਿ ਉਹ ਪਤਲਾ ਤੇ ਲਿਸ਼ਕਿਆ ਪੁਸ਼ਕਿਆ ਤੇ ਸਾਫ਼ ਸੀ, ਮੇਰੇ ਨਾਨੇ ਨਾਲ਼ ਰਲਦਾ ਮਿਲਦਾ ਸੀ, ਪਰ ਉਹ ਕੱਦ ਵਿੱਚ ਤੇ ਹੋਰ ਹਰੇਕ ਪੱਖੋਂ ਛੁਟੇਰਾ ਸੀ। ਉਹਦਾ ਚਿਹਰਾ ਚੰਮ ਦੀਆਂ ਬਰੀਕ ਛਾਂਟਾਂ ਦੀ ਬੁਣਤੀ ਸੀ, ਇੱਕ ਪਿੰਜਰੇ ਦੀ ਸ਼ਕਲ ਵਰਗਾ ਜਿਸ ਦੇ ਪਿਛਿਉਂ ਉਹਦੀਆਂ ਹੱਸਦੀਆਂ ਅੱਖਾਂ ਦੋ ਨਿੱਕੇ ਪੰਛੀਆਂ ਵਾਂਗ ਟਿਮਕਦੀਆਂ ਸਨ। ਉਹਦੇ ਭੂਸਲੇ ਵਾਲ ਘੁੰਗਰਾਲੇ ਸਨ, ਤੇ ਉਹਦੀ ਦਾੜ੍ਹੀ ਛਲਿਆਂ ਵਾਲੀ ਸੀ; ਉਹ ਇੱਕ ਪਾਈਪ ਪੀਂਦਾ ਹੁੰਦਾ ਜੀਹਦੇ ਧੂੰਏਂ ਦਾ ਰੰਗ ਉਹਦੇ ਵਾਲਾਂ ਵਰਗਾ ਸੀ ਤੇ ਓਵੇਂ ਵਲ ਖਾਂਦਾ ਜਿਵੇਂ ਉਹਦੀ

ਗੱਲਬਾਤ ਵਲ ਖਾਂਦੀ ਸੀ। ਉਹ ਭਿਣਭਿਣਾਂਦੀ ਆਵਾਜ਼ ਵਿੱਚ ਬੋਲਦਾ ਜੋ ਹਮਦਰਦੀ ਤੇ ਹਲੀਮੀ ਵਾਲੀ ਜਾਪਦੀ, ਪਰ ਮੈਂ ਹਮੇਸ਼ਾਂ ਇਹੋ ਅਸਰ ਲੈਂਦਾ ਕਿ ਉਹ ਲੋਕਾਂ ਦਾ ਮੌਜੂ ਬਣਾਂਦਾ ਸੀ।

"ਸ਼ੁਰੂ ਸ਼ੁਰੂ ਵਿੱਚ ਮੈਂ ਜਿਸ ਜਗੀਰਦਾਰਨੀ ਦੇ ਨੌਕਰੀ ਕੀਤੀ ਸੀ ਉਹਦਾ ਨਾਂ ਤਾਤੀਆਨ ਸੀ, ਤੇ ਪਿਤਰੀ-ਅੱਲ ਅਲੈਕਸਈਵਨਾ ਪੈਂਦੀ ਸੀ—ਆਖਦੀ 'ਤੂੰ ਲੁਹਾਰਾ ਕੰਮ ਕਰ,' ਪਰ ਜਿਉਂ ਈ ਮੈਂ ਲੁਹਾਰਾ ਕੰਮ ਕਰਨ ਲੱਗਦਾ ਤਾਂ ਉਹ ਆਖਦੀ, 'ਮਾਲੀ ਦਾ ਸਹਾਇਕ ਜਾ ਬਣ।' ਮੈਨੂੰ ਕੋਈ ਇਤਰਾਜ਼ ਨਹੀਂ ਸੀ ਹੁੰਦਾ, ਪਰ ਜਿਵੇਂ ਕਿ ਅਖਾਣ ਏਂ ਕਿ 'ਇੱਕ ਟਿਕਾਣਾ ਨਹੀਂ ਤਾਂ ਕੁੱਝ ਵੀ ਨਹੀਂ', ਇੱਕ ਵਾਰ ਉਹ ਕਹਿਣ ਲੱਗੀ ਕਿ, 'ਪਿਓਤਰ ਤੂੰ ਮੱਛੀਆਂ ਫੜਨਾ ਕਿਉਂ ਨਹੀਂ ਸਿੱਖ ਲੈਂਦਾ।' ਮੈਂ ਕਿਹਾ, 'ਖ਼ੈਰ, ਇੰਜ ਹੀ ਸਹੀ।' ਪਰ ਮੱਛੀਆਂ ਫੜਨ ਦੀ ਰਤਾ ਜਾਚ ਆਈ ਹੀ ਸੀ ਕਿ ਮੈਨੂੰ ਸ਼ਹਿਰ ਘੱਲ ਦਿੱਤਾ ਗਿਆ ਕਿ ਉਥੇ ਰੇੜ੍ਹਾ ਚਲਾਵਾਂ। ਤੇ ਇੰਜ ਮੈਂ ਰੇੜ੍ਹੇ ਵਾਲਾ ਬਣ ਗਿਆ, ਹੁਣ ਜੋ ਮਰਜ਼ੀ ਆਖੋ ਤੇ ਕਰਵਾ ਲਵੋ। ਪਰ ਇਸ ਪਿੱਛੋਂ ਮੈਨੂੰ ਕਿਸੇ ਹੋਰ ਕੰਮ 'ਤੇ ਲਾਉਣ ਦਾ ਮੌਕਾ ਨਹੀਂ ਮਿਲਿਆ ਕਿਉਂ ਜੁ ਜ਼ਰੱਈ ਸੁਧਾਰ ਨੇ ਸਾਰਾ ਮਾਮਲਾ ਹੀ ਉਲਟਾ ਦਿੱਤਾ। ਮੈਂ ਆਜ਼ਾਦ ਹੋ ਗਿਆ ਤੇ ਉਹਨੇ ਘੋੜਾ ਮੈਨੂੰ ਦੇ ਦਿੱਤਾ ਤੇ ਹੁਣ ਤਾਈਂ ਮੈਂ ਸਰਦਾਰਨੀ ਦੀ ਥਾਂ ਘੋੜੇ ਦੀ ਨੌਕਰੀ ਕਰ ਰਿਹਾਂ ਹਾਂ।"

ਘੋੜਾ ਬੁੱਢਾ ਤੇ ਚਿੱਟਾ ਸੀ ਤੇ ਇੰਜ ਲਗਦਾ ਸੀ ਜਿਵੇਂ ਕਿਸੇ ਸ਼ਰਾਬੀ ਹੋਏ ਰੰਗਸਾਜ਼ ਨੇ ਤਰ੍ਹਾਂ ਤਰ੍ਹਾਂ ਦੇ ਰੰਗਾਂ ਨਾਲ਼ ਭਿੱਜਿਆ ਬੁਰਸ਼ ਉਹਦੇ ਉੱਤੇ ਛਿੜਕਾ ਦਿੱਤਾ ਹੋਵੇ। ਇਹ ਕਿਸੇ ਕੁਢੱਬੇ ਜਿਹੇ ਸੋਫ਼ੇ ਵਾਂਗ ਸੀ ਜਿਸ ਦੇ ਪੈਰ ਟੇਢੇ ਹੋਣ, ਚਮੜਾ ਢਿੱਲਾ ਤੇ ਪੱਠੇ ਖਿੱਚੇ ਹੋਏ ਸਪਰਿੰਗ ਵਾਂਗ ਸਨ। ਇਨ੍ਹਾਂ ਵਿੱਚ ਗਰਦਨ ਜੜੀ ਹੋਈ ਅਤੇ ਗਰਦਨ ਤੋਂ ਲਮਕਦਾ ਹੱਡਲ ਸਿਰ ਜਿਸ ਵਿੱਚ ਧੁੰਦਲੀਆਂ ਧੁੰਦਲੀਆਂ ਅੱਖਾਂ ਜੜੀਆਂ ਹੋਈਆਂ। ਚਾਚਾ ਪਿਉਤਰ ਆਪਣੇ ਘੋੜੇ ਦਾ ਬਹੁਤਾ ਦੀ ਅਦਬ ਕਰਦਾ ਸੀ; ਉਹ ਇਹਨੂੰ "ਤਾਨੀਆ" ਬੁਲਾਂਦਾ ਸੀ ਤੇ ਇਹਨੂੰ ਕਦੇ ਵੀ ਨਹੀਂ ਸੀ ਮਾਰਦਾ।

"ਤੂੰ ਆਪਣੇ ਜਾਨਵਰ ਦਾ ਈਸਾਈਆਂ ਵਾਲਾ ਨਾਂ ਕਿਉਂ ਰੱਖਿਐ ?" ਇੱਕ ਵੇਰ ਮੇਰੇ ਨਾਨੇ ਨੇ ਉਸ ਤੋਂ ਪੁੱਛਿਆ।

"ਇਹ ਗੱਲ ਨਹੀਂ ਵਾਸਲੀ ਵਾਸਲੀਵਿਚ - ਬਿਲਕੁਲ ਈ ਨਹੀਂ" ਉਸ ਜੁਆਬ ਦਿੱਤਾ। "ਤਾਨੀਆ ਕੋਈ ਈਸਾਈਆਂ ਵਾਲਾ ਨਾਂ ਨਹੀਂ— ਈਸਾਈਆਂ ਵਾਲਾ ਨਾਂ ਤਾਂ ਤਾਤੀਆਨਾ ਹੈ।"

ਚਾਚਾ ਪਿਉਤਰ ਪੜ੍ਹਿਆ ਹੋਇਆ ਸੀ ਤੇ ਉਹਨੂੰ ਬਾਈਬਲ ਦਾ ਪੂਰਾ ਗਿਆਨ ਸੀ। ਉਹ ਤੇ ਮੇਰਾ ਨਾਨਾ ਹਮੇਸ਼ਾਂ ਇਸ ਉੱਤੇ ਬਹਿਸਦੇ ਰਹਿੰਦੇ ਕਿ ਸੰਤਾਂ ਵਿੱਚੋਂ ਕਿਹੜਾ ਸਭ ਤੋਂ ਵੱਧ ਤਿਆਗੀ ਸੀ। ਉਹ ਬਾਈਬਲ ਵਿੱਚ ਦੱਸੇ ਦੋਸ਼ੀਆਂ ਬਾਰੇ ਰਾਵਾਂ ਦੇਣ ਵਿੱਚ ਬੇਕਿਰਕ ਸਨ, ਤੇ ਵੱਧ ਅਬੁਸਲਮ ਦੀ ਸਭ ਤੋਂ ਬਹੁਤੀ ਨਿਖੇਧੀ ਕਰਦੇ ਸਨ। ਕਦੇ ਕਦੇ ਉਨ੍ਹਾਂ ਦੀਆਂ ਦਲੀਲਾਂ ਨਿਰੋਲ ਵਿਆਕ੍ਰਣਕ ਰੂਪ ਧਾਰਨ ਕਰ ਲੈਂਦੀਆਂ; ਮੇਰਾ ਨਾਨਾ "ਸ਼ੈਤਾਨਵਾਦ," "ਬੇਨੇਮਵਾਦ," "ਬੁੱਤ-ਪੂਜਵਾਦ" ਆਖਦਾ, ਜਦੋਂ ਕਿ ਚਾਚਾ ਪਿਉਤਰ ਦਾਅਵਾ ਕਰਦਾ

ਕਿ ਇਨ੍ਹਾਂ ਦਾ ਉਚਾਰਨ "ਸ਼ੈਤਾਨਤਾ", "ਬੇਨੇਮਤਾ", "ਬੁੱਤ-ਪੂਜਤਾ" ਕਰਨਾ ਚਾਹੀਦਾ ਸੀ।

"ਤੇਰਾ ਤਰੀਕਾ ਹੋਰ ਏ - ਮੇਰਾ ਹੋਰ ਏ।" ਲਾਲ-ਸੂਹਾ ਮੂੰਹ ਕਰੀਂ ਮੇਰਾ ਨਾਨਾ ਭਬਕਦਾ, "ਸਿਰ ਸੁਆਹ ਤੇਰੀਆਂ 'ਅਤਾਂ' ਦੇ!"

ਪਰ ਚਾਚਾ ਪਿਉਤਰ ਅਡੋਲ ਬੈਠਾ ਰਹਿੰਦਾ, ਧੂੰਆਂ ਉਹਦੇ ਸਿਰ ਦੁਆਲੇ ਵਲ ਖਾਂਦਾ ਰਹਿੰਦਾ।

"ਤੇ ਤੇਰੇ 'ਵਾਦਾਂ' ਵਿੱਚ ਕਿਹੜੀ ਚੰਗੇਰੀ ਗੱਲ ਏ?" ਉਹ ਲਾਗਤਬਾਜ਼ੀ ਨਾਲ਼ ਲਮਕਾ ਕੇ ਬੋਲਦਾ। "ਰੱਬ ਦੀ ਨਜ਼ਰ ਵਿੱਚ ਰੱਤੀ ਭਰ ਚੰਗੇਰੀ ਨਹੀਂ। ਸ਼ੈਦ ਜਦੋਂ ਰੱਬ ਤੇਰੀਆਂ ਪ੍ਰਾਰਥਨਾਵਾਂ ਸੁਣਦਾ ਹੋਏਗਾ ਤੇ ਉਹ ਸੋਚਦਾ ਹੋਏਗਾ, 'ਪ੍ਰਾਰਥਨਾ ਵੱਡੀ ਤਾਂ ਹੈ, ਪਰ ਉਂਜ ਧੇਲੇ ਦੇ ਕੰਮ ਦੀ ਨਹੀਂ!' "

"ਇੱਥੋਂ, ਚਲਿਆ ਜਾ ਅਲੈਕਸੀ।" ਮੇਰਾ ਨਾਨਾ ਆਪਣੀਆਂ ਸਾਵੀਆਂ ਅੱਖਾਂ ਲਿਸ਼ਕਾਂਦਾ ਗੱਜ ਕੇ ਮੈਨੂੰ ਆਖਦਾ।

ਪਿਉਤਰ ਤਰਤੀਬ ਤੇ ਸਫ਼ਾਈ ਦਾ ਬੜਾ ਸ਼ੌਂਕੀ ਸੀ। ਜਦੋਂ ਵੀ ਉਹ ਵਿਹੜੇ ਵਿੱਚੋਂ ਲੰਘਦਾ, ਉਹ ਡੱਕੇ-ਡੋਲ ਹੱਡੀਆਂ ਤੇ ਰੋੜੀਆਂ ਨੂੰ ਪੈਰ ਮਾਰ ਕੇ ਲਾਂਭੇ ਕਰਦਿਆਂ ਤੇ ਨਿੰਦਦਿਆਂ ਬੁੜਾਂਦਾ:

"ਰਾਹ ਵਿੱਚ ਅੜਿੱਕਾ ਬਣਨ ਤੋਂ ਬਿਨਾਂ ਇਨ੍ਹਾਂ 'ਚੋਂ ਕਿਸੇ ਵੀ ਸ਼ੈ ਦਾ ਕੋਈ ਫ਼ੈਦਾ ਨਹੀਂ।"

ਉਹ ਬੜਾ ਗਾਲੜੀ ਸੀ ਤੇ ਦਿਆਲੂ ਤੇ ਖ਼ੁਸ਼ ਹੋਣ ਦਾ ਅਸਰ ਪਾਉਂਦਾ ਸੀ। ਪਰ ਕਿਸੇ ਕਿਸੇ ਵੇਲੇ ਉਹਦੀਆਂ ਅੱਖਾਂ ਧੁੰਦਲੀਆਂ ਹੋ ਜਾਂਦੀਆਂ ਤੇ ਮੁਰਦੇ ਦੀਆਂ ਅੱਖਾਂ ਵਾਂਗ ਤਾੜਦੀਆਂ ਰਹਿੰਦੀਆਂ। ਤੇ ਆਮ ਕਰਕੇ ਉਹ ਆਪਣੇ ਭਤੀਜੇ ਵਾਂਗ ਕਿਤੇ ਹਨੇਰੇ ਖੂੰਜੇ ਵਿੱਚ, ਘੁੱਟਿਆ-ਵੱਟਿਆ ਤੇ ਚੁੱਪ ਬੈਠਾ ਲੱਭਦਾ।

"ਕੀ ਗੱਲ ਏ, ਚਾਚਾ ਪਿਉਤਰ?"

"ਚਲਾ ਜਾ ਪਰ੍ਹੇ" ਉਹ ਸੁਸਤ ਜਿਹੀ ਸਖ਼ਤਾਈ ਨਾਲ਼ ਜੁਆਬ ਦਿੰਦਾ।

ਸਾਡੀ ਗਲੀ ਵਾਲੇ ਘਰਾਂ ਵਿੱਚ ਇੱਕ ਵਿੱਚ, ਮੱਥੇ ਉੱਤੇ ਘਮੋੜੀ ਤੇ ਇੱਕ ਬੜੀ ਅਜੀਬ ਧੱਤ ਵਾਲਾ ਬੰਦਾ ਆ ਵਸਿਆ। ਐਤਵਾਰ ਨੂੰ ਉਹ ਆਪਣੀ ਖਿੜਕੀ ਵਿੱਚ ਬਹਿ ਜਾਂਦਾ ਤੇ ਕੁੱਤਿਆਂ, ਬਿੱਲੀਆਂ, ਚੂਚਿਆਂ ਤੇ ਕਾਵਾਂ ਉੱਤੇ ਆਪਣੀ ਬੰਦੂਕ ਦਾਗ਼ੀ ਜਾਂਦਾ, ਇੱਥੋਂ ਤਾਈਂ ਕਿ ਜੇ ਲਹਿਰ ਆ ਜਾਂਦੀ ਤਾਂ ਮਨੁੱਖਾਂ ਨੂੰ ਵੀ ਨਿਸ਼ਾਨਾ ਬਣਾਉਂਦਾ। ਇੱਕ ਦਿਨ ਉਹਨੇ "ਬਹੁਤ ਖ਼ੂਬ" ਉੱਤੇ ਛੱਰਿਆਂ ਵਾਲਾ ਕਾਰਤੂਸ ਚਲਾ ਦਿੱਤਾ। ਉਹ ਉਸ ਦੀ ਚੰਮ ਦੀ ਜਾਕਟ ਵਿੱਚੋਂ ਤਾਂ ਨਾ ਲੰਘਿਆ, ਪਰ ਕੁੱਝ ਛੱਰੇ ਉਹਦੀ ਜੇਬ ਵਿੱਚ ਪੈ ਗਏ। ਮੈਨੂੰ ਯਾਦ ਏ ਉਹ ਆਪਣੇ ਹੱਥ ਵਿੱਚ ਰੱਖੇ ਛੱਰਿਆਂ ਨੂੰ ਕਿੰਜ ਘੋਖਦਾ ਸੀ। ਮੇਰੇ ਨਾਨੇ ਨੇ ਉਹਨੂੰ ਰਪੋਟ ਦਰਜ ਕਰਾਣ ਲਈ ਜ਼ੋਰ ਦਿੱਤਾ, ਪਰ ਉਸ ਛੱਰੇ ਰਸੋਈ ਦੇ ਖੂੰਜੇ ਵੱਲ ਰੇੜ੍ਹ ਦਿੱਤੇ ਤੇ ਕਿਹਾ:

"ਕੋਈ ਏਡੀ ਸਿਰ ਖਪਾਣ ਵਾਲੀ ਗੱਲ ਨਹੀਂ।"

ਫੇਰ ਇੱਕ ਵਾਰੀ ਇਸ ਨਿਸ਼ਾਨਾਬਾਜ਼ ਨੇ ਕੁੱਝ ਛੱਰੇ ਮੇਰੇ ਨਾਨੇ ਦੀ ਲੱਤ ਵਿੱਚ ਮਾਰੇ; ਮੇਰਾ ਨਾਨਾ ਕੱਪੜਿਆਂ ਤੋਂ ਬਾਹਰ ਹੋ ਗਿਆ, ਜੁਰਮ ਦੀ ਰਪੋਟ ਕਰ ਦਿੱਤੀ ਤੇ ਗਵਾਹਾਂ ਨੂੰ ਤਿਆਰ ਕਰਨ ਲੱਗ ਪਿਆ। ਪਰ ਚਾਣਚੱਕ ਉਹ ਬੰਦਾ ਖਿਸਕ ਗਿਆ।

ਜਦੋਂ ਵੀ ਉਹਦੀ ਬੰਦੂਕ ਦੀ ਆਵਾਜ਼ ਗਲੀ ਵਿੱਚੋਂ ਸੁਣਦੀ, ਚਾਚਾ ਪਿਉਤਰ ਕਾਹਲੀ ਨਾਲ਼ ਆਪਣਾ ਖੁਥੜ, ਲੰਮੇ ਛੱਜੇ ਵਾਲਾ ਟੋਪ ਜਿਹੜਾ ਉਹ ਐਤਵਾਰ ਨੂੰ ਪਾਉਂਦਾ ਹੁੰਦਾ, ਸਿਰ ਉੱਤੇ ਧਰ ਕੇ ਬੂਹੇ ਵਿੱਚੋਂ ਦੀ ਵਾਹੋ-ਦਾਹੀ ਨੱਸ ਤੁਰਦਾ। ਜਿਉਂ ਹੀ ਉਹ ਬਾਹਰ ਪੱਟੜੀ ਉੱਤੇ ਆ ਜਾਂਦਾ, ਆਪਣੇ ਹੱਥ ਕੋਟ ਦੀ ਪੇਟੀ ਹੇਠਾਂ ਅੜਾ ਲੈਂਦਾ ਇੰਜ ਉਹਦੇ ਸਿਰੇ ਕੁੱਕੜ ਦੀ ਪੂਛ ਵਾਂਗ ਉਤਾਂਹ ਚੁੱਕੇ ਜਾਂਦੇ, ਢਿੱਡ ਅਗਾਂਹ ਨੂੰ ਕੱਢ ਲੈਂਦਾ, ਨਿਸ਼ਾਨੇਬਾਜ਼ ਦੀ ਖਿੜਕੀ ਅੱਗਿਉਂ ਆਕੜ ਕੇ ਲੰਘਦਾ। ਜੇ ਪਹਿਲੀ ਵਾਰੀ ਦੀ ਮਟਰ-ਗਸ਼ਤ ਨਾਲ਼ ਕੋਈ ਗੱਲ ਨਾ ਬਣਦੀ ਤਾਂ ਦੂਜੀ ਵਾਰੀ, ਤੀਜੀ ਵਾਰੀ ਜਾਂਦਾ। ਸਾਡੇ ਘਰ ਵਿਚਲੇ ਸਾਰੇ ਲੋਕ, ਸਣੇ ਫ਼ੌਜੀ ਤੇ ਉਹਦੀ ਕੱਕੇ ਰੰਗ ਵਾਲੀ ਵਹੁਟੀ ਦੇ ਬੂਹੇ ਕੋਲ ਇਕੱਠ ਮਾਰ ਲੈਂਦੇ ਤੇ ਖਿੜਕੀ ਵੱਲ ਝਾਕਦੇ ਰਹਿੰਦੇ। ਬੈਟਲਿੰਗਾਂ ਦੇ ਘਰੋਂ ਵੀ ਲੋਕ ਦਲਾਨ ਵਿੱਚ ਆ ਜਾਂਦੇ। ਬੱਸ ਇੱਕੋ ਓਵਸੀਆਨਿਕੋਵਾਂ ਦਾ ਘਰ ਈ ਜਿੰਦਹੀਣ ਰਹਿ ਜਾਂਦਾ।

ਕਦੇ ਕਦੇ ਚਾਚੇ ਪਿਉਤਰ ਦੇ ਯਤਨ ਬੇਅਰਥ ਜਾਂਦੇ – ਸਾਫ਼ ਹੀ ਨਿਸ਼ਾਨੇਬਾਜ਼ ਇਹਨੂੰ ਆਪਣੇ ਨਿਸ਼ਾਨੇ ਦੇ ਯੋਗ ਨਾ ਸਮਝਦਾ, ਪਰ ਕਦੇ ਕਦੇ ਦੁਨਾਲੀ ਬੰਦੂਕ ਦੀ ਆਵਾਜ਼ ਆ ਈ ਜਾਂਦੀ।

"ਠਾਹ-ਠਾਹ।" ਕਦੇ ਕਦੇ ਹੌਲੀ ਹੌਲੀ ਚਲਦਿਆਂ ਚਾਚਾ ਪਿਉਤਰ ਸਾਡੇ ਕੋਲ ਆਉਂਦਾ ਤੇ ਅਤਿਅੰਤ ਤਸੱਲੀ ਨਾਲ਼ ਦੱਸਦਾ:

"ਮੇਰੇ ਕੋਟ ਦੀ ਪੇਟੀ 'ਚ ਵੱਜੀ।"

ਇੱਕ ਦਿਨ ਛੱਰਾ ਉਹਦੀ ਧੌਣ ਤੇ ਮੋਢੇ ਵਿੱਚ ਖੁਭ ਗਿਆ।

"ਇਹੋ ਜਿਹੇ ਜਾਂਗਲੀ ਨੂੰ ਤੂੰ ਲੂਤੀ ਕਿਉਂ ਲਾਉਨੈਂ?" ਸੂਈ ਨਾਲ਼ ਸਿੱਕਾ ਕੱਢਦਿਆਂ ਮੇਰੀ ਨਾਨੀ ਨੇ ਪੁੱਛਿਆ। "ਉਸ ਕਿਸੇ ਦਿਨ ਤੇਰੀਆਂ ਅੱਖਾਂ ਕੱਢ ਛੱਡਣੀਐਂ!"

"ਉਹ ਨਹੀਂ, ਅਕੋਲੇਨਾ ਇਵਾਨੋਵਨਾ!" ਪਿਉਤਰ ਨੇ ਹਕਾਰਤ ਨਾਲ਼ ਜੁਆਬ ਦਿੱਤਾ। "ਉਹ ਉੱਕਾ ਨਿਸ਼ਾਨਚੀ ਨਹੀਂ!"

"ਫੇਰ ਵੀ ਉਹਨੂੰ ਜਿੱਤ ਦੀ ਤਸੱਲੀ ਕਿਉਂ ਦਿੰਨੈਂ?"

"ਤਸੱਲੀ? ਮੈਂ ਤਾਂ ਸਿਰਫ਼ ਉਹਦੇ ਨਾਲ਼ ਛੇੜਖ਼ਾਨੀ ਕਰਨ ਪਿੱਛੇ ਇਉਂ ਕਰਦੈਂ!"

ਆਪਣੇ ਹੱਥ ਦੇ ਜ਼ਖ਼ਮਾਂ ਨੂੰ ਜਾਚਦਿਆਂ ਉਸ ਕਿਹਾ, "ਉੱਕਾ ਨਿਸ਼ਾਨਚੀ ਨਹੀਂ। ਉਹ ਸਰਦਾਰਨੀ ਤਾਤੀਆਨਾ ਅਲੈਕਸਈਵਨਾ ਨੇ, ਇੱਕ ਵਾਰੀ ਆਰਜ਼ੀ ਵਿਆਹ ਕੀਤਾ— ਉਹ ਆਪਣੇ ਪਤੀ ਆਪਣੇ ਨੌਕਰਾਂ ਵਾਂਗ ਬਦਲ ਲੈਂਦੀ ਸੀ – ਮੈਂ ਕਹਿਣ ਲੱਗਾ ਸੀ, ਇੱਕ ਵਾਰੀ ਆਰਜ਼ੀ ਵਿਆਹ ਕਰ ਲਿਆ, ਇੱਕ ਫ਼ੌਜੀ ਮੈਮੋਂਤ ਇਲੀਚ ਨਾਂ ਦੇ ਆਦਮੀ ਨਾਲ਼। ਹਲਾ, ਤੇ ਉਹ ਸੀ ਬੜਾ ਵਧੀਆ ਨਿਸ਼ਾਨਚੀ! ਉਹ ਬੰਦੂਕ ਨਾਲ਼ ਕੀ ਕੁੱਝ ਕਰ ਦਿੰਦਾ ਸੀ, ਤੈਨੂੰ ਕੀ ਦੱਸਾਂ, ਵਾਰਵਰਾ ਦੀ ਮਾਂ! ਉਹ ਲੋਲ੍ਹੇ ਇਗਨਾਸ਼ਕਾ ਨੂੰ ਪਰੇ ਦੂਰ ਖੜ੍ਹਾ ਕਰ ਲੈਂਦਾ–

ਕੋਈ ਵੀਹ ਕੁ ਕਦਮਾਂ ਦੀ ਵਿੱਥ 'ਤੇ – ਉਹਦੀ ਪੇਟੀ ਨਾਲ਼ ਇੱਕ ਬੋਤਲ ਇੰਜ ਬੰਨ੍ਹ ਦਿੰਦਾ ਜਿਹੜੀ ਉਹਦੀਆਂ ਲੱਤਾਂ ਵਿਚਕਾਰ ਲਮਕਦੀ ਰਹਿੰਦੀ ਤੇ ਇਗਨਾਸ਼ਕਾ ਆਪਣੀਆਂ ਲੱਤਾਂ ਚੌੜੀਆਂ ਕਰ ਕੇ ਖਲੋ ਜਾਂਦਾ ਤੇ ਮੂਰਖਾਂ ਵਾਂਗ ਹੱਸਦਾ ਰਹਿੰਦਾ, ਜਿਹੋ ਜਿਹਾ ਉਹ ਸੀ। ਫੇਰ ਮੌਮੋਂਤ ਇਲੀਚ ਸਿਸਤ ਬੰਨ੍ਹਦਾ ਤੇ–ਠਾਹ! ਐਨ ਜਮਾਂ ਬੋਤਲ ਦੇ ਵਿੱਚ। ਇੱਕ ਵਾਰ, ਜ਼ਰੂਰ ਇਗਨਾਸ਼ਕਾ ਦੇ ਘੋੜਾ–ਮੱਖੀ ਜਾਂ ਕੁੱਝ ਹੋਰ ਲੜ ਗਈ ਹੋਣੀਂ ਏਂ–ਮੁੰਡਾ ਹਿੱਲ ਗਿਆ ਤੇ ਕਾਰਤੂਸ ਗੋਡੇ ਤੇ ਵੱਜਿਆ–ਐਨ ਜਮਾਂ ਚੱਪਣੀ ਉੱਤੇ। ਉਨ੍ਹਾਂ ਡਾਕਟਰ ਸੱਦਿਆ ਤੇ ਅੱਖ ਦੇ ਫੋਰ ਵਿੱਚ ਉਸ ਦੀ ਲੱਤ ਵੱਢ ਕੇ ਅਹੁ ਮਾਰੀ – ਬਿਲਕੁਲ ਇਸ ਤਰ੍ਹਾਂ! ਉਨ੍ਹਾਂ ਇਹ ਦੱਬ ਛੱਡੀ.....''

''ਇਗਨਾਸ਼ਕਾ ?''

''ਓਹ, ਉਹ ਤਾਂ ਠੀਕ ਸੀ! ਇੱਕ ਮੂਰਖ ਦੇ ਲੱਤਾਂ ਬਾਹਾਂ ਕਿਸ ਕੰਮ – ਉਹ ਤਾਂ ਆਪਣੀ ਮੂਰਖਤਾ ਆਸਰੇ ਈ ਜੀਊਂਦਾ ਰਹਿੰਦੈ। ਹਰੇਕ ਬੰਦਾ ਮੂਰਖ਼ ਦੀ ਮਦਦ ਕਰਨ ਨੂੰ ਤਿਆਰ ਹੁੰਦੈ – ਉਹ ਕੋਈ ਹਾਨੀ ਪੁਚਾਣ ਵਾਲੇ ਉੱਕਾ ਹੀ ਨਹੀਂ ਹੁੰਦੇ, ਜਿਵੇਂ ਅਖਾਣ ਏ ਅਖੇ, 'ਜਿਹਨੂੰ ਨਾ ਹੋਵੇ ਮੱਤ – ਉਹ ਕੀ ਕਰੂ ਕਪੱਤ।' ''

ਇਸ ਕਹਾਣੀ ਨੇ ਮੇਰੀ ਨਾਨੀ ਉੱਤੇ ਕੋਈ ਅਸਰ ਨਾ ਕੀਤਾ—ਉਹ ਅਜਿਹੀਆਂ ਦਰਜਨਾਂ ਜਾਣਦੀ ਸੀ। ਪਰ ਮੇਰੇ ਤਾਂ ਲੂੰ ਕੰਡੇ ਖੜ੍ਹੇ ਹੋ ਗਏ।

''ਕੀ ਵੱਡੇ ਲੋਕ ਕਿਸੇ ਬੰਦੇ ਨੂੰ ਜਾਨੋਂ ਮਾਰ ਵੀ ਸਕਦੇ ਨੇ ?''

''ਕਿਉਂ ਨਹੀਂ ? ਬਿਲਕੁਲ, ਮਾਰ ਸਕਦੇ ਨੇ। ਇੱਥੋਂ ਤਾਈਂ ਕਿ ਕਦੇ ਕਦੇ ਵੱਡੇ ਵੱਡੇ ਲੋਕ ਆਪੋ ਵਿੱਚੀਂ ਇੱਕ ਦੂਜੇ ਨੂੰ ਵੀ ਮਾਰ ਛੱਡਦੇ ਨੇ। ਇੱਕ ਵਾਰੀ ਇੱਕ ਨੇਜ਼ਾ–ਬਰਦਾਰ ਤਾਤੀਆਨ ਅਲੈਕਸਈਵਨਾ ਨੂੰ ਮਿਲਣ ਆਇਆ ਤੇ ਮੈਮੋਂਤ ਨਾਲ਼ ਲੜ ਪਿਆ। ਉਨ੍ਹਾਂ ਦੋਹਾਂ ਆਪਣੇ ਪਿਸਤੌਲ ਕੱਢ ਲਏ ਤੇ ਬਾਗ਼ ਵਿੱਚ ਚਲੇ ਗਏ, ਓਥੇ ਝੀਲ ਦੇ ਲਾਗਲੇ ਰਾਹ ਉੱਤੇ ਨੇਜ਼ਾ–ਬਰਦਾਰ ਨੇ ਮੈਮੋਂਤ ਉੱਤੇ ਚਲਾ ਦਿੱਤਾ – ਠਾਹ! ਐਨ ਜਮਾਂ ਕਾਲਜੇ ਦੇ ਵਿੱਚ ਮਾਰਿਆ। ਬੱਸ ਮੈਮੋਂਤ ਰੱਬ–ਘਰ ਤੁਰ ਗਿਆ ਤੇ ਨੇਜ਼ਾ–ਬਰਦਾਰ ਕਾਕੇਸ਼ੀਆ ਨੂੰ, ਤੇ ਇਸ ਗੱਲ ਦਾ ਨਿਬੇੜਾ ਇਹ ਹੋਇਆ! ਵੇਖ ਲਿਆ ਤੁਸੀਂ ? ਆਪੋ–ਵਿੱਚੀਂ ਆਪੇ ਮਰ ਗਏ। ਤੇ ਰਹੀ ਗੱਲ ਕਿਸਾਨਾਂ ਤੇ ਉਨ੍ਹਾਂ ਵਰਗਿਆਂ ਦੀ — ਫੂਹ! ਬਥੇਰੇ ਜਿੰਨੇ ਤੁਸੀਂ ਆਖੋ! ਖ਼ਾਸ ਕਰਕੇ ਇਹਨੀਂ ਦਿਨੀਂ ਜਦੋਂ ਕਿ ਉਹ ਉਨ੍ਹਾਂ ਦੇ ਮਾਲਕ ਹੁਣ ਨਹੀਂ ਰਹੇ। ਪਹਿਲਾਂ ਏਦੂੰ ਵਧੇਰਾ ਧਿਆਨ ਰੱਖਦੇ ਸਨ – ਅਖ਼ੀਰ ਕਿਸਾਨ ਉਨ੍ਹਾਂ ਦੀ ਜਾਇਦਾਦ ਜੋ ਸਨ!''

''ਓਦੋਂ ਵੀ ਬਹੁਤਾ ਧਿਆਨ ਨਹੀਂ ਸਨ ਕਰਦੇ,'' ਮੇਰੀ ਨਾਨੀ ਨੇ ਆਖਿਆ।

''ਬਿਲਕੁਲ,'' ਚਾਚੇ ਪਿਉਤਰ ਨੇ ਸਹਿਮਤੀ ਜ਼ਾਹਰ ਕੀਤੀ। ''ਜਾਇਦਾਦ ਤਾਂ ਠੀਕ ਸੀ, ਪਰ ਸਸਤੀ ਜਾਇਦਾਦ ਸੀ।''

ਉਹ ਮੇਰੇ ਨਾਲ਼ ਹਮੇਸ਼ਾਂ ਨਰਮ ਰਹਿੰਦਾ ਤੇ ਸਿਆਣੀ ਉਮਰ ਦੇ ਬੰਦਿਆਂ ਨਾਲੋਂ, ਮੇਰੇ ਨਾਲ਼ ਵਧੇਰੇ ਹਲੀਮੀ ਨਾਲ਼, ਬਿਨਾਂ ਅੱਖਾਂ ਨੀਵੀਆਂ ਕੀਤਿਆਂ, ਬੋਲਦਾ। ਪਰ ਉਸ ਵਿੱਚ ਕੁੱਝ ਅਜਿਹੀਆਂ ਗੱਲਾਂ ਵੀ ਸਨ ਜੋ ਮੈਂ ਪਸੰਦ ਨਹੀਂ ਸਾਂ ਕਰਦਾ। ਜਦੋਂ ਉਹ ਸਾਨੂੰ

ਆਪਣਾ ਮਨ-ਭਾਉਂਦਾ ਮੁਰੱਬਾ ਵਰਤਾਂਦਾ, ਉਹ ਦੂਜਿਆਂ ਦੇ ਟੁਕੜੇ ਨਾਲੋਂ ਮੇਰੇ ਵਾਲੇ ਉੱਤੇ ਮੁਟੇਰੀ ਤਹਿ ਚੜ੍ਹਾ ਦਿੰਦਾ। ਉਹ ਜਦੋਂ ਸ਼ਹਿਰ ਜਾਂਦਾ ਮੈਨੂੰ ਕੁਕੀਆਂ ਤੇ ਖਸਖਸ ਲਿਆ ਕੇ ਦਿੰਦਾ, ਤੇ ਉਹ ਮੇਰੇ ਨਾਲ਼ ਹਮੇਸ਼ਾਂ ਧੀਮਾ ਧੀਮਾ ਤੇ ਗੰਭੀਰਤਾ ਨਾਲ਼ ਬੋਲਦਾ।

"ਹਲਾ, ਆਪਾਂ ਜਦੋਂ ਵੱਡੇ ਹੋ ਗਏ, ਆਪਾਂ ਕੀ ਬਣਾਂਗੇ, ਆੜ੍ਹੀਆ ? ਫ਼ੌਜੀ ਜਾਂ ਕਲਰਕ ?"

"ਫ਼ੌਜੀ।"

"ਤੇਰੇ ਵਾਸਤੇ ਚੰਗੈ। ਅੱਜ-ਕੱਲ੍ਹ ਫ਼ੌਜੀ ਬਣਨਾ ਕੋਈ ਔਖਾ ਕੰਮ ਨਹੀਂ। ਤੇ ਪਾਦਰੀ ਬਣਨਾ ਵੀ ਸੌਖਾ ਈ ਏ – ਬੱਸ 'ਧੰਨ ਏ ਰੱਬ' ਕੂਕਦੇ ਫਿਰੋ, ਹੋਰ ਕੀ। ਸਗੋਂ ਫ਼ੌਜੀ ਨਾਲੋਂ ਪਾਦਰੀ ਬਣਨਾ ਸੌਖੇਰੈ। ਪਰ ਸਭ ਤੋਂ ਸੌਖਾ ਕੰਮ ਮਛੇਰਾ ਬਣਨੈ। ਉਹਨੂੰ ਉੱਕਾ ਕੁੱਝ ਜਾਣਨ ਦੀ ਲੋੜ ਨਹੀਂ-ਬੱਸ ਨਿਰੀ ਆਦਤ ਪਾ ਲਵੋ, ਗੱਲ ਮੁੱਕੀ।"

ਉਹ ਹਸਾਉਣੀ ਨਕਲ ਲਾਹ ਕੇ ਵਿਖਾਂਦਾ ਕਿ ਕਿਵੇਂ ਮੱਛੀਆਂ, ਕੁੰਡੀਆਂ ਵਿੱਚ ਫਸਾਈ ਖਾਣ ਵਾਲੀ ਸ਼ੈ ਦੇ ਦੁਆਲੇ ਭਉਂਦੀਆਂ ਹਨ ਅਤੇ ਰੋਹੂ ਤੇ ਬਾਮ ਤੇ ਸਾਲ ਜਦੋਂ ਫਸਦੀਆਂ ਹਨ ਤਾਂ ਕਿਵੇਂ ਵਲੇਵੇਂ ਖਾਂਦੀਆਂ ਤੇ ਬਚ ਨਿਕਲਣ ਲਈ ਜੂਝਦੀਆਂ ਹਨ।

"ਜਦੋਂ ਤੇਰਾ ਨਾਨਾ ਤੈਨੂੰ ਛਿਤਰੌਲ ਚਾੜ੍ਹਦਾ ਏ ਓਦੋਂ ਤੂੰ ਕੱਪੜਿਆਂ ਤੋਂ ਬਾਹਰ ਹੋ ਜਾਨੈਂ, ਨਹੀਂ ਹੁੰਦਾ ਕੀ ?" ਉਸ ਮੈਨੂੰ ਧਰਵਾਸ ਦਿੰਦਿਆਂ ਕਿਹਾ। "ਪਰ ਇਹੋ ਜਿਹੀ ਗੱਲ ਉੱਤੇ ਗ਼ੁੱਸੇ ਹੋਣ ਦਾ ਕੋਈ ਕਾਰਨ ਨਹੀਂ, ਆੜ੍ਹੀਆ। ਇਹ ਕੁੱਟਾਂ-ਮਾਰਾਂ ਤੇਰੇ ਆਪਣੇ ਭਲੇ ਲਈ ਈ ਨੇ, ਤੇ ਨਾਲੇ ਇਹ ਤਾਂ ਨਿਆਣਿਆਂ ਵਾਲੀ ਮਾਰ-ਕੁਟਾਈ ਏ। ਪਰ ਹਾਂ ਉਹ ਤਾਤੀਆਨ ਅਲੈਕਸਈਵਨਾ ਦੀ ਗੱਲ ਹੋਰ ਸੀ-ਉਹ ਤੈਨੂੰ ਕੁਟਵਾਉਂਦੀ ਤਾਂ ਪਤਾ ਲੱਗਦਾ-ਉਹਨੇ ਏਸ ਕੰਮ ਲਈ ਇੱਕ ਖ਼ਾਸ ਨੌਕਰ ਰੱਖਿਆ ਹੋਇਆ ਸੀ। ਕਰਿਸਟੋਫ਼ਰ ਉਹਦਾ ਨਾਂ ਸੀ-ਐਡਾ ਮਾਹਰ ਸੀ ਉਹ ਕਿ ਨਾਲ਼ ਦੀਆਂ ਜਗੀਰਾਂ ਵਾਲੇ ਸਰਦਾਰਨੀ ਕੋਲ ਆਖ ਆਖ ਘਲਦੇ: ਕਿਰਪਾ ਕਰਕੇ ਇੱਕ ਦੋ ਕੁੱਟਾਂ ਚਾੜ੍ਹਨ ਲਈ ਆਪਣਾ ਕਰਿਸਟੋਫ਼ਰ ਘੱਲ ਦਿਓ। ਤੇ ਉਹ ਉਹਨੂੰ ਘੱਲ ਦਿੰਦੀ।"

ਉਸ ਠਰ੍ਹੰਮੇ ਨਾਲ਼ ਤੇ ਵਿਸਥਾਰ ਪੂਰਬਕ ਹਾਲ ਸੁਣਾਇਆ ਕਿ ਕਿਵੇਂ ਸਰਦਾਰਨੀ ਆਪਣੀ ਹਵੇਲੀ ਦੇ ਥੰਮ੍ਹਾਂ ਵਾਲੇ ਵਰਾਂਡੇ ਵਿੱਚ, ਨਿਰੋਲ ਚਿੱਟੇ ਕੱਪੜੇ ਪਾਈ ਤੇ ਆਪਣੇ ਮੋਢਿਆਂ ਉੱਤੇ ਸਿਰਕਾ ਰੱਖੀ, ਬਾਹਾਂ ਵਾਲੀ ਕੁਰਸੀ ਉੱਤੇ ਬੈਠੀ, ਕਰਿਸਟੋਫ਼ਰ ਨੂੰ ਆਪਣੇ ਇਸਤਰੀ ਤੇ ਮਰਦ ਗ਼ੁਲਾਮ-ਕਾਮਿਆਂ ਨੂੰ ਕੋਰੜੇ ਮਾਰਦਿਆਂ ਵੇਂਹਦੀ ਹੁੰਦੀ ਸੀ।

"ਉਹ ਕਰਿਸਟੋਫ਼ਰ ਰਿਆਜ਼ਾਨ ਦਾ ਰਹਿਣ ਵਾਲਾ ਸੀ – ਕੁੱਝ ਟੱਪਰੀਵਾਸਾਂ ਜਾਂ ਯੂਕਰੇਨੀਆਂ ਵਰਗੀ ਉਹਦੀ ਸ਼ਕਲ ਸੀ, ਕੰਨਾਂ ਤਾਈਂ ਲੰਮੀਆਂ ਮੁੱਛਾਂ ਸਨ, ਪਰ ਚਿਹਰਾ ਠੋਡੀ ਤਾਈਂ ਐਨ ਘੋਨ-ਮੋਨ ਹੋਣ ਕਰਕੇ ਨੀਲਾ ਨੀਲਾ ਸੀ ਤੇ ਇਹ ਪਤਾ ਨਹੀਂ ਸੀ ਲਗਦਾ ਕਿ ਉਹ ਸੱਚੀਂ-ਮੁੱਚੀਂ ਸਿਧਰਾ ਸੀ ਜਾਂ ਨਿਰਾ-ਪੁਰਾ ਆਪਣੇ ਲਈ ਜ਼ਿੰਦਗੀ ਨੂੰ ਸੌਖੇਰਾ ਕਰਨ ਲਈ ਕਮਲਾ ਬਣਨ ਦਾ ਭਰਮ ਪਾਉਂਦਾ ਸੀ। ਉਹ ਰਸੋਈ ਵਿੱਚ ਚਲਾ ਜਾਂਦਾ, ਬੱਠਲ ਪਾਣੀ ਦਾ ਭਰਦਾ, ਕੋਈ ਮੱਖੀ, ਜਾਂ ਚੂਹ-ਮੱਛੀ ਜਾਂ ਕੋਈ ਹੋਰ ਕਿਸੇ ਤਰ੍ਹਾਂ ਦਾ ਭੂੰਡ ਫੜ ਲੈਂਦਾ ਤੇ

ਇਹਨੂੰ ਸੋਟੀ ਦੇ ਇੱਕ ਸਿਰੇ ਨਾਲ਼ ਦੱਬ ਕੇ ਪਾਣੀ ਵਿੱਚ ਡਬੋਂਦਾ- ਬੜਾ ਚਿਰ ਇਹਨੂੰ ਡਬੋਈ ਰੱਖਦਾ। ਜਾਂ ਕਦੇ ਕਦੇ ਆਪਣੇ ਕਾਲਰ ਦੇ ਹੇਠੋਂ ਕੋਈ ਕੀੜਾ-ਮਕੌੜਾ ਫੜ ਕੇ ਇਹਨੂੰ ਡਬੋਂਦਾ......"

ਮੈਂ ਆਪਣੇ ਨਾਨੇ ਤੇ ਨਾਨੀ ਤੋਂ ਸੁਣੀਆਂ ਹੋਣ ਕਰਕੇ ਅਜੇਹੀਆਂ ਕਹਾਣੀਆਂ ਮੈਨੂੰ ਆਪ ਚੰਗੀ ਤਰ੍ਹਾਂ ਆਉਂਦੀਆਂ ਸਨ। ਪਰ ਇਨ੍ਹਾਂ ਦੇ ਸਾਰੇ ਵਖਰੇਵੇਂ ਦੇ ਹੁੰਦਿਆਂ ਵੀ ਇਹ ਏਸ ਕਰਕੇ ਇਹੋ ਜਿਹੀਆਂ ਸਨ ਕਿ ਉਨ੍ਹਾਂ ਵਿੱਚ ਮਨੁੱਖੀ ਕਸ਼ਟ ਤੇ ਦੁਰਗਤੀ ਦਾ ਜ਼ਿਕਰ ਸੀ। ਮੈਂ ਅਜਿਹੀਆਂ ਕਹਾਣੀਆਂ ਤੋਂ ਅੱਕ ਗਿਆ ਸਾਂ।

"ਮੈਨੂੰ ਕੋਈ ਹੋਰ ਗੱਲ ਸੁਣਾ," ਮੈਂ ਆਖਿਆ।

ਰੇੜ੍ਹੇ ਵਾਲੇ ਨਾ ਆਪਣੀ ਰਜ਼ਾਮੰਦੀ ਦਸਦਿਆਂ, ਆਪਣੀਆਂ ਸਾਰੀਆਂ ਝੁਰੜੀਆਂ ਮੂੰਹ ਦੁਆਲੇ ਇਕੱਠੀਅੰ ਕੀਤੀਆਂ ਤੇ ਫੇਰ ਉਨ੍ਹਾਂ ਨੂੰ ਅੱਖਾਂ ਵੱਲ ਚੁੱਕਿਆ।

"ਬਹੁਤ ਅੱਛਾ, ਲੋਭੀਆ। ਲੈ ਕੁੱਝ ਹੋਰ ਸੁਣ। ਇੱਕ ਵਾਰੀ ਸਾਡੇ ਕੋਲ ਇੱਕ ਰਸੋਈਆ ਹੁੰਦਾ ਸੀ...."

"ਕੀਹਦੇ ਕੋਲ ?"

"ਸਰਦਾਰਨੀ ਤਾਤੀਆਨ ਅਲੈਕਸਈਵਨਾ ਕੋਲ।"

"ਤੂੰ ਉਹਨੂੰ ਆਦਮੀ ਵਾਂਗ, ਤਾਤੀਆਨ ਕਿਉਂ ਕਹਿਨੈਂ, ਤਾਤੀਆਨਾ ਕਿਉਂ ਨਹੀਂ ਆਖਦਾ ? ਉਹ ਆਦਮੀ ਤਾਂ ਨਹੀਂ ਸੀ, ਠੀਕ ਏ ਨਾ ?"

"ਹੈ ਤਾਂ ਨਹੀਂ ਸੀ - ਤੀਵੀਂ ਈ ਸੀ, ਪਰ ਤਾਂ ਵੀ ਉਹਦੇ ਮੁੱਛਾਂ ਸਨ, ਨਿੱਕੀਆਂ ਨਿੱਕੀਆਂ ਤੇ ਕਾਲੀਆਂ। ਉਹ ਕਾਲੇ ਜਰਮਨਾਂ ਦੀ ਉਲਾਦ ਸੀ - ਇਹ ਕਬੀਲਾ ਕੁੱਝ ਕੁੱਝ ਹਬਸ਼ੀਆਂ ਵਰਗਾ ਹੁੰਦੈ। ਖ਼ੈਰ, ਤਾਂ ਏਸ ਸਾਡੇ ਰਸੋਈਏ ਨੇ - ਇਹ ਹਸਾਉਣੀ ਕਹਾਣੀ ਏ, ਆੜੀਆ....."

ਹਸਾਉਣੀ ਕਹਾਣੀ ਵਿੱਚ ਗੱਲ ਇਹ ਸੀ ਕਿ ਕਿਵੇਂ ਰਸੋਈਏ ਨੇ ਸਮੋਸੇ ਖ਼ਰਾਬ ਕਰ ਦਿੱਤੇ ਸਨ ਤੇ ਇਹਦੇ ਡੰਨ ਵਜੋਂ ਉਹਨੂੰ ਸਾਰਾ ਕੁੱਝ ਇੱਕੋ ਵਾਰੀ ਖੁਆਇਆ ਗਿਆ, ਜਿਸ ਦਾ ਸਿੱਟਾ ਇਹ ਹੋਇਆ ਕਿ ਉਹ ਬੀਮਾਰ ਪੈ ਗਿਆ।

"ਇਹ ਹਸਾਉਣੀ ਨਹੀਂ," ਮੈਂ ਖਿਝ ਕੇ ਆਖਿਆ। "ਤੇ ਹੋਰ ਹਸਾਉਣਾ ਕੀ ਹੋਇਆ ? ਚੰਗਾ, ਜ਼ਰਾ ਮੈਨੂੰ ਵੀ ਦੱਸ ਛੱਡ।"

"ਮੈਨੂੰ ਨਹੀਂ ਪਤਾ।"

"ਫੇਰ ਆਪਣਾ ਮੂੰਹ ਬੰਦ ਰੱਖ।"

ਇੱਕ ਵਾਰੀ ਹੋਰ ਉਸ ਆਪਣੀਆਂ ਬੇਸੁਆਦੀਆਂ ਕਹਾਣੀਆਂ ਦਾ ਤਾਣਾ-ਬਾਣਾ ਤਣਨਾ ਸ਼ੁਰੂ ਕੀਤਾ।

ਕਦੇ ਕਦੇ ਮੇਰੇ ਮਮੇਰ ਭਰਾ ਐਤਵਾਰ ਨੂੰ ਮਿਲਣ ਆਉਂਦੇ-ਮਾਮੇ ਮਿਖੇਲ ਦਾ ਗ਼ਮਗ਼ੀਨ ਸੁਸਤ ਸਾਸ਼ਾ, ਮਾਮੇ ਯਾਕੋਵ ਦਾ ਸਾਫ਼-ਸੁਥਰਾ ਤੇ ਹੁਸ਼ਿਆਰ ਸਾਸ਼ਾ। ਇੱਕ ਦਿਨ ਜਦੋਂ ਅਸੀਂ ਬਾਹਰਲੇ ਘਰਾਂ ਦੀਆਂ ਛੱਤਾਂ ਦੀ ਫੋਲਾ-ਫਾਲੀ ਕਰਦੇ ਸਾਂ ਤਾਂ ਅਸੀਂ, ਬੈਟਲਿੰਗਾਂ

ਦੇ ਦਲਾਨ ਵਿੱਚ, ਇੱਕ ਬੰਦਾ ਪੋਸਤ ਦੇ ਫੁੱਲਾਂ ਨਾਲ਼ ਖੇਡਦਾ ਵੇਖਿਆ। ਉਸ ਇੱਕ ਲੰਮਾ ਸਾਵਾ ਕੋਟ ਪਾਇਆ ਹੋਇਆ ਸੀ ਜੀਹਦੀਆਂ ਕੰਨੀਆਂ ਉੱਤੇ ਸਮੂਰ ਦਾ ਅਸਤਰ ਲੱਗਿਆ ਹੋਇਆ ਸੀ, ਪਰ ਉਹਦਾ ਪੀਲਾ ਗੰਜਾ ਸਿਰ ਅਣਕੱਜਿਆ ਸੀ। ਮੇਰੇ ਇੱਕ ਮਮੇਰ ਨੇ ਸਲਾਹ ਦਿੱਤੀ ਕਿ ਆਪਾਂ ਪੋਸਤ ਦਾ ਫੁੱਲ ਖੋਹੀਏ ਤੇ ਛੇਤੀ ਦੇਣੇ ਅਸੀਂ ਵਿਉਂਤ ਸੋਚ ਲਈਃ ਮੇਰੇ ਮਮੇਰਾਂ ਨੇ ਗਲੀ ਵਿੱਚ ਬੈਟਲਿੰਗਾਂ ਦੇ ਬੂਹੇ ਕੋਲ ਚਲੇ ਜਾਣਾ ਸੀ ਤੇ ਮੈਂ ਉਸ ਬੰਦੇ ਨੂੰ ਡਰਾਣਾ ਸੀ। ਜਦੋਂ ਉਹ ਨੱਸੇਗਾ, ਮੇਰੇ ਮਮੇਰ ਦਲਾਨ ਵੱਲ ਭੱਜ ਆਣਗੇ ਤੇ ਫੁੱਲ ਖੋਹ ਲੈਣਗੇ।

"ਮੈਂ ਉਹਨੂੰ ਕਿਵੇਂ ਡਰਾਵਾਂਗਾ?"

"ਉਹਦੇ ਗੰਜੇ ਸਿਰ ਵਿੱਚ ਥੁੱਕ ਦੇਈਂ," ਮੇਰੇ ਮਮੇਰਾਂ ਵਿੱਚੋਂ ਇੱਕ ਨੇ ਸਲਾਹ ਦਿੱਤੀ।

ਮੈਨੂੰ ਗੰਜੇ ਸਿਰ 'ਤੇ ਥੁੱਕਣ ਵਿੱਚ ਕੋਈ ਭੈੜ ਨਾ ਜਾਪਿਆ – ਮੈਂ ਏਦੂੰ ਵਡੇਰੇ ਵਡੇਰੇ ਜੁਰਮ ਹੁੰਦੇ ਵੇਖੇ ਤੇ ਸੁਣੇ ਸਨ, ਏਸ ਕਰਕੇ ਮੈਂ ਆਪਣੇ ਜ਼ਿੰਮੇ ਲਾਏ ਕੰਮ ਤੋਂ ਨਾ ਝਿਜਕਿਆ।

ਪਰ ਏਸ ਕਰਤੂਤ ਨੇ ਡਾਢਾ ਰੌਲਾ ਪਾ ਛੱਡਿਆ। ਇੱਕ ਨੌਜੁਆਨ ਫ਼ੌਜੀ ਅਫ਼ਸਰ ਦੀ ਅਗਵਾਈ ਹੇਠ, ਬੰਦਿਆਂ ਤੇ ਤੀਵੀਆਂ ਦੀ ਪੂਰੀ ਪਲਟਨ ਨੇ, ਬੈਟਲਿੰਗਾਂ ਦੇ ਘਰ ਵਿੱਚੋਂ ਸਾਡੇ ਵਿਹੜੇ ਵੱਲ ਧਾਵਾ ਬੋਲ ਦਿੱਤਾ। ਤੇ ਕਿਉਂ ਜੋ ਮੇਰੇ ਮਮੇਰ ਓਸ ਵੇਲੇ, ਜਦੋਂ ਕਿ ਇਹ ਜੁਰਮ ਕੀਤਾ ਗਿਆ ਸੀ, ਭੋਲੇ ਭਾ ਗਲੀ ਵਿੱਚ ਖੇਡਦੇ ਫਿਰਦੇ ਸਨ, ਏਸ ਲਈ ਜਿਹੜੀ ਕੁਟਾਈ ਮੇਰੇ ਨਾਨੇ ਨੇ, ਬੈਟਲਿੰਗਾਂ ਦੇ ਘਰ ਦੀ ਹੋਈ ਬੇਇੱਜ਼ਤੀ ਦਾ ਮੁੱਲ ਤਾਰਨ ਲਈ ਬੜੇ ਸੁਆਦ ਨਾਲ਼ ਚਾੜ੍ਹੀ, ਉਹ ਮੈਨੂੰ ਇਕੱਲੇ ਨੂੰ ਈ ਝੱਲਣੀ ਪਈ।

ਜਦੋਂ ਮੈਂ ਝਰੀਟਿਆ ਤੇ ਪੀੜ ਨਾਲ਼ ਭੰਨਿਆਂ ਰਸੋਈ ਵਿੱਚ ਫੱਟੇ ਉੱਤੇ ਪਿਆ ਸਾਂ, ਚਾਚਾ ਪਿਉਤਰ ਐਨ ਪੂਰਾ ਪਹਿਨ-ਪਚਰ ਕੇ ਖ਼ੁਸ਼ੀ ਭਰੇ ਰੌਂ ਵਿੱਚ ਮੇਰਾ ਪਤਾ ਲੈਣ ਆਇਆ।

"ਇਹੋ ਜਿਹੀ ਗੱਲ ਸੋਚਣੀ ਬੜੀ ਹੁਸ਼ਿਆਰੀ ਦੀ ਗੱਲ ਸੀ ਜੁਆਨਾਂ," ਉਸ ਹੌਲੀ ਜਿਹੀ ਕਿਹਾ। "ਉਹਦੇ ਨਾਲ਼ ਚੰਗੀ ਹੋਈ, ਬੁੱਢਾ ਬੋਕ। ਉਨ੍ਹਾਂ ਦੇ ਪੂਰੇ ਟੋਲੇ ਦੇ ਸਿਰ ਥੁੱਕੋ! ਇਹ ਵਧੇਰੇ ਚੰਗਾ ਰਹਿੰਦਾ ਜੇ ਉਹਦੇ ਪਲੇ ਹੋਏ ਸਿਰ ਵਿੱਚ ਇੱਟ ਮਾਰਦਾ ਤਾਂ!"

ਮੈਨੂੰ ਉਸ ਸਾਵੇ ਕੋਟ ਵਿਚਕਾਰ ਉਸ ਭਲੇਮਾਣਸ ਦਾ ਗੋਲ, ਘੋਨਮੋਨ, ਨਿਆਣਿਆਂ ਵਰਗਾ ਚਿਹਰਾ ਯਾਦ ਆਇਆ, ਕਿਵੇਂ ਉਸ ਆਪਣੇ ਨਿੱਕੇ ਨਿੱਕੇ ਹੱਥਾਂ ਨਾਲ਼ ਆਪਣੀ ਪੀਲੀ ਟਟਰੀ ਪੂੰਝਦਿਆਂ, ਕਤੂਰੇ ਵਾਂਗ ਖਸਿਆਵੀਂ ਤੇ ਗ਼ਮਗ਼ੀਨ ਆਵਾਜ਼ ਵਿੱਚ ਚੂੰ ਚੂੰ ਕੀਤੀ ਸੀ। ਇਸ ਗੱਲ ਨੇ ਮੇਰੇ ਚਿੱਤ ਵਿੱਚ ਮੇਰੇ ਮਮੇਰਾਂ ਲਈ ਘ੍ਰਿਣਾ ਪੈਦਾ ਕੀਤੀ ਸੀ ਤੇ ਓਦੋਂ ਮੈਂ ਦਹਿਲਦਿਆਂ ਸ਼ਰਮ ਮਹਿਸੂਸ ਕੀਤੀ ਸੀ, ਪਰ ਹੁਣ ਮੈਨੂੰ ਰੇੜ੍ਹੇ ਵਾਲੇ ਦੇ ਜਾਲ-ਬੁਣਤੀ ਵਾਲੇ ਚਿਹਰੇ ਵੱਲ ਵੇਂਹਦਿਆਂ, ਜਿਹੜਾ ਕਿ ਬਿਲਕੁਲ ਓਵੇਂ ਡਰਾਉਣੇ ਤੇ ਘਿਨਾਉਣੇ ਢੰਗ ਨਾਲ਼ ਕੰਬ ਰਿਹਾ ਸੀ ਜਿਵੇਂ ਮੈਨੂੰ ਕੁੱਟਣ ਵੇਲੇ ਮੇਰੇ ਨਾਨੇ ਦਾ, ਉਹ ਗੱਲ ਭੁੱਲ ਗਈ।

"ਦਫੇ ਹੋ ਜਾ!" ਮੈਂ ਪਿਉਤਰ ਨੂੰ ਆਪਣੇ ਹੱਥਾਂ ਤੇ ਪੈਰਾਂ ਨਾਲ਼ ਧੱਕਾ ਮਾਰਦਿਆਂ ਚੀਕਿਆ।

ਉਹ ਗੁੜ੍ਹਕਿਆ ਤੇ ਅੱਖਾਂ ਝਮਕੀਆਂ ਤੇ ਫੱਟੇ ਉੱਤੋਂ ਉੱਠ ਖਲੋਤਾ।

ਉਹ ਦਿਨ ਹੱਦ ਮੁੜ ਮੈਂ ਉਹਦੇ ਨਾਲ਼ ਗੱਲ ਕਰਨ ਦੀ ਕਦੇ ਇੱਛਾ ਨਾ ਕੀਤੀ। ਮੈਂ ਉਸ ਤੋਂ ਟਲਣ ਲੱਗ ਪਿਆ, ਤੇ ਨਾਲ਼ੋ ਨਾਲ਼ ਉਹਦੇ ਉੱਤੇ ਸ਼ੱਕੀ ਨਿਗਾਹ ਵੀ ਰੱਖਣ ਲੱਗ ਪਿਆ, ਜਿਵੇਂ ਕਿਤੇ ਮੈਨੂੰ ਅਸਪਸ਼ਟ ਤੌਰ 'ਤੇ ਕਾਸੇ ਦੀ ਝਾਕ ਹੋਵੇ।

ਇਸ ਵਾਕੇ ਦੇ ਨਾਲ਼ ਈ ਛੇਤੀ ਇੱਕ ਹੋਰ ਹੋ ਗਿਆ। ਕੁੱਝ ਸਮੇਂ ਤੋਂ ਮੇਰੇ ਮਨ ਵਿੱਚ ਓਵਸਿਆਨਿਕੋਵਾਂ ਦੇ ਸ਼ਾਂਤ ਘਰ ਲਈ ਇੱਕ ਗੁੱਝੀ ਦਿਲਚਸਪੀ ਪੈਦਾ ਹੋ ਪਈ ਸੀ। ਮੈਨੂੰ ਜਾਪਦਾ ਸੀ ਕਿ ਉਸ ਭੂਸਲੇ ਘਰ ਵਿੱਚ ਇੱਕ ਭੇਤ ਭਰੀ ਪਰੀ-ਕਹਾਣੀ ਦਾ ਵਜੂਦ ਹੈ ਸੀ।

ਬੈਟਲਿੰਗਾਂ ਦੇ ਘਰ ਹਮੇਸ਼ਾਂ ਰੌਲੇ-ਰੱਪੇ ਤੇ ਹਾਸੇ ਠੱਠੇ ਦੀਆਂ ਆਵਾਜ਼ਾਂ ਆਉਂਦੀਆਂ ਰਹਿੰਦੀਆਂ। ਓਥੇ ਕੁੱਝ ਕੁੱਝ ਮਨ-ਮੋਹਣੀਆਂ ਜੁਆਨ ਕੁੜੀਆਂ ਰਹਿੰਦੀਆਂ ਸਨ ਜਿਨ੍ਹਾਂ ਨੂੰ ਵਿਦਿਆਰਥੀ ਤੇ ਅਫ਼ਸਰ ਮਿਲਣ ਆਉਂਦੇ ਰਹਿੰਦੇ ਸਨ, ਜਿਹੜੇ ਹਮੇਸ਼ਾਂ ਹੱਸਦੇ, ਗਾਉਂਦੇ ਤੇ ਖੇਡਦੇ ਰਹਿੰਦੇ। ਘਰ ਦਾ ਆਪਣਾ ਮੁਹਾਂਦਰਾ ਸੁਹਾਣਾ ਸੀ, ਇਹਦੀਆਂ ਖਿੜਕੀਆਂ ਲਿਸ਼ਕਦੀਆਂ ਸਨ ਤੇ ਇਨ੍ਹਾਂ ਦੇ ਵਿੱਚੋਂ ਦੀ ਬੂਟਿਆਂ ਦੀ ਹਰਿਆਲੀ ਖ਼ਾਸ ਤਰ੍ਹਾਂ ਦੀ ਸ਼ੋਖ਼ੀ ਨਾਲ਼ ਚਮਕਦੀ ਸੀ। ਮੇਰੇ ਨਾਨੇ ਨੂੰ ਇਹ ਘਰ ਚੰਗਾ ਨਹੀਂ ਸੀ ਲੱਗਦਾ।

"ਕਾਫ਼ਰ! ਨਾਸਤਕ!" ਉਹ ਆਮ ਕਰਕੇ ਸਾਰੇ ਬਾਸ਼ਿੰਦਿਆਂ ਨੂੰ ਇੰਜ ਸੱਦਦਾ, ਪਰ ਉਹ ਤੀਵੀਆਂ ਬਾਰੇ ਖ਼ਾਸ ਤਰ੍ਹਾਂ ਦੇ ਭੱਦੇ ਸ਼ਬਦ ਵਰਤਦਾ-ਇੱਕ ਸ਼ਬਦ ਜਿਹੜਾ ਇੱਕ ਵਾਰੀ ਚਾਚੇ ਪਿਉਤਰ ਨੇ ਮੈਨੂੰ ਚਸਕੇ-ਭਰੇ, ਭੱਦੇ ਢੰਗ ਨਾਲ਼ ਸਮਝਾਇਆ ਸੀ।

ਪਰ ਨਾਨਾ ਓਵਸਿਆਨਿਕੋਵਾਂ ਦੇ ਵਕਾਰ ਵਾਲੇ ਤੇ ਖ਼ਾਮੋਸ਼ ਘਰ ਤੋਂ ਪ੍ਰਭਾਵਤ ਹੋਇਆ ਸੀ।

ਇਹ ਮਕਾਨ ਉੱਚਾ, ਇੱਕ ਛੱਤਾ ਸੀ, ਤੇ ਇਹਦੇ ਪਿਛਲੇ ਹਿੱਸੇ ਵਿੱਚ ਇੱਕ ਵੱਡਾ ਸਾਰਾ ਤੇ ਖੁੱਲ੍ਹਾ ਹਾਤਾ ਸੀ ਜਿਸ ਵਿੱਚ ਸਾਵੇ ਘਾਹ ਦਾ ਫ਼ਰਸ਼ ਵਿਛਿਆ ਹੋਇਆ ਸੀ। ਦਲਾਨ ਵਿਚਕਾਰ ਇੱਕ ਖੂਹ ਸੀ ਜਿਸ ਉੱਤੇ ਦੋ ਥੰਮ੍ਹਾਂ ਦੀ ਆਸਰੇ ਖਲੋਤੀ ਛੱਤ ਪਈ ਹੋਈ ਸੀ। ਘਰ ਗਲੀ ਤੋਂ ਪਿਛਾਂਹ ਹਟਵਾਂ ਸੀ ਜਿਵੇਂ ਕਿਤੇ ਇਹਤੋਂ ਲਕਿਆ ਹੋਇਆ ਹੋਵੇ। ਘਰ ਦੇ ਅੱਗਾ ਭੀੜੀਆਂ ਡਾਟਾਂ ਵਾਲੀਆਂ ਤਿੰਨ ਖਿੜਕੀਆਂ ਨੇ, ਜਿਨ੍ਹਾਂ ਦੇ ਸ਼ੀਸ਼ੇ ਸੂਰਜ ਨਾਲ਼ ਸਤਰੰਗੀ ਪੀਂਘ ਦੇ ਰੰਗਾਂ ਦੀਆਂ ਭਾਹਾਂ ਮਾਰਦੇ ਸਨ, ਸ਼ਿੰਗਾਰਿਆ ਹੋਇਆ ਸੀ। ਮੂਹਰਲੇ ਬੂਹੇ ਦੇ ਸੱਜੇ ਪਾਸੇ ਵਾਲੀ ਦਾਨਿਆਂ ਵਾਲੀ ਕੋਠੜੀ ਦੀਆਂ ਵੀ ਘਰ ਦੀਆਂ ਖਿੜਕੀਆਂ ਵਰਗੀਆਂ ਤਿੰਨ ਖਿੜਕੀਆਂ ਸਨ, ਪਰ ਇਹ ਸਿਰਫ਼ ਵਿਖਾਵੇ ਦੀਆਂ ਹੀ ਸਨ ਤੇ ਇੰਜ ਬਣੀਆਂ ਹੋਈਆਂ ਸਨ ਕਿ ਭੂਰੀ ਕੰਧ ਵਿੱਚ ਚੌਖਟੇ ਬੀੜ ਕੇ ਖਿੜਕੀ ਦੀ ਸ਼ਕਲ ਦੇ ਦਿੱਤੀ ਗਈ ਤੇ ਫੱਟਿਆਂ ਨੂੰ ਬੱਸ ਰੰਗ ਦਿੱਤਾ ਗਿਆ ਸੀ। ਇਨ੍ਹਾਂ ਅੰਨ੍ਹੀਆਂ ਖਿੜਕੀਆਂ ਵਿੱਚ ਕੁੱਝ ਅਸੁਖਾਵਾਂ ਜਿਹਾ ਸੀ, ਤੇ ਦਾਨਿਆਂ ਵਾਲੀ ਕੋਠੜੀ ਵੀ ਏਸ ਗੱਲ ਨੂੰ ਪੱਕਿਆਂ ਕਰਦੀ ਜਾਪਦੀ ਸੀ ਕਿ ਘਰ ਲੁਕ ਕੇ ਆਪਣੀ ਅਣਜਾਣੀ ਜ਼ਿੰਦਗੀ ਜਿਉਣਾ ਲੋਚਦਾ ਸੀ। ਸਾਰੇ ਦਾ ਸਾਰਾ ਘਰ-ਬਾਰ, ਸਣੇ ਸੱਖਣੇ ਅਸਤਬਲਾਂ ਤੇ ਵੱਡੇ ਬੂਹਿਆਂ ਵਾਲੀਆਂ ਖਾਲੀ ਕੋਠੜੀਆਂ ਦੇ, ਇੱਕ ਗੁੱਝੀ ਸੱਟ ਜਾਂ ਖ਼ਾਮੋਸ਼ ਮਾਣ-ਮੱਤੀ ਦਸ਼ਾ ਦੀ ਸੂਚਨਾ ਦਿੰਦਾ ਸੀ।

ਕਦੇ ਕਦੇ, ਇੱਕ ਲੰਮਾ ਬਿਨ-ਦਾੜ੍ਹੀਆ, ਸੂਈਆਂ ਵਾਂਗ ਆਕੜੀਆਂ ਬੱਗੀਆਂ

ਮੁੱਛਾਂ ਵਾਲਾ ਬੁੱਢਾ ਦਲਾਨ ਵਿੱਚ ਲੰਗੜਾਂਦਿਆਂ ਫਿਰਦਾ ਵੇਖਿਆ ਜਾ ਸਕਦਾ ਸੀ। ਕਦੇ ਕਦਾਈਂ ਇੱਕ ਗੱਲ੍ਹ-ਮੁੱਛਾਂ ਤੇ ਮੁੜਵੇਂ ਨੱਕ ਵਾਲਾ ਇੱਕ ਹੋਰ ਬੁੱਢਾ ਅਸਤਬਲ ਵਿੱਚੋਂ ਭੂਸਲੇ ਘੋੜੇ ਨੂੰ ਕੱਢਦਾ। ਘੁਟਵੀਂ-ਹਿੱਕ ਤੇ ਪਤਲੇ ਗਿੱਟਿਆਂ ਵਾਲਾ ਘੋੜਾ, ਦਲਾਨ ਵਿੱਚ ਨਿੱਕਲਦਿਆਂ ਸਾਰ, ਸੰਗਾਊ ਸੁਆਣੀ ਵਾਂਗ ਹਰੇਕ ਸ਼ੈ ਵੱਲ ਸਿਰ ਹਿਲਾਂਦਾ। ਲੰਗੜਾ ਬੁੱਢਾ, ਖੜਾਕੇ ਨਾਲ਼ ਉਹਨੂੰ ਥਾਪੀ ਮਾਰਦਾ, ਸੀਟੀ ਵਜਾਂਦਾ ਤੇ ਡੂੰਘਾ ਹਉਕਾ ਭਰਦਾ, ਤੇ ਫੇਰ ਘੋੜੇ ਨੂੰ ਮੁੜ ਹਨੇਰੇ ਅਸਤਬਲ ਵਿੱਚ ਛੱਡ ਦਿੰਦਾ। ਮੈਨੂੰ ਇੰਜ ਜਾਪਦਾ ਸੀ ਕਿ ਬੁੱਢਾ ਘਰੋਂ ਨੱਸ ਜਾਣਾ ਚਾਹੁੰਦਾ ਸੀ, ਪਰ ਕਿਸੇ ਮੰਦੇ ਜਾਦੂ-ਟੂਣੇ ਦਾ ਬੰਨ੍ਹਿਆ ਹੋਇਆ ਸੀ।

ਤਕਰੀਬਨ ਹਰ ਰੋਜ਼ ਦੁਪਹਿਰ ਤੋਂ ਆਥਣ ਤਾਈਂ ਤਿੰਨ ਨਿੱਕੇ ਨਿੱਕੇ ਮੁੰਡੇ ਦਲਾਨ ਵਿੱਚ ਖੇਡਦੇ ਰਹਿੰਦੇ ਸਨ। ਉਨ੍ਹਾਂ ਨੇ ਇੱਕੋ ਜਿਹੀਆਂ ਭੂਸਲੀਆਂ ਪਤਲੂਨਾਂ ਤੇ ਕਮੀਜ਼ਾਂ ਪਾਈਆਂ ਹੁੰਦੀਆਂ ਤੇ ਓਹੋ ਜਿਹੇ ਈ ਟੋਪ ਲਏ ਹੁੰਦੇ, ਇਹ ਗੋਲ ਮੋਲ ਮੂੰਹਾਂ ਤੇ ਭੂਰੀਆਂ ਅੱਖਾਂ ਵਾਲੇ ਮੁੰਡੇ, ਆਪੋ ਵਿੱਚ ਏਨੇ ਰਲਦੇ ਮਿਲਦੇ ਸਨ, ਕਿ ਮੈਂ ਉਨ੍ਹਾਂ ਦੇ ਕੱਦ ਤੋਂ ਈ ਵਖਰਾ ਸਕਦਾ ਸਾਂ।

ਮੈਂ ਉਨ੍ਹਾਂ ਨੂੰ ਵਾੜ ਦੀ ਇੱਕ ਵਿਰਲ ਵਿੱਚੋਂ ਦੀ ਵੇਖਦਾ ਰਹਿੰਦਾ ਸਾਂ, ਪਰ ਏਸ ਗੱਲੋਂ ਮੈਨੂੰ ਨਿਰਾਸ਼ਾ ਹੁੰਦੀ ਕਿ ਉਹ ਮੈਨੂੰ ਨਹੀਂ ਸਨ ਵੇਖਦੇ। ਉਨ੍ਹਾਂ ਨੂੰ ਰਚ-ਮਿਚ ਕੇ ਉਪਰੀਆਂ ਖੇਡਾਂ ਖੇਡਦਿਆਂ ਵੇਖਣਾ ਮੇਰੇ ਲਈ ਖ਼ੁਸ਼ੀ ਵਾਲੀ ਗੱਲ ਹੁੰਦੀ ਸੀ। ਮੈਨੂੰ ਉਨ੍ਹਾਂ ਦਾ ਪਹਿਨਣ-ਪਚਰਨ ਤੇ ਇੱਕ ਦੂਜੇ ਦਾ ਖ਼ਿਆਲ ਰੱਖਣ ਦਾ ਢੰਗ ਚੰਗਾ ਲੱਗਦਾ ਸੀ, ਖ਼ਾਸ ਕਰਕੇ ਵੱਡੇ ਦੋਹਾਂ ਦਾ ਨਿੱਕੇ ਵੱਲ ਖ਼ਿਆਲ – ਜੋ ਘੁਰਘੁਲਾ, ਹਸਾਉਣਾ ਗੀਟਾ ਜਿਹਾ ਸੀ। ਜੇ ਉਹ ਡਿੱਗ ਪੈਂਦਾ ਤਾਂ ਉਹ ਹਸਦੇ ਜਿਵੇਂ ਕਿ ਲੋਕ ਹਮੇਸ਼ਾਂ ਕਿਸੇ ਡਿੱਗਣ ਵਾਲੇ ਉੱਤੇ ਹਸਦੇ ਹਨ, ਪਰ ਉਨ੍ਹਾਂ ਦੇ ਹਾਸੇ ਵਿੱਚ ਕੁੱਝ ਮੰਦ-ਭਾਵਨਾ ਨਹੀਂ ਸੀ ਹੁੰਦੀ; ਉਹ ਉਹਨੂੰ ਛੇਤੀ ਦੇਣੇ, ਉਠਾ ਲੈਂਦੇ ਤੇ ਉਹਦੇ ਹੱਥ ਤੇ ਗੋਡੇ ਰੱਖ ਦੇ ਪੱਤਿਆਂ ਜਾਂ ਆਪਣੇ ਰੁਮਾਲ ਨਾਲ਼ ਪੂੰਝ ਦਿੰਦੇ।

"ਓਏ ਭੌਂਦੂਆ!" ਮੰਝਲਾ ਮੁੰਡਾ ਆਖਦਾ।

ਉਹ ਕਦੇ ਇੱਕ ਦੂਜੇ ਨਾਲ਼ ਲੜਦੇ ਜਾਂ ਚਾਲਾਂ ਨਹੀਂ ਸਨ ਖੇਡਦੇ, ਤੇ ਤਿੰਨੇ ਦੇ ਤਿੰਨੇ ਨਰੋਏ ਤੇ ਛੋਹਲੇ ਤੇ ਬਿਲਕੁਲ ਨਵੇਂ ਨਰੋਏ ਸਨ।

ਇੱਕ ਦਿਨ ਮੈਂ ਇੱਕ ਰੁੱਖ ਉੱਤੇ ਚੜ੍ਹ ਗਿਆ ਤੇ ਉਨ੍ਹਾਂ ਨੂੰ ਸੀਟੀ ਮਾਰੀ। ਉਹ ਸੀਟੀ ਦੀ ਆਵਾਜ਼ ਸੁਣ ਕੇ ਰੁਕ ਗਏ ਤੇ ਮੇਰੇ ਵੱਲ ਝਾਕਦਿਆਂ ਇੱਕ ਦੂਜੇ ਦੇ ਨੇੜੇ ਹੋ ਗਏ ਤੇ ਆਪੋ ਵਿੱਚ ਘੁਸਰ-ਮੁਸਰ ਕਰਨ ਲੱਗ ਪਏ। ਮੈਨੂੰ ਆਸ ਸੀ ਕਿ ਉਹ ਹੁਣ ਮੈਨੂੰ ਪੱਥਰ ਮਾਰਨਗੇ, ਏਸ ਲਈ ਮੈਂ ਹੇਠ ਉੱਤਰ ਆਇਆ ਤੇ ਆਪਣੀਆਂ ਜੇਬਾਂ ਤੇ ਝੋਲੀ ਪੱਥਰਾਂ, ਰੋੜਿਆਂ ਨਾਲ਼ ਭਰ ਕੇ ਇੱਕ ਵਾਰੀ ਫੇਰ ਰੁੱਖ ਉੱਤੇ ਚੜ੍ਹ ਗਿਆ। ਪਰ ਉਹ ਪਹਿਲਾਂ ਈ, ਦਲਾਨ ਦੀ ਪਾਰਲੀ ਗੁੱਠ ਵਿੱਚ ਮੁੜ ਖੇਡਣ ਜਾ ਲੱਗੇ ਸਨ ਤੇ ਸਾਫ਼ ਦਿਸਦਾ ਸੀ ਕਿ ਉਹ ਮੇਰੀ ਬਾਬਤ ਸਭ ਕੁੱਝ ਭੁੱਲ ਗਏ ਸਨ। ਇਹ ਗੱਲ ਅਫ਼ੋਸਸ ਵਾਲੀ ਸੀ ਪਰ ਯੁੱਧ ਦਾ ਐਲਾਨ ਕਰਨ ਵਿੱਚ ਮੀਰੀ ਨਹੀਂ ਸਾਂ ਬਣਨਾ ਚਾਹੁੰਦਾ। ਓਦੋਂ ਈ ਕਿਸੇ ਨੇ ਖਿੜਕੀ ਵਿੱਚੋਂ ਆਵਾਜ਼ ਮਾਰੀ:

"ਘਰ ਨੂੰ ਆਓ ਜੁਆਕੋ – ਛੇਤੀ!"

ਉਹ ਹੁਕਮ ਮੰਨਦਿਆਂ, ਪਰ ਬਿਨਾਂ ਕਾਹਲੇ ਪਿਆਂ ਮੁੜੇ ਤੇ ਹੰਸਾਂ ਵਾਂਗ ਤੁਰਦੇ ਚਲੇ ਗਏ।

ਬੜੀ ਵਾਰੀ ਮੈਂ ਵਾੜ ਲਾਗਲੇ ਰੁੱਖ ਉੱਤੇ ਏਸ ਆਸ ਨਾਲ਼ ਆ ਬੈਠਦਾ ਕਿ ਉਹ ਮੈਨੂੰ ਆਪਣੇ ਨਾਲ਼ ਖੇਡਣ ਲਈ ਆਖਣਗੇ, ਪਰ ਉਨ੍ਹਾਂ ਕਦੇ ਵੀ ਨਾ ਆਖਿਆ। ਅਕਸਰ ਮੈਂ ਆਪਣੇ ਖ਼ਿਆਲਾਂ ਖ਼ਿਆਲਾਂ ਵਿੱਚ ਈ ਉਨ੍ਹਾਂ ਦੀਆਂ ਖੇਡਾਂ ਵਿੱਚ ਸ਼ਾਮਲ ਹੋ ਜਾਂਦਾ, ਏਥੋਂ ਤਾਈਂ ਕਿ ਜੋਸ਼ ਵਿੱਚ ਆ ਕੇ ਲਲਕਾਰੇ ਮਾਰਦਾ ਤੇ ਉੱਚੀ ਉੱਚੀ ਹੱਸਦਾ ਵੀ। ਇਹੋ ਜਿਹੇ ਵੇਲੇ ਉਹ ਤਿੰਨੇ ਦੇ ਤਿੰਨੇ ਮੇਰੇ ਵੱਲ ਝਾਕਦੇ ਤੇ ਹੌਲੀ ਹੌਲੀ ਇੱਕ ਦੂਜੇ ਕੋਲ ਟੀਕਾ-ਟਿੱਪਣੀਆਂ ਕਰਦੇ, ਤੇ ਮੈਂ ਪਸ਼ੇਮਾਨੀ ਨਾਲ਼ ਰੁੱਖ ਤੋਂ ਹੇਠ ਲਹਿ ਆਉਂਦਾ।

ਇੱਕ ਦਿਨ ਉਹ ਲੁਕਣ ਮੀਟੀ ਖੇਡਣ ਲੱਗ ਪਏ। ਮੰਝਲਾ ਮੀਟੀ ਦੇ ਰਿਹਾ ਸੀ, ਤੇ ਉਹ ਦਾਣਿਆਂ ਵਾਲੀ ਕੋਠੜੀ ਦੇ ਇੱਕ ਖੂੰਜੇ, ਹੱਥ ਅੱਖਾਂ ਉੱਤੇ ਰੱਖੀ, ਬਿਨ ਚੋਰ-ਝਾਤ ਮਾਰਦਿਆਂ, ਖਲੋਤਾ ਸੀ ਤੇ ਉਹਦੇ ਦੋ ਭਰਾ ਲੁਕਦੇ ਸਨ। ਸਾਰਿਆਂ ਨਾਲੋਂ ਵੱਡਾ ਤਾਂ ਕਾਹਲੀ ਨਾਲ਼, ਦਾਣਿਆਂ ਵਾਲੇ ਕੋਠੇ ਦੀ ਬਾਹਰ ਨੂੰ ਨਿੱਕਲੀ ਛੱਤ ਹੇਠ ਪਈ ਇੱਕ ਬਰਫ਼-ਰੇੜ੍ਹੀ ਵਿੱਚ ਜਾ ਵੜਿਆ, ਪਰ ਨਿੱਕਾ ਖੂਹ ਦੇ ਦੁਆਲੇ ਦੁਆਲੇ ਨੱਸਣ ਲੱਗ ਪਿਆ, ਉਹਨੂੰ ਪਤਾ ਨਹੀਂ ਸੀ ਲਗਦਾ ਕਿ ਕਿੱਥੇ ਲੁਕੇ।

"ਇੱਕ" ਮੀਟੀ ਵਾਲੇ ਮੁੰਡੇ ਨੇ ਉੱਚੀ ਕਿਹਾ। "ਦੋ..."

ਨਿੱਕਾ ਖੂਹ ਦੀ ਮੌਣ ਉੱਤੇ ਚੜ੍ਹ ਗਿਆ ਤੇ ਰੱਸੇ ਨੂੰ ਫੜ ਕੇ ਖਾਲੀ ਡੋਲ ਵਿੱਚ ਬਹਿ ਗਿਆ। ਡੋਲ ਤੁਰਤ ਹੀ ਨਜ਼ਰੋਂ ਓਹਲੇ ਹੋ ਗਿਆ ਤੇ ਖੂਹ ਦੀਆਂ ਕੰਧਾਂ ਨਾਲ਼ ਉਹਦੇ ਟਕਰਾਉਣ ਦੀ ਆਵਾਜ਼ ਆਈ।

ਮੈਨੂੰ ਰੱਸਾ ਛੇਤੀ ਛੇਤੀ ਤੇ ਬੇਆਵਾਜ਼ ਖੁੱਲ੍ਹਦਾ ਦਿਸਿਆ ਤੇ ਮੈਂ ਭੈ ਨਾਲ਼ ਸੁੰਨ ਹੋ ਗਿਆ। ਪਰ ਮੈਂ ਤੁਰਤ ਈ ਸਮਝ ਲਿਆ ਕਿ ਇਹਦਾ ਨਤੀਜਾ ਕੀ ਹੋਏਗਾ ਤੇ ਦਲਾਨ ਵਿੱਚ ਛਾਲ ਮਾਰ ਕੇ ਰੌਲਾ ਪਾਣ ਲੱਗ ਪਿਆ:

"ਉਹ ਖੂਹ ਵਿੱਚ ਡਿੱਗ ਪਿਆ!"

ਮੰਝਲਾ ਮੁੰਡਾ ਮੇਰੇ ਨਾਲ਼ ਈ ਖੂਹ ਉੱਤੇ ਅਪੜ ਪਿਆ ਸੀ ਤੇ ਲਪਕ ਕੇ ਰੱਸਾ ਫੜ ਲਿਆ ਸੀ ਤੇ ਇਸ ਨਾਲ਼ ਉਹਦੇ ਪੈਰ ਉੱਖੜ ਗਏ ਸਨ ਤੇ ਹੱਥ ਛਿੱਲੇ ਜਾ ਰਹੇ ਸਨ, ਪਰ ਮੈਂ ਰੱਸੀ ਫੜ ਲਈ, ਏਨੇ ਨੂੰ ਵੱਡਾ ਮੁੰਡਾ ਵੀ ਨੱਸਿਆ ਆਇਆ ਤੇ ਉਸ ਡੋਲ ਖਿੱਚਣ ਵਿੱਚ ਮੇਰੀ ਮਦਦ ਕੀਤੀ।

"ਕ੍ਰਿਪਾ ਕਰਕੇ ਏਡਾ ਕਾਹਲੀ ਨਾ ਖਿੱਚੋ," ਉਸ ਕਿਹਾ।

ਅਸੀਂ ਨਿੱਕੇ ਨੂੰ ਬਚਾ ਲਿਆ, ਉਹ ਬੁਰੀ ਤਰ੍ਹਾਂ ਡਰਿਆ ਹੋਇਆ ਸੀ। ਉਹਦੇ ਸੱਜੇ ਹੱਥ ਦੀਆਂ ਉਂਗਲਾਂ ਵਿੱਚੋਂ ਲਹੂ ਵਗ ਰਿਹਾ ਸੀ, ਇੱਕ ਗੱਲ੍ਹ ਬੁਰੀ ਤਰ੍ਹਾਂ ਛਿੱਲੀ ਗਈ ਸੀ, ਉਹ ਲੱਕ ਤਾਈਂ ਗੜੁੱਚ ਹੋਇਆ ਹੋਇਆ ਸੀ ਤੇ ਉਹਦਾ ਰੰਗ ਪੀਲਾ-ਫਟਕ ਹੋਇਆ ਪਿਆ ਸੀ। ਉਹ ਮੁਸਕ੍ਰਾਂਦਿਆਂ ਤੇ ਕੰਬਦਿਆਂ ਬੋਲਿਆ:

"ਮੈਂ ਤਿਵੇਂ ਦਿ-ਗਿ-ਆ!"

"ਓ ਤੇਲੀ ਬਾਉਲਿਆ ਖੇਨੂੰਆਂ!" ਮੰਝਲਾ ਭਰਾ ਉਹਨੂੰ ਜੱਫੀ ਪਾਉਂਦਿਆਂ ਤੇ ਉਹਦੇ ਮੂੰਹ ਤੋਂ ਲਹੂ ਪੂੰਝਦਿਆਂ ਤੁਤਲਾ ਕੇ ਬੋਲਿਆ ਤੇ ਸਭ ਤੋਂ ਵੱਡੇ ਨੇ ਮੱਥਾ ਸੁੰਗੇੜਿਆ ਤੇ ਆਖਿਆ:

"ਆਓ ਚੱਲੀਏ, ਆਪਾਂ ਇਹ ਗੱਲ ਕਿਵੇਂ ਵੀ ਨਹੀਂ ਲੁਕਾ ਸਕਦੇ, ਸੋ ਹੁਣ ਚੱਲਣਾ ਈ ਪਵੇਗਾ ਸਾਨੂੰ।"

"ਤੁਹਾਨੂੰ ਮਾਰ ਪਏਗੀ?" ਮੈਂ ਪੁੱਛਿਆ।

ਉਸ ਸਿਰ ਹਿਲਾਇਆ ਤੇ ਆਪਣਾ ਹੱਥ ਮੇਰੇ ਵੱਲ ਵਧਾਇਆ।

"ਤੂੰ ਬਹੁਤਾ ਈ ਤੇਜ਼ ਨੱਸਿਆ ਸੈਂ" ਉਸ ਕਿਹਾ।

ਮੈਂ ਉਹਦੀ ਤਾਰੀਫ਼ ਤੋਂ ਏਨਾਂ ਪ੍ਰਭਾਵਿਤ ਹੋਇਆ ਕਿ ਉਹਦਾ ਹੱਥ ਫੜਨਾ ਵੀ ਭੁੱਲ ਗਿਆ। ਉਹ ਮੰਝਲੇ ਭਰਾ ਨੂੰ ਕਹਿ ਰਿਹਾ ਸੀ:

"ਆਓ ਆਓ, ਨਹੀਂ ਤਾਂ ਉਹਨੂੰ ਠੰਡ ਲੱਗ ਜਾਏਗੀ। ਆਪਾਂ ਆਖਾਂਗੇ ਇਹ ਐਵੇਂ ਡਿੱਗ ਪਿਆ। ਖੂਹ ਵਾਲੀ ਗੱਲ ਦੱਸਣ ਦਾ ਕੋਈ ਮਤਲਬ ਨਹੀਂ।"

"ਹਾਂ।" ਛੋਟੇ ਨੇ ਸਹਿਮਤੀ ਪ੍ਰਗਟ ਕੀਤੀ, "ਆਪਾਂ ਆਖਾਂਗੇ ਬੱਸ ਮੈਂ ਤਾਂ ਟੋਏ ਵਿੱਚ ਈ ਡਿੱਗਿਆ ਸੀ।"

ਤੇ ਉਹ ਚਲੇ ਗਏ।

ਇਹ ਪੂਰੀ ਘਟਨਾ ਏਡੀ ਛੇਤੀ ਵਾਪਰੀ ਸੀ ਕਿ ਜਦੋਂ ਮੈਂ ਉਸ ਟਾਹਣੀ ਵੱਲ ਝਾਕਿਆ, ਜਿਸ ਉੱਤੇ ਮੈਂ ਬੈਠਾ ਸਾਂ, ਇਹ ਹਾਲੇ ਤਾਈਂ ਆਪਣੇ ਪੀਲੇ ਪੱਤੇ ਕੇਰਦੀ ਹਿੱਲ ਰਹੀ ਸੀ।

ਉਸ ਪਿੱਛੋਂ ਕੋਈ ਹਫ਼ਤਾ ਭਰ ਉਹ ਦਲਾਨ ਵਿੱਚ ਨਾ ਆਏ, ਤੇ ਜਦੋਂ ਆਏ ਉਨ੍ਹਾਂ ਪਹਿਲਾਂ ਨਾਲੋਂ ਵਧੇਰੇ ਸ਼ੋਰ ਪਾਇਆ। ਜਿਉਂ ਈ ਸਭ ਤੋਂ ਛੋਟੇ ਨੇ ਮੈਨੂੰ ਵੇਖਿਆ, ਉਸ ਦੋਸਤਾਨਾ ਲਹਿਜੇ ਵਿੱਚ ਉੱਚੀ ਦੇਣੇ ਕਿਹਾ:

"ਆ, ਸਾਡੇ ਨਾਲ਼ ਖੇਡ!"

ਅਸੀਂ ਬਰਫ਼-ਰੇੜ੍ਹੀ ਵਿੱਚ ਜਾ ਬੈਠੇ ਤੇ ਬੜਾ ਚਿਰ ਓਥੇ ਬੈਠੇ ਜਾਣੂ-ਪਛਾਣੂ ਹੁੰਦੇ ਰਹੇ।

"ਉਹ ਤੁਹਾਨੂੰ ਕੁੱਟਦੇ ਨੇ?" ਮੈਂ ਪੁੱਛਿਆ।

"ਬਿਲਕੁਲ, ਸਾਨੂੰ ਪੈਂਦੀਆਂ ਨੇ," ਸਭ ਤੋਂ ਵੱਡੇ ਨੇ ਜੁਆਬ ਦਿੱਤਾ।

ਇਹ ਯਕੀਨ ਕਰਨਾ ਔਖਾ ਸੀ ਕਿ ਇਨ੍ਹਾਂ ਮੁੰਡਿਆਂ ਦੀ ਵੀ ਮੇਰੇ ਵਰਗੀ ਕੁਟਾਈ ਹੁੰਦੀ ਸੀ, ਤੇ ਮੈਂ ਇਹਨੂੰ ਅਯੋਗ ਖ਼ਿਆਲ ਕੀਤਾ।

"ਤੂੰ ਪੰਛੀ ਕਿਉਂ ਫੜਦੈਂ?" ਛੋਟੇ ਨੇ ਪੁੱਛਿਆ।

"ਕਿਉਂ ਜੋ ਉਹ ਗਾਉਂਦੇ ਸੋਹਣਾ ਨੇ।"

"ਹੁਣ ਉਨ੍ਹਾਂ ਨੂੰ ਨਾ ਫੜੀਂ। ਉਨ੍ਹਾਂ ਨੂੰ ਖੁੱਲ੍ਹੇ ਫਿਰਨ ਦੇ, ਜਿੱਥੇ ਉਨ੍ਹਾਂ ਦਾ ਜੀ ਕਰੇ।"

"ਚੰਗਾ ਹੁਣ ਨਹੀਂ ਫੜਦਾ।"

"ਬੱਸ ਸਿਰਫ਼ ਇੱਕੋ ਫੜ ਤੇ ਉਹ ਮੈਨੂੰ ਦੇ ਦੇ।"

"ਕਿਹੋ ਜਿਹਾ?"

"ਕੋਈ ਖ਼ੁਸ਼-ਰਹਿਣਾ - ਪਿੰਜਰੇ 'ਚ ਪਾਣ ਲਈ।"

"ਉਹ ਤਾਂ ਗੀਤ-ਚਿੜੀ ਹੋਏਗੀ।"

"ਉਹਨੂੰ ਬਿੱਲੀ ਮਾਲ ਦਏਗੀ," ਮੰਝਲੇ ਭਰਾ ਨੇ ਕਿਹਾ। "ਤੇ ਪਿਤਾ ਨੇ ਥਾਨੂੰ ਇਹ ਲਖਨ ਨਹੀਂ ਦੇਨਾ।"

"ਇਹ ਵੀ ਠੀਕ ਏ" ਸਾਰਿਆਂ ਤੋਂ ਵੱਡੇ ਨੇ ਸਹਿਮਤੀ ਜ਼ਾਹਰ ਕੀਤੀ।

"ਤੁਹਾਡੀ ਮਾਂ ਨਹੀਂ?"

"ਨਹੀਂ" ਸਭ ਤੋਂ ਵੱਡੇ ਨੇ ਕਿਹਾ, ਪਰ ਮੰਝਲੇ ਭਰਾ ਨੇ ਉਹਦੀ ਗੱਲ ਠੀਕ ਕਰਕੇ ਦੱਸੀ:

"ਹੈ-ਗੀ, ਸਿਲਫ ਇੱਕ ਹੋਲ - ਥਾਦੀ ਆਪਨੀ ਨਹੀਂ - ਥਾਦੀ ਆਪਣੀ ਤੇ ਮਲ ਗਈ ਛੀ।"

"ਅਜਿਹੀ ਮਾਂ ਨੂੰ ਮਤ੍ਰੇਈ ਮਾਂ ਆਖਦੇ ਨੇ," ਮੈਂ ਆਖਿਆ ਤੇ ਸਭ ਤੋਂ ਵੱਡੇ ਨੇ ਸਿਰ ਹਿਲਾਇਆ।

"ਠੀਕ ਏ।"

ਉਹ ਤਿੰਨੇ ਦੇ ਤਿੰਨੇ ਡੂੰਘੀ ਸੋਚਾਂ ਭਰੀ ਚੁੱਪ ਵਿੱਚ ਗੁਆਚ ਗਏ।

ਮੈਂ ਨਾਨੀ ਦੀਆਂ ਕਹਾਣੀਆਂ ਤੋਂ ਜਾਣ ਗਿਆ ਸਾਂ ਕਿ ਮਤ੍ਰੇਈ ਮਾਂ ਕੀ ਹੁੰਦੀ ਏ, ਤੇ ਇਸ ਕਰਕੇ ਮੈਂ ਉਨ੍ਹਾਂ ਦੀ ਚੁੱਪ ਨੂੰ ਸਮਝ ਸਕਦਾ ਸਾਂ। ਉਹ ਤਿੰਨੇ ਇੱਕ ਦੂਜੇ ਨਾਲ਼ ਮਟਰ ਦੀਆਂ ਫਲੀਆਂ ਵਾਂਗ ਜੁੜੇ ਬੈਠੇ ਸਨ। ਮੈਨੂੰ ਉਸ ਕਲਜੋਗਣ ਮਤ੍ਰੇਈ ਮਾਂ ਦੀ ਕਹਾਣੀ ਚੇਤੇ ਆਈ ਜਿਸ ਨੇ ਸਕੀ ਮਾਂ ਦਾ ਥਾਂ ਮਲਣ ਲਈ ਮਾੜੇ ਸਾਧਨਾਂ ਦਾ ਆਸਰਾ ਲਿਆ ਸੀ, ਤੇ ਮੈਂ ਇਹ ਕਹਿੰਦਿਆਂ ਮੁੰਡਿਆਂ ਨੂੰ ਧਰਵਾਸ ਦੇਣ ਦਾ ਯਤਨ ਕੀਤਾ:

"ਫ਼ਿਕਰ ਨਾ ਕਰੋ, ਤੁਹਾਡੀ ਸਕੀ ਮਾਂ ਅਜੇ ਵੀ ਆਏਗੀ।"

"ਜਦੋਂ ਉਹ ਇੱਕ ਵੇਰਾਂ ਮਰ ਗਈ ਤਾਂ ਹੁਣ ਕਿਵੇਂ ਆਏਗੀ? ਇੰਜ ਕਦੇ ਨਹੀਂ ਹੁੰਦਾ," ਮੋਢਿਆਂ ਨੂੰ ਛੰਡ ਕੇ ਸਭ ਤੋਂ ਵੱਡੇ ਮੁੰਡੇ ਨੇ ਕਿਹਾ।

ਕਦੇ ਨਹੀਂ ਹੁੰਦਾ? ਰੱਬਾ, ਕਿੰਨੇ ਈ ਵਾਰੀ ਤਾਂ ਅੰਮ੍ਰਿਤ-ਜਲ ਨਾਲ਼, ਨਾ ਸਿਰਫ਼ ਉਹ ਜਿਹੜੇ ਉਂਜ ਈ ਮੋਏ ਸਨ ਸਗੋਂ ਉਹ ਵੀ ਜਿਨ੍ਹਾਂ ਦੇ ਵੱਢ ਵੱਢ ਕੇ ਹਜ਼ਾਰਾਂ ਟੋਟੇ ਕਰ ਦਿੱਤੇ ਗਏ ਸਨ, ਜਿਉਂ ਪਏ ਸਨ! ਤੇ ਕਿੰਨੇ ਈ ਵਾਰੀ ਮੌਤ, ਰੱਬੋਂ ਭੇਜੀ ਸੱਚੀ ਮੌਤ ਨਹੀਂ ਸੀ ਸਾਬਤ ਹੋਈ, ਸਗੋਂ ਜਾਦੂਗਰਾਂ ਤੇ ਤੰਤਰੀਆਂ ਦੀ ਕਰਾਮਾਤ ਸੀ।

ਮੈਂ ਨਾਨੀ ਦੀਆਂ ਕਹਾਣੀਆਂ ਦੀ ਜੁਸ਼ੀਲੀ ਕਥਾ ਸ਼ੁਰੂ ਕਰ ਦਿੱਤੀ, ਪਰ ਸਭ ਤੋਂ ਵੱਡਾ ਘਿਰਣਾ ਨਾਲ਼ ਹੱਸਿਆ ਤੇ ਆਖਣ ਲੱਗਾ:

"ਅਸੀਂ ਵੀ ਇਹ ਸੁਣੀਆਂ ਨੇ — ਇਹ ਬੱਸ ਪਰੀ-ਕਹਾਣੀਆਂ ਈ ਨੇ!"

ਉਹਦੇ ਭਰਾ, ਨਿੱਕਾ ਆਪਣੇ ਚਿਹਰੇ ਉੱਤੇ ਕੱਸ ਪਾਈਂ ਤੇ ਆਪਣੇ ਬੁੱਲ੍ਹ ਘੁੱਟੀਂ, ਮੰਝਲਾ ਇੱਕ ਕੂਹਣੀ ਗੋਡੇ ਉੱਤੇ ਧਰੀ ਤੇ ਦੂਜੀ ਬਾਂਹ ਨਿੱਕੇ ਦੇ ਗਲ ਦੁਆਲੇ ਵਲਾਈ ਉਹਨੂੰ ਮੇਰੇ ਵੱਲ ਖਿੱਚੀ, ਚੁੱਪ ਬੈਠੇ ਗੱਲਾਂ ਸੁਣ ਰਹੇ ਸਨ।

ਜਦੋਂ ਚਿੱਟੀਆਂ ਗਲ੍ਹ-ਮੁੱਛਾਂ ਵਾਲਾ ਬੁੱਢਾ ਸਾਡੇ ਕੋਲ ਆਇਆ ਓਦੂੰ ਪਹਿਲੋਂ ਖ਼ਾਸਾ ਆਥਣ ਹੋ ਗਿਆ ਸੀ; ਗੁਲਾਬੀ ਬੱਦਲ ਛੱਤਾਂ ਉੱਤੇ ਨੀਵੇਂ ਹੋ ਗਏ ਸਨ। ਉਸ ਪਾਦਰੀਆਂ ਵਰਗਾ ਲੰਮਾ ਖ਼ਾਕੀ ਕੋਟ ਪਾਇਆ ਹੋਇਆ ਸੀ ਤੇ ਸਿਰ ਉੱਤੇ ਸਮੂਰ ਵਾਲੀ ਟੋਪੀ ਲਈ ਹੋਈ ਸੀ।

"ਇਹ ਕੌਣ ਏਂ ?" ਉਸ ਮੇਰੇ ਵੱਲ ਉਂਗਲ ਕਰਦਿਆਂ ਪੁੱਛਿਆ।

ਸਭ ਤੋਂ ਵੱਡਾ ਮੁੰਡਾ ਉੱਠਿਆ ਤੇ ਮੇਰੇ ਨਾਨੇ ਦੇ ਘਰ ਵੱਲ ਸਿਰ ਦੀ ਸੈਨਤ ਮਾਰੀ।

"ਇਹ ਓਥੋਂ ਆਇਐ" ਉਸ ਕਿਹਾ।

"ਇਹਨੂੰ ਆਣ ਲਈ ਕਿਸ ਆਖਿਆ ਸੀ ?"

ਤਿੰਨੇ ਦੇ ਤਿੰਨੇ ਮੁੰਡੇ, ਮੈਨੂੰ ਇੱਕ ਵਾਰੀ ਮੁੜ ਫ਼ਰਮਾਂ-ਬਰਦਾਰ ਹੰਸਾਂ ਦਾ ਚੇਤਾ ਕਰਵਾਂਦਿਆਂ, ਛੇਤੀ ਨਾਲ਼ ਬਰਫ਼-ਰੇੜ੍ਹੀ ਵਿੱਚੋਂ ਚੁੱਪ-ਕੀਤੇ ਬਾਹਰ ਉੱਤਰ ਕੇ ਘਰ ਨੂੰ ਚਲੇ ਗਏ।

ਬੁੱਢੇ ਨੇ ਮੈਨੂੰ ਤਕੜਾਈ ਨਾਲ਼ ਮੋਢਿਓਂ ਫੜ ਲਿਆ ਤੇ ਦਲਾਨ ਵਿੱਚੋਂ ਦੀ ਫ਼ਾਟਕ ਵੱਲ ਲੈ ਤੁਰਿਆ। ਡਰ ਨਾਲ਼ ਮੇਰਾ ਰੋਣ ਨਿੱਕਲਿਆ ਕਿ ਨਿੱਕਲਿਆ ਸੀ, ਪਰ ਉਹ ਏਡੀ ਕਾਹਲੀ ਦੁਲਾਂਘਾਂ ਮਾਰਦਾ ਆਇਆ ਕਿ ਮੈਂ ਰੋਣ ਦਾ ਸਮਾਂ ਮਿਲਣੋਂ ਪਹਿਲਾਂ ਈ ਆਪਣੇ ਆਪ ਨੂੰ ਬਾਹਰ ਗਲੀ ਵਿੱਚ ਡਿੱਠਾ। ਉਹ ਫ਼ਾਟਕ 'ਤੇ ਖਲੋਤਾ ਆਪਣੀ ਉਂਗਲ ਮੇਰੇ ਵੱਲ ਹਿਲਾਂਦਿਆਂ ਤੇ ਧਮਕੀ ਦਿੰਦਿਆਂ ਬੋਲਿਆ:

"ਮੁੜ ਇੱਥੇ ਆਉਣ ਦੀ ਜੁੱਰਤ ਨਾ ਕਰੀਂ!"

"ਮੈਂ ਕਦੇ ਤੈਨੂੰ ਮਿਲਣ ਨਹੀਂ ਆਇਆ, ਬੁੱਢਿਆ ਸ਼ੈਤਾਨਾ!" ਮੈਂ ਹਿਰਖ ਨਾਲ ਮੋੜਵਾਂ ਉੱਤਰ ਦਿੱਤਾ।

ਉਹਦੀ ਲੰਮੀ ਬਾਂਹ ਇੱਕ ਵਾਰ ਮੁੜ ਮੇਰੇ ਤੱਕ ਅੱਪੜੀ ਤੇ ਉਹ ਮੇਰੇ ਸਿਰ ਵਿੱਚ ਹਥੌੜੇ ਦੀਆਂ ਸੱਟਾਂ ਵਾਂਗ ਮੁੜ ਮੁੜ ਓਹੋ ਸੁਆਲ ਦੁਹਰਾਂਦਿਆਂ, ਪਟੜੀ 'ਤੇ ਮੈਨੂੰ ਲੈ ਤੁਰਿਆ:

"ਤੇਰਾ ਨਾਨਾ ਘਰ ਏ ?"

ਤੇ ਮੇਰੇ ਮੰਦੇ ਭਾਗਾਂ ਨੂੰ ਉਹ ਹੈ ਸੀ। ਉਹ, ਆਪਣਾ ਸਿਰ ਪਿਛਾਂਹ ਕਰੀ, ਆਪਣੀ ਦਾੜ੍ਹੀ ਬਾਹਰ ਨੂੰ ਕੱਢੀ, ਉਹਦੀਆਂ ਕੋਪੇਕ ਦੇ ਸਿੱਕਿਆਂ ਵਰਗੀਆਂ ਗੋਲ ਤੇ ਸਿੱਥਲ ਅੱਖਾਂ ਵਿੱਚ ਤੱਕਦਾ, ਉਸ ਡਰਾਉਣੇ ਬੁੱਢੇ ਸਾਹਮਣੇ ਖਲੋਤਾ ਸੀ।

"ਇਹਦੀ ਮਾਂ ਬਾਹਰ ਏ, ਮੈਂ ਮਸਰੂਫ਼ ਰਹਿਨਾਂ, ਇਹਦੀ ਨਿਗਾਹ ਰੱਖਣ ਵਾਲਾ ਕੋਈ ਵੀ ਨਹੀਂ - ਮਾਫ਼ ਕਰਨਾ ਕਰਨਲ ਸਾਹਿਬ!" ਉਸ ਕਾਹਲੀ ਨਾਲ਼ ਕਿਹਾ।

ਕਰਨਲ ਨੇ ਇੱਕ ਗੜ੍ਹਕਾ ਮਾਰਿਆ ਜਿਹੜਾ ਸਾਰੇ ਘਰ ਵਿੱਚ ਸੁਣਿਆਂ ਜਾ ਸਕਦਾ ਸੀ, ਆਪਣੀਆਂ ਅੱਡੀਆਂ 'ਤੇ ਘੁੰਮਿਆਂ ਤੇ ਮਾਰਚ ਕਰਦਾ ਚਲਾ ਗਿਆ। ਕੁੱਝ

ਚਿਰ ਪਿੱਛੋਂ ਮੈਨੂੰ ਚਾਚੇ ਪਿਉਤਰ ਦੀ ਗੱਡੀ ਵਿੱਚ ਵਗਾਹ ਮਾਰਿਆ ਗਿਆ।

"ਛਾਂਦਾ ਫੇਰ ਮਿਲਿਐ, ਆੜੀਆ ?" ਰੇੜ੍ਹੇ ਵਾਲੇ ਨੇ ਘੋੜ ਦਾ ਸਾਜ਼ ਖੋਹਲਦਿਆਂ ਪੁੱਛਿਆ। "ਐਤਕੀਂ ਕਾਹਤੋਂ ਮੰਜਾਈ ਹੋਈ ਏ ?"

ਜਦੋਂ ਮੈਂ ਉਹਨੂੰ ਕਹਾਣੀ ਸੁਣਾ ਦਿੱਤੀ, ਉਹ ਉਤਾਂਹ ਭੁੜਕਿਆ ਤੇ ਦੰਦਾਂ ਵਿੱਚੋਂ ਦੀ ਸੂਕਦਿਆਂ ਬੋਲਿਆ:

"ਤੂੰ ਓਹੋ ਜਿਹਾਂ ਨਾਲ਼ ਯਾਰੀ ਪਾ ਕੇ ਲੈਣਾ ਕੀ ਏ ? ਉਹ ਵੱਡੇ ਲੋਕਾਂ ਦੇ ਬੱਚੇ; ਵੇਖ ਤਾਂ ਸਹੀ ਤੂੰ ਉਨ੍ਹਾਂ ਪਿੱਛੇ ਆਪਣਾ ਕੀ ਹਾਲ ਕਰਾਇਐ ? ਹੁਣ ਤੂੰ, ਉਨ੍ਹਾਂ ਨਾਲ਼ ਏਵੇਂ ਕਰੀਂ!"

ਉਹ ਆਪਣੇ ਆਪ ਈ ਬੁਰੜ ਬੁਰੜ ਕਰਦਾ ਰਿਹਾ, ਤੇ ਪਹਿਲਾਂ ਆਪਣੀਆਂ ਸੱਟਾਂ ਦੀ ਪੀੜ ਨਾਲ਼ ਬੇਹਾਲ ਹੋਇਆ ਕਰਕੇ, ਮੈਂ ਉਹਦੇ ਨਾਲ਼ ਇਤਫ਼ਾਕ ਕਰਦਾ ਰਿਹਾ। ਪਰ ਉਹਦਾ ਜਾਲ-ਬੁਣਤੀ ਵਾਲਾ ਚਿਹਰਾ ਇੰਜ ਘਿਨਾਉਣੀ ਤਰ੍ਹਾਂ ਕੰਬ ਰਿਹਾ ਸੀ ਕਿ ਮੈਨੂੰ ਇਸ ਗੱਲ ਦਾ ਚੇਤਾ ਆਇਆ ਕਿ ਉਹ ਮੁੰਡੇ ਵੀ ਖੜਕਾਏ ਜਾਣਗੇ ਤੇ ਏਸ ਕਰਕੇ ਉਨ੍ਹਾਂ ਕਿਸੇ ਤਰ੍ਹਾਂ ਵੀ ਮੇਰੇ ਨਾਲ਼ ਕੋਈ ਮੰਦਾ ਨਹੀਂ ਸੀ ਵਰਤਿਆ।

"ਕੋਈ ਕਾਰਨ ਨਹੀਂ ਕਿ ਮੈਂ ਵੀ ਉਨ੍ਹਾਂ ਨਾਲ਼ ਏਵੇਂ ਕਰਾਂ," ਮੈਂ ਕਿਹਾ, "ਤੇ ਜੋ ਕੁੱਝ ਤੂੰ ਦੱਸੀ ਜਾਨੈਂ ਇਹ ਨਿਰਾ ਝੂਠਾਂ ਦਾ ਪੁਲੰਦੈ।"

ਉਸ ਵੱਢ-ਖਾਣਿਆਂ ਵਾਂਗ ਮੇਰੇ ਵੱਲ ਵੇਖਿਆ ਤੇ ਫੇਰ ਚਾਣਚੱਕ ਗੱਜਿਆ:

"ਨਿੱਕਲ ਜਾ ਮੇਰੇ ਰੇੜ੍ਹੇ ਚੋਂ!"

"ਮੂਰਖ਼!" ਮੈਂ ਹੇਠਾਂ ਛਾਲ ਮਾਰਦਿਆਂ ਚੀਕ ਕੇ ਕਿਹਾ।

"ਮੈਂ, ਮੂਰਖ਼ ਆਂ ? ਝੂਠਾ, ਮੈਂ ਆਂ ? ਮੈਂ ਤੈਨੂੰ ਪਤਾ ਦਿਆਂਗਾ....." ਤੇ ਉਹ ਵਿਹੜੇ ਵਿੱਚ ਮੇਰੇ ਮਗ਼ਰ ਨੱਸ ਤੁਰਿਆ, ਪਰ ਮੈਨੂੰ ਫੜਨੋਂ ਅਸਮਰੱਥ ਰਿਹਾ।

ਮੇਰੀ ਨਾਨੀ ਰਸੋਈ ਦੇ ਵਰਾਂਡੇ ਵਿੱਚ ਦਿਸੀ। ਮੈਂ ਉਸ ਵੱਲ ਨੱਸ ਗਿਆ ਤੇ ਉਹ ਮੇਰੀ ਬਾਬਤ ਸ਼ਕਾਇਤ ਕਰਨ ਲੱਗ ਪਿਆ:

"ਮੈਨੂੰ ਇਹ ਜੁਆਕ ਸਾਹ ਕਿਹੜਾ ਲੈਣ ਦਿੰਦੈ! ਰਤਾ ਕਿਹੜਾ ਆਪਣੀ ਜੀਭ ਵੱਸ 'ਚ ਰੱਖਦੈ — ਮੈਨੂੰ ਹਰੇਕ ਤਰ੍ਹਾਂ ਦੀਆਂ ਮਾੜੀਆਂ ਗਾਲ੍ਹਾਂ ਕੱਢਦੈ, ਮੈਂ ਜਿਹੜਾ ਇਸ ਤੋਂ ਉਮਰ 'ਚ ਸੱਤ ਗੁਣਾ ਵੱਡੈਂ....."

ਜਦੋਂ ਲੋਕ ਮੇਰੇ ਮੂੰਹ 'ਤੇ ਝੂਠ ਬੋਲਦੇ ਸਨ, ਮੇਰੇ ਉੱਕਾ ਅਉਸਾਣ ਈ ਮਾਰੇ ਜਾਂਦੇ ਸਨ। ਓਦੋਂ ਮੈਂ ਉਥੇ ਉੱਕਾ ਅਵਾਕ ਖਲੋਤਾ ਰਹਿ ਗਿਆ, ਪਰ ਮੇਰੀ ਨਾਨੀ ਨੇ ਮਜ਼ਬੂਤੀ ਨਾਲ਼ ਕਿਹਾ:

"ਪਰ ਪਿਉਤਰ ਕੀ ਤੂੰ ਗੱਲ ਨੂੰ ਬਹੁਤੀ ਈ ਵਧਾ ਨਹੀਂ ਰਿਹਾ ? ਦੱਸ ਖਾਂ ਭਲਾ ਇਹਨੇ ਤੈਨੂੰ ਕੀ ਗਾਲ੍ਹਾਂ ਕੱਢੀਆਂ।"

ਮੇਰੇ ਨਾਨੇ ਨੇ ਪਿਉਤਰ ਦਾ ਯਕੀਨ ਕਰ ਲੈਣਾ ਸੀ।

ਉਸ ਦਿਨ ਤੋਂ ਮੇਰੇ ਤੇ ਰੇੜ੍ਹੇ ਵਾਲੇ ਵਿਚਕਾਰ ਬੱਸ ਇੱਕ ਚੁੱਪ ਤੇ ਖੋਰੀ ਲੜਾਈ ਵਾਲੇ ਸਬੰਧ ਰਹਿ ਗਏ। ਉਹ ਜਿਵੇਂ ਉਂਜ ਈ ਮੈਨੂੰ ਲਗਾਮਾਂ ਨਾਲ਼ ਕੁੱਟਣ ਤੇ ਧੁੱਸ ਮਾਰਨ ਦੇ

ਮੌਕਿਆਂ ਦੀ ਤਾੜ ਵਿੱਚ ਰਹਿੰਦਾ ਸੀ; ਉਹਨੇ ਮੇਰੇ ਸਾਰੇ ਪੰਛੀ ਖੁੱਲ੍ਹੇ ਛੱਡ ਦਿੱਤੇ ਤੇ ਇੱਕ ਦਿਨ ਉਨ੍ਹਾਂ ਮਗ਼ਰ ਬਿੱਲੀ ਪਾ ਦਿੱਤੀ। ਉਹ ਮੇਰੇ ਨਾਨੇ ਕੋਲ ਹਮੇਸ਼ਾਂ, ਗੱਲ ਨੂੰ ਕਈ ਤਰ੍ਹਾਂ ਨਾਲ਼ ਵਧਾ ਚੜ੍ਹਾ ਕੇ, ਮੇਰੀ ਬਾਬਤ ਸ਼ਿਕਾਇਤਾਂ ਕਰਦਾ ਰਹਿੰਦਾ। ਮੇਰੇ ਲਈ ਉਹਨੂੰ, ਆਪਣੇ ਵਰਗੇ ਮੁੰਡੇ ਦੀ ਸ਼ਕਲ ਤੋਂ ਛੁੱਟ, ਜਿਸ ਬੁੱਢਿਆਂ ਵਾਲੇ ਕੱਪੜੇ ਪਾਏ ਹੋਏ ਸਨ, ਹੋਰ ਕਿਸੇ ਸ਼ਕਲ ਵਿੱਚ ਵੇਖਣਾ ਅਸੰਭਵ ਸੀ। ਆਪਣੀ ਵਾਰੀ ਲਾਹੁਣ ਲਈ ਮੈਂ ਉਹਦੀਆਂ ਮੁੰਜ ਦੀਆਂ ਜੁੱਤੀਆਂ ਨੂੰ ਖ਼ਰਾਬ ਕਰ ਛੱਡਦਾ ਤੇ ਰੱਸੀਆਂ ਦੇ ਵੱਟ ਲਾਹ ਛੱਡਦਾ ਤਾਂ ਜੋ ਜਦੋਂ ਉਹ ਉਨ੍ਹਾਂ ਨੂੰ ਕਸਣ ਲੱਗੇ ਉਹ ਟੁੱਟ ਜਾਣ। ਇੱਕ ਦਿਨ ਮੈਂ ਉਹਦੀ ਟੋਪੀ ਵਿੱਚ ਮਿਰਚਾਂ ਕੇਰ ਦਿੱਤੀਆਂ ਤੇ ਉਹ ਪੂਰਾ ਘੰਟਾ ਛਿੱਕਾਂ ਮਾਰਦਾ ਤੁਰਿਆ ਫਿਰਦਾ। ਆਮ ਕਰਕੇ ਮੈਂ, ਜਿੰਨਾ ਮੇਰਾ ਵੱਸ ਚਲਦਾ, ਉਹਨੂੰ ਜੈਸੇ ਦਾ ਤੈਸਾ ਜੁਆਬ ਦਿੰਦਾ। ਐਤਵਾਰ ਨੂੰ ਉਹ ਸਾਰੇ ਦਾ ਸਾਰਾ ਦਿਨ ਮੇਰੇ ਮਗ਼ਰ ਸੂਹੀਆ ਬਣਿਆਂ ਫਿਰਦਾ ਰਹਿੰਦਾ ਤੇ ਇੱਕ ਤੋਂ ਬਹੁਤੀ ਵਾਰੀ ਉਸ ਮੈਨੂੰ ਉਨ੍ਹਾਂ ਵੱਡੇ ਲੋਕਾਂ ਦੇ ਬੱਚਿਆਂ ਨਾਲ਼ ਗੱਲਾਂ ਕਰਦਿਆਂ ਫੜ ਲਿਆ ਸੀ, ਅਜਿਹੇ ਵੇਲੇ ਉਹ ਸਿੱਧਾ ਮੇਰੇ ਨਾਨੇ ਕੋਲ ਜਾ ਕੇ ਰਪੋਟ ਕਰ ਦਿੰਦਾ।

ਮੈਂ ਮੁੰਡਿਆਂ ਨਾਲ਼ ਆਪਣੀ ਮਿੱਤਰਤਾ ਜਾਰੀ ਰੱਖੀ ਤੇ ਇਸ ਵਿੱਚ ਮੈਨੂੰ ਬਹੁਤ ਆਨੰਦ ਆਉਂਦਾ ਸੀ। ਮੇਰੇ ਨਾਨੇ ਦੇ ਘਰ ਤੇ ਓਵਸਾਇਨਿਕੋਲਾਂ ਦੇ ਹਾਤੇ ਵਾਲੀ ਚਾਰਦੀਵਾਰੀ ਵਿੱਚ ਇੱਕ ਖੂੰਜਾ ਸੀ ਜਿਸ ਨੂੰ ਦੋ ਰੁੱਖਾਂ ਅਤੇ ਝਾੜ-ਮਲ੍ਹਿਆਂ ਨੇ ਕੱਜਿਆ ਹੋਇਆ ਸੀ। ਇਨ੍ਹਾਂ ਝਾੜੀਆਂ ਦੇ ਪਿਛਵਾੜਿਓਂ ਮੈਂ ਇੱਕ ਥਾਂ ਤੋਂ ਵਾੜ ਕੱਟ ਕੇ ਇੱਕ ਮਘੋਰਾ ਕਰ ਲਿਆ ਸੀ ਜਿਸ ਵਿੱਚੋਂ ਦੀ ਉਹ ਵਾਰੀ ਵਾਰੀ ਜਾਂ ਦੋ ਜਣੇ ਇਕੱਠੇ, ਮੇਰੇ ਨਾਲ਼ ਹੌਲੀ ਹੌਲੀ ਗੱਲਾਂ ਕਰਨ ਲਈ ਆਉਂਦੇ ਸਨ। ਇੱਕ ਹਮੇਸ਼ਾਂ ਰਾਖੀ ਰੱਖਦਾ ਕਿ ਕਿਤੇ ਕਰਨਲ ਸਾਨੂੰ ਫੜ ਨਾ ਲਏ।

ਉਹ ਮੈਨੂੰ ਆਪਣੀ ਬੇਸੁਆਦੀ ਜ਼ਿੰਦਗੀ ਬਾਬਤ ਦਸਦੇ ਜਿਹੋ ਜਿਹੀ ਉਹ ਬਿਤਾਂਦੇ ਸਨ ਤੇ ਇਹ ਗੱਲ ਮੈਨੂੰ ਬਹੁਤ ਗ਼ਮਗੀਨ ਕਰਦੀ। ਅਸੀਂ ਮੇਰੇ ਪੰਛੀਆਂ ਬਾਬਤ, ਹੋਰ ਬੜੀਆਂ ਬਾਲ-ਦਿਲਚਸਪੀਆਂ ਬਾਬਤ ਗੱਲਾਂ ਕਰਦੇ, ਪਰ ਜਿੱਥੋਂ ਤਾਈਂ ਮੈਂ ਯਾਦ ਕਰ ਸਕਦਾ ਹਾਂ ਉਨ੍ਹਾਂ ਕਦੇ ਆਪਣੇ ਪਿਉ ਜਾਂ ਆਪਣੀ ਮਾਂ ਦਾ ਵਿਰਵਾ ਨਹੀਂ ਸੀ ਪਾਇਆ।

ਬਹੁਤਾ ਕਰਕੇ ਉਹ ਮੈਨੂੰ ਕਹਾਣੀ ਸੁਣਾਨ ਲਈ ਆਖਦੇ, ਤੇ ਮੈਂ ਆਪਣੀ ਨਾਨੀ ਕੋਲੋਂ ਸੁਣੀਆਂ ਸਾਰੀਆਂ ਕਹਾਣੀਆਂ ਸੱਚੇ ਦਿਲੋਂ ਸੁਣਾਈ ਜਾਂਦਾ। ਜੇ ਮੈਂ ਕੁੱਝ ਭੁੱਲ ਜਾਂਦਾ ਤਾਂ ਉਨ੍ਹਾਂ ਨੂੰ ਉਡੀਕ ਕਰਨ ਲਈ ਕਹਿ ਕੇ ਆਪ ਨਾਨੀ ਤੋਂ ਪੁੱਛਣ ਲਈ ਨੱਸ ਜਾਂਦਾ। ਤੇ ਉਹਨੂੰ ਤਾਂ ਦੱਸ ਕੇ ਬੜੀ ਈ ਖ਼ੁਸ਼ੀ ਹੁੰਦੀ ਸੀ।

ਮੈਂ ਅਕਸਰ ਉਨ੍ਹਾਂ ਨੂੰ ਆਪਣੀ ਨਾਨੀ ਬਾਬਤ ਦੱਸਦਾ ਸਾਂ। ਇੱਕ ਦਿਨ ਸਭ ਤੋਂ ਵੱਡੇ ਮੁੰਡੇ ਨੇ ਇੱਕ ਹਉਕਾ ਭਰਿਆ ਤੇ ਆਖਣ ਲੱਗਾ:

"ਬਿਲਕੁਲ, ਸਾਰੀਆਂ ਨਾਨੀਆਂ ਈ ਚੰਗੀਆਂ ਹੁੰਦੀਐਂ। ਸਾਡੀ ਵੀ ਇੱਕ ਚੰਗੀ ਨਾਨੀ ਹੁੰਦੀ ਸੀ...."

"ਹੁੰਦੇ ਸਾਂ," "ਹੁੰਦਾ ਸੀ," "ਇੱਕ ਵਾਰੀ ਦੀ ਗੱਲ ਏ," ਵਰਗੇ ਵਾਕ ਉਹ ਏਨਾਂ

ਆਮ ਤੇ ਏਨੀ ਗ਼ਮਗੀਨੀ ਨਾਲ਼ ਦੁਹਰਾਂਦਾ ਕਿ ਇੰਜ ਜਾਪਦਾ ਜਿਵੇਂ ਉਹ ਸੌ ਵਰ੍ਹੇ ਦੀ ਉਮਰ ਭੋਗ ਚੁੱਕਿਆ ਹੋਵੇ। ਮੈਨੂੰ ਚੇਤੇ ਏ ਕਿ ਉਹਦੇ ਲੰਮੀਆਂ ਉਂਗਲਾਂ ਵਾਲੇ ਸੂਤਵੇਂ ਹੱਥ ਸਨ। ਉਹ ਆਪ ਵੀ ਨਾਜ਼ਕ ਤੇ ਛਾਂਟਵੇਂ ਸਰੀਰ ਵਾਲਾ ਸੀ, ਉਹਦੀਆਂ ਅੱਖਾਂ ਗਿਰਜੇ ਦੀ ਜੋਤ ਵਾਂਗ ਸ਼ਰਮਾਕਲ ਤੇ ਸਾਫ਼ ਸਨ। ਮੈਨੂੰ ਉਹਦੇ ਭਰਾਵਾਂ ਨਾਲ਼ ਵੀ ਉਨਸ ਸੀ। ਉਨ੍ਹਾਂ ਮੇਰੀ ਹਮਦਰਦੀ ਜਿੱਤ ਲਈ ਸੀ ਤੇ ਮੇਰੇ ਅੰਦਰ, ਉਨ੍ਹਾਂ ਲਈ ਕੋਈ ਚੰਗੀ ਗੱਲ ਕਰਨ ਦੀ ਇੱਛਾ ਪੈਦਾ ਕਰ ਦਿੱਤੀ ਸੀ। ਪਰ ਮੈਨੂੰ ਸਾਰਿਆਂ ਤੋ ਵਧੇਰੀ ਉਨਸ ਸਭ ਤੋਂ ਵੱਡੇ ਨਾਲ਼ ਸੀ।

ਮੈਂ ਗੱਲਾਂ ਵਿੱਚ ਏਨਾਂ ਮਗਨ ਹੋ ਜਾਂਦਾ ਕਿ ਅਕਸਰ ਮੈਨੂੰ ਚਾਚੇ ਪਿਉਤਰ ਦੇ ਆਉਣ ਦੇ ਪਤਾ ਨਾ ਲੱਗਦਾ ਜਿਹੜਾ ਆਪਣੀ ਲੰਮੀ-ਹੇਕ ਜੇਹੀ ਨਾਲ਼ ਸਾਨੂੰ ਤ੍ਰਭਕਾ ਦਿੰਦਾ:

"ਕੀ-ਈ-ਈ! ਫੇਰ ਏਥੇ ਬੈਠੇ ਓ?"

ਮੈਨੂੰ ਦਿਸਦਾ ਸੀ ਕਿ ਉਹਨੂੰ ਹੋਰ ਤੋ ਹੋਰ ਰਸੇ ਦੇ ਦੌਰੇ ਵਧਦੇ ਜਾਂਦੇ ਸਨ। ਏਥੋਂ ਤਾਈਂ ਕਿ ਮੈਂ ਇਹ ਵੀ ਜਾਣ ਗਿਆ ਸਾਂ ਕਿ ਜਿਸ ਰੌਂ ਵਿੱਚ ਉਹ ਕੰਮ ਕਰਨ ਤੋਂ ਮੁੜਦਾ ਸੀ ਉਹਦਾ ਪਤਾ ਕਿਵੇਂ ਲੱਗਦਾ ਸੀ: ਸਾਧਾਰਨ ਤੌਰ 'ਤੇ ਤਾਂ ਉਹ ਬਿਨਾਂ ਕਾਹਲ ਕੀਤਿਆਂ ਬੂਹੇ ਖੋਲ੍ਹਦਾ ਤੇ ਇੰਜ ਚੂਥੀਆਂ ਲੰਮੀ ਚੀਕ ਦੀ ਆਵਾਜ਼ ਪੈਦਾ ਕਰਦੀਆਂ। ਪਰ ਜਦੋਂ ਉਹ ਮਾੜੇ ਰੌਂ ਵਿੱਚ ਹੁੰਦਾ, ਚੂਥੀਆਂ ਵਿੱਚੋਂ ਪੀੜ ਦੀ ਚੀਕ ਵਾਂਗ ਤਿੱਖੀ, ਇੱਕ ਵਾਰਗੀ ਚਾਂਘਰ ਪੈਦਾ ਹੁੰਦੀ।

ਉਹਦਾ ਗੁੰਗਾ ਭਤੀਜਾ ਵਿਆਹ ਕਰਾਣ ਲਈ ਪਿੰਡ ਚਲਾ ਗਿਆ ਸੀ। ਪਿਉਤਰ, ਅਸਤਬਲ ਲਾਗੇ ਬਣੇ ਨੀਵੀਂ ਛੱਤ ਤੇ ਇੱਕੋ ਖਿੜਕੀ ਵਾਲੇ ਕਮਰੇ ਵਿੱਚ ਜਿਸ ਵਿੱਚੋਂ ਲੁੱਕ, ਪੁਰਾਣੇ ਚਮੜੇ ਤੇ ਤਮਾਕੂ ਦੀ ਮੁਸ਼ਕ ਆਉਂਦੀ ਸੀ, ਇਕੱਲਾ ਰਹਿੰਦਾ ਸੀ! ਮੈਂ ਏਸ ਮੁਸ਼ਕ ਕਰਕੇ ਉਹਦੇ ਕੋਲ ਕਦੇ ਨਹੀਂ ਸਾਂ ਗਿਆ। ਅੱਜ-ਕੱਲ੍ਹ ਉਹ ਬਿਨਾਂ ਲੈਂਪ ਬੁਝਾਇਆਂ ਸੌਂਦਾ ਸੀ, ਇਹ ਇੱਕ ਅਜੇਹੀ ਗੱਲ ਸੀ ਜੋ ਮੇਰੇ ਨਾਨੇ ਨੂੰ ਬੜਾ ਈ ਖਫ਼ਾ ਕਰਦੀ ਸੀ।

"ਧਿਆਨ ਰੱਖਿਆ ਕਰ ਪਿਉਤਰ, ਨਹੀਂ ਤਾਂ ਤੂੰ ਝੁੱਗਾ ਸਾੜ ਛੱਡੇਂਗਾ।"

"ਇਸ ਗੱਲ ਦਾ ਡਰ ਨਹੀਂ ਏ। ਮੈਂ ਰਾਤੀਂ ਲੈਂਪ ਹਮੇਸ਼ਾਂ ਪਾਣੀ ਦੇ ਬੱਠਲ ਵਿੱਚ ਰੱਖਦਾਂ," ਉਸ ਇੱਕ ਪਾਸੇ ਵੱਲ ਝਾਕਦਿਆਂ ਜੁਆਬ ਦਿੱਤਾ।

ਇਹਨੀਂ ਦਿਨੀਂ ਉਹ ਹਮੇਸ਼ਾਂ ਆਸੀਂ ਪਾਸੀਂ ਝਾਕਣ ਲੱਗ ਪਿਆ ਸੀ, ਤੇ ਨਾਨੀ ਦੀਆਂ ਪਾਰਟੀਆਂ ਵਿੱਚ ਵੀ ਨਹੀਂ ਸੀ ਆਉਂਦਾ ਤੇ ਨਾ ਈ ਸਾਨੂੰ ਮੁਰੱਬਾ ਵਰਤਾਂਦਾ ਸੀ। ਉਹਦਾ ਚਿਹਰਾ ਸੁੱਕ ਗਿਆ ਸੀ, ਝੁਰੜੀਆਂ ਹੋਰ ਡੂੰਘੀਆਂ ਹੋ ਗਈਆਂ ਸਨ, ਤੇ ਤੁਰਦਿਆਂ ਉਹ ਇੱਕ ਬੀਮਾਰ ਬੰਦੇ ਵਾਂਗ ਲਿਚਕਾਰੇ ਖਾਂਦਾ ਸੀ।

ਇੱਕ ਸਵੇਰ ਜਦੋਂ ਮੈਂ ਤੇ ਮੇਰਾ ਨਾਨਾ, ਰਾਤੀਂ ਢੇਰਾਂ ਦੇ ਢੇਰ ਡਿੱਗੀ ਬਰਫ਼ ਨੂੰ ਲਾਂਭੇ ਹਟਾ ਰਹੇ ਸਾਂ, ਫਾਟਕ ਦੀ ਅਰਲ ਖ਼ਾਸ ਤਰ੍ਹਾਂ ਨਾਲ਼ ਕੜਕੀ, ਇੱਕ ਪੁਲਸ ਵਾਲਾ ਵਿਹੜੇ ਵਿੱਚ ਲੰਘ ਆਇਆ, ਬੂਹਾ ਬੰਦ ਕਰ ਦਿੱਤਾ ਤੇ ਇਹਦੇ ਨਾਲ਼ ਪਿੱਠ ਜੋੜ ਕੇ ਖਲੋ ਗਿਆ ਤੇ ਮੇਰੇ ਨਾਨੇ ਨੂੰ ਆਪਣੀ ਮੋਟੀ ਭੂਸਲੀ ਉਂਗਲ ਨਾਲ਼ ਸੈਨਤ ਮਾਰੀ। ਜਦੋਂ ਮੇਰਾ ਨਾਨਾ ਉਹਦੇ

ਕੋਲ ਗਿਆ, ਉਸ ਆਪਣਾ ਵੱਡਾ ਨੱਕ ਉਹਦੇ ਮੂੰਹ ਕੋਲ ਕਰ ਲਿਆ ਤੇ ਕੋਈ ਗੱਲ ਆਖੀ ਜੀਹਦਾ ਮੇਰੇ ਨਾਨੇ ਨੇ ਕਾਹਲੀ ਨਾਲ਼ ਜੁਆਬ ਦਿੱਤਾ:

"ਏਥੇ ? ਕਦੋਂ ? ਮੈਨੂੰ ਤਾਂ ਯਾਦ ਨਹੀਂ ਆਉਂਦਾ...."

ਚਾਣਚੱਕ ਉਹ ਹਾਸੋ ਹੀਣੇ ਢੰਗ ਨਾਲ਼ ਤ੍ਰਭਕਿਆ ਤੇ ਉੱਚੀ ਬੋਲਿਆ:

"ਦਿਆਵਾਨ ਖ਼ੁਦਾ ! ਸੱਚੀਂ ਤਾਂ ਨਹੀਂ ?"

"ਸ਼ !" ਪੁਲਿਸ ਵਾਲੇ ਨੇ ਤਾੜਨਾ ਕੀਤੀ।

ਨਾਨੇ ਨੇ ਪਾਸੀਂ ਵੇਖਿਆ ਤੇ ਮੇਰੇ ਉੱਤੇ ਨਿਗਾਹ ਪੈ ਗਈ:

"ਬੇਲਚੇ ਚੁੱਕ ਲੈ ਤੇ ਘਰ ਚਲਾ ਜਾ !"

ਮੈਂ ਘਰ ਦੀ ਕੰਧ ਪਿੱਛੇ ਲੁਕ ਗਿਆ ਤੇ ਉਨ੍ਹਾਂ ਨੂੰ ਅਸਤਬਲ ਵਿੱਚ ਰੇੜ੍ਹੇ ਵਾਲੇ ਦੇ ਕੁਆਟਰ ਵਿੱਚ ਵੜਦਿਆਂ ਵੇਂਹਦਾ ਰਿਹਾ। ਪੁਲਿਸ ਵਾਲੇ ਨੇ ਆਪਣੇ ਸੱਜੇ ਹੱਥੋਂ ਦਸਤਾਨਾ ਲਾਹਿਆ ਤੇ ਇਹਨੂੰ ਖੱਬੇ ਹੱਥ ਉੱਤੇ ਮਾਰਨ ਲੱਗਾ।

"ਉਹ ਸਭ ਚੰਗੀ ਤਰ੍ਹਾਂ ਜਾਣਦੈ; ਆਪਣਾ ਘੋੜਾ ਛੱਡ ਗਿਐ ਤੇ ਆਪ ਲੁਕ ਗਿਐ।"

ਮੈਂ ਜੋ ਕੁੱਝ ਵੇਖਿਆ ਸੀ, ਆਪਣੀ ਨਾਨੀ ਨੂੰ ਦੱਸਣ ਲਈ ਰਸੋਈ ਅੰਦਰ ਦੌੜ ਆਇਆ। ਉਸ ਆਪਣਾ ਆਟੇ ਨਾਲ਼ ਧੂੜਿਆ ਸਿਰ ਹਿਲਾਇਆ, ਉਹ ਆਟਾ ਗੁੰਨ੍ਹਦੀ ਪਈ ਸੀ।

"ਜ਼ਰੂਰ ਕੋਈ ਨਾ ਕੋਈ ਸ਼ੈ ਚੋਰੀ ਕੀਤੀ ਹੋਣੀਂ ਏ," ਜਦੋਂ ਮੈਂ ਗੱਲ ਮੁਕਾ ਲਈ ਉਸ ਸ਼ਾਂਤੀ ਨਾਲ਼ ਕਿਹਾ। "ਬਾਹਰ ਜਾਹ ਤੇ ਖੇਡ। ਤੈਨੂੰ ਇਹਦੇ ਨਾਲ਼ ਕੀ ਪਈ ?"

ਜਦੋਂ ਮੈਂ ਮੁੜ ਵਿਹੜੇ ਵਿੱਚ ਨੱਸਦਾ ਆਇਆ, ਨਾਨਾ ਆਪਣਾ ਟੋਪ ਲਾਹੀ ਤੇ ਅੱਖਾਂ ਅਸਮਾਨ ਵੱਲ ਚੁੱਕੀ, ਆਪਣੀ ਛਾਤੀ ਉੱਤੇ ਸੂਲੀ ਦਾ ਨਿਸ਼ਾਨ ਬਣਾਂਦਿਆਂ ਫ਼ਾਟਕ ਕੋਲ ਖਲੋਤਾ ਸੀ। ਉਹਦੇ ਲੂੰ ਕੰਡੇ ਹੋ ਗਏ ਸਨ, ਚਿਹਰੇ 'ਤੇ ਗ਼ੁੱਸਾ ਸੀ ਤੇ ਉਹਦੀ ਇੱਕ ਲੱਤ ਜ਼ੋਰ ਜ਼ੋਰ ਦੀ ਹਿੱਲ ਰਹੀ ਸੀ।

"ਮੈਂ ਤੈਨੂੰ ਘਰ ਅੰਦਰ ਰਹਿਣ ਨੂੰ ਨਹੀਂ ਸੀ ਆਖਿਆ ?" ਉਹ ਧਰਤੀ 'ਤੇ ਪੈਰ ਮਾਰਦਿਆਂ ਚੀਕਿਆ।

ਉਹ ਮੇਰੇ ਮਗਰ ਮਗਰ ਰਸੋਈ ਵਿੱਚ ਆ ਗਿਆ।

"ਏਧਰ ਆ, ਵਾਰਵਰਾ ਦੀ ਮਾਂ।" ਉਸ ਕਿਹਾ। ਉਹ ਨਾਲ਼ ਦੇ ਕਮਰੇ ਵਿੱਚ ਚਲੇ ਗਏ ਤੇ ਆਪੋ ਵਿੱਚੀਂ ਕੁੱਝ ਚਿਰ ਘੁਸਰ ਮੁਸਰ ਕਰਦੇ ਰਹੇ ਜਦੋਂ ਉਹ ਮੁੜੇ ਤਾਂ ਨਾਨੀ ਦੇ ਚਿਹਰੇ 'ਤੇ ਇੱਕ ਤੱਕਣੀ ਨੇ ਮੈਨੂੰ ਦੱਸ ਦਿੱਤਾ ਕਿ ਕੋਈ ਭਿਆਨਕ ਗੱਲ ਵਾਪਰ ਗਈ ਸੀ।

"ਤੈਨੂੰ ਕਿਸ ਗੱਲ ਨੇ ਡਰਾ ਦਿੱਤੈ ?" ਮੈਂ ਪੁੱਛਿਆ।

"ਤੂੰ ਬੱਸ ਆਪਣਾ ਮੂੰਹ ਬੰਦ ਰੱਖ," ਉਸ ਨਰਮੀ ਨਾਲ਼ ਜੁਆਬ ਦਿੱਤਾ।

ਬਾਕੀ ਸਾਰਾ ਦਿਨ ਘਰ ਉੱਤੇ ਇੱਕ ਖਿੱਚ-ਭਰਿਆ ਤੇ ਭੈਦਾਇਕ ਵਾਤਾਵਰਨ ਬਣਿਆਂ ਰਿਹਾ, ਮੇਰੀ ਨਾਨੀ ਨੇ ਨਾਨਾ ਗੁੱਝੀਆਂ ਤੱਕਣੀਆਂ ਤੇ ਸੰਖੇਪ, ਦੱਬੇ ਦੱਬੇ ਸ਼ਬਦਾਂ ਦਾ

ਵਟਾਂਦਰਾ ਕਰਦੇ ਰਹੇ, ਜਿਹੜੇ ਖ਼ਤਰੇ ਦੀ ਭਾਵਨਾ ਨੂੰ ਗਰਮਾਂਦੇ ਸਨ।

"ਸਾਰੀਆਂ ਜੋਤਾਂ ਜਗਾ ਦੇ," ਮੇਰੇ ਨਾਨੇ ਨੇ ਆਪਣਾ ਗਲਾ ਸਾਫ਼ ਕਰਦਿਆਂ ਹੁਕਮ ਦਿੱਤਾ।

ਉਨ੍ਹਾਂ ਕਾਹਲੀ ਕਾਹਲੀ ਦਿਨ ਦੀ ਰੋਟੀ ਖਾਧੀ, ਪਰ ਬਿਨਾਂ ਭੁੱਖੋਂ ਜਿਵੇਂ ਕਿਤੇ ਕਿਸੇ ਦੀ ਉਡੀਕ ਕਰ ਰਹੇ ਹੋਣ। ਨਾਨੇ ਨੇ ਥਕੇਵੇਂ ਨਾਲ਼ ਆਪਣੀਆਂ ਗੱਲ੍ਹਾਂ ਫੁਲਾਈਆਂ, ਗਲ ਸਾਫ਼ ਕੀਤਾ ਤੇ ਬੁੜਾਇਆ:

"ਸ਼ੈਤਾਨ ਕਿਸੇ ਬੰਦੇ ਦੀ ਕੀ ਚੱਲਣ ਦਿੰਦੈ, ਉਹ ਬੜਾ ਬਲਵਾਨ ਏਂ। ਇਹਨੂੰ ਈ ਵੇਖੋ—ਵੇਖਣੀ-ਚਾਖਣੀ ਇਹ ਦੇਵਤਾ-ਰੂਪ, ਧਰਮਾਤਮਾ ਬੰਦਾ, ਪਰ ਕਰਤੂਤ ਵੇਖ ਕੀ ਕੀਤੀ ਐ!"

ਨਾਨੀ ਨੇ ਹਉਕਾ ਭਰਿਆ।

ਚਾਂਦੀ ਰੰਗਾ ਸਿਆਲੇ ਦਾ ਦਿਨ ਅਮੁਕਵੀਂ ਚਾਲ ਨਾਲ਼ ਹੌਲੀ ਹੌਲੀ ਬੀਤ ਰਿਹਾ ਸੀ, ਪਰ ਘਰ ਵਿੱਚ ਵਾਤਾਵਰਨ, ਹਰ ਘੜੀ ਅਸ਼ਾਂਤ ਤੇ ਭਾਰੂ ਬਣਦਾ ਜਾਂਦਾ ਸੀ।

ਆਥਣੇ ਜਿਹੇ ਇੱਕ ਹੋਰ ਪੁਲਿਸ ਵਾਲਾ ਆਇਆ। ਉਹ ਮੋਟਾ ਤੇ ਸੂਹੇ ਸਿਰ ਵਾਲਾ ਸੀ ਤੇ ਰਸੋਈ ਵਿੱਚ ਬੈਠਾ ਉਂਘਦਾ, ਸਿਰ ਮਾਰਦਾ ਤੇ ਗੁਣ-ਗੁਣ ਕਰਦਾ ਰਿਹਾ।

"ਉਨ੍ਹਾਂ ਪਤਾ ਕਿਵੇਂ ਕੱਢਿਆ?" ਮੇਰੀ ਨਾਨੀ ਨੇ ਪੁੱਛਿਆ।

ਬਿੰਦ ਕੁ ਦੀ ਚੁੱਪ ਪਿੱਛੋਂ ਉਸ ਕੁਰਖਤੀ ਨਾਲ਼ ਜੁਆਬ ਦਿੱਤਾ:

"ਫ਼ਿਕਰ ਨਾ ਕਰ, ਉਹ ਹਰ ਗੱਲ ਦਾ ਪਤਾ ਕੱਢ ਲੈਂਦੇ ਨੇ।"

ਮੈਨੂੰ ਚੇਤਾ ਏ ਮੈਂ ਖਿੜਕੀ ਵਿੱਚ ਬੈਠਾ ਇੱਕ ਪੁਰਾਣਾ ਪੈਸਾ ਮੂੰਹ ਵਿੱਚ ਪਾ ਕੇ, ਖਿੜਕੀ ਦੇ ਕਕਰਾਏ ਸ਼ੀਸ਼ੇ ਉੱਤੇ ਸੇਂਟ ਜਾਰਜ ਵਿਕਟੋਰੀਅਸ ਦੀ ਛਾਪ ਬਣਾਨ ਲਈ, ਤੱਤਾ ਕਰ ਰਿਹਾ ਸਾਂ।

ਚਾਣਚੱਕ ਅੰਦਰ ਆਉਣ ਵਾਲੇ ਲਾਂਘੇ ਵਿੱਚ ਤਕੜਾ ਰੌਲਾ-ਰੱਪਾ ਪਿਆ ਤੇ ਬੂਹਾ ਤੜਾਕ ਦੇਣੇ ਖੁੱਲ੍ਹਿਆ। ਪੀਤਰੋਵਨਾ ਮੁਹਾਠ ਉੱਤੇ ਖਲੋਤੀ ਸੀ। ਤੇ ਉੱਚੀ ਉੱਚੀ ਰੌਲਾ ਪਾ ਰਹੀ ਸੀ:

"ਜਾ ਕੇ ਵੇਖੋ ਤਾਂ ਸਹੀ ਤੁਹਾਡੇ ਘਰ ਦੇ ਬਾਹਰ ਕੀ ਹੋਇਆ ਪਿਐ!"

ਪੁਲਿਸ ਵਾਲੇ ਨੂੰ ਵੇਂਹਦਿਆਂ ਈ ਉਹ ਮੁੜ ਪਿਛਾਂਹ ਲਾਂਘੇ ਵੱਲ ਨੱਸ ਗਈ, ਪਰ ਪੁਲਿਸ ਵਾਲੇ ਨੇ ਉਹਨੂੰ ਫ਼ਰਾਕ ਤੋਂ ਫੜ ਲਿਆ ਤੇ ਉਹ ਵੀ ਡਰ ਵਿੱਚ ਕੂਕਿਆ:

"ਇੱਕ ਮਿੰਟ ਸਾਹ ਲੈ! ਤੂੰ ਕੌਣ ਏਂ? ਬਾਹਰ ਓਥੇ ਕੀ ਏ?"

ਉਹ ਗੋਡਿਆਂ ਭਾਰ ਡਿੱਗ ਪਈ ਤੇ ਆਪਣੇ ਸ਼ਬਦ ਤੇ ਹੰਝੂ ਨਘਾਰਦਿਆਂ ਰੋਣ ਲੱਗ ਪਈ:

"ਮੈਂ ਬਾਹਰ ਗਊ ਚੋਣ ਗਈ ਸਾਂ, ਤੇ ਚਾਣਚੱਕ ਮੈਂ ਕਾਸ਼ੀਰਿਨਾਂ ਦੇ ਦਲਾਨ ਵਿੱਚ, ਬੂਟਾਂ ਦੇ ਜੋੜੇ ਵਰਗੀ ਕੋਈ ਚੀਜ਼ ਵੇਖੀ।"

"ਇਹ ਝੂਠ ਏ, ਫੂਹੜੇ!" ਮੇਰਾ ਨਾਨਾ ਗਜ਼ਬ ਵਿੱਚ ਕੂਕਿਆ। "ਤੂੰ ਸਾਡੇ ਵਿਹੜੇ

ਵਿੱਚ ਕੁੱਝ ਨਹੀਂ ਵੇਖ ਸਕਦੀ-ਵਾੜ ਬੜੀ ਉੱਚੀ ਏ ਤੇ ਇਹਦੇ ਵਿੱਚ ਕੋਈ ਮਘੋਰੇ ਨਹੀਂ! ਤੂੰ ਝੂਠ ਬੋਲ ਰਹੀ ਏਂ! ਬਾਹਰ ਓਥੇ ਕੁੱਝ ਨਹੀਂ!"

"ਆਹ, ਰੱਬਾ!" ਪੀਤਰੋਵਨਾ, ਇੱਕ ਹੱਥ ਉਹਦੇ ਵੱਲ ਖਿਲਾਰਦੀ ਹੋਈ ਤੇ ਦੂਜੇ ਨਾਲ਼ ਆਪਣੇ ਸਿਰ ਨੂੰ ਥੰਮ੍ਹਦੀ ਰੋਈ। "ਇਹ ਸੱਚ ਏ ਤੇ ਉਹ ਕਹਿੰਦੈ ਮੈਂ ਝੂਠ ਬੋਲਦੀ ਆਂ। ਮੈਂ ਨਾਲ਼ ਨਾਲ਼ ਤੁਰੀ ਆਉਂਦੀ ਸਾਂ ਤਾਂ ਚਾਣਚੱਕ ਮੈਂ ਤੁਹਾਡੀ ਵਾੜ ਵੱਲ ਆਉਂਦੀਆਂ ਪੈੜਾਂ ਤੇ ਸਾਰੀ ਬਰਫ਼ ਇੱਕ ਥਾਂ 'ਤੇ ਮਿੱਧੀ ਹੋਈ ਵੇਖੀ, ਇਸ ਕਰਕੇ ਮੈਂ ਉਤਾਂਹ ਚੜ੍ਹੀ ਤੇ ਵਾੜ ਦੇ ਉੱਤੋਂ ਦੀ ਵੇਖਿਆ, ਤੇ ਉਥੇ ਉਹ ਪਿਐ......"

"ਕੌਂ-ਔਂ-ਣ ?"

ਡਰਾਉਣੀ ਤੇ ਬੜੀ ਲਮਕਵੀਂ ਤੇ ਬੇਅਰਥ ਚੀਕ ਆਈ। ਫੇਰ ਇੱਕ ਦਮ ਜਿਵੇਂ ਸਾਰਿਆਂ ਦੀ ਮੱਤ ਮਾਰੀ ਗਈ ਹੋਵੇ, ਹਰੇਕ ਜਣਾ ਧੱਕੋ ਧੱਕੀ ਹੁੰਦਾ ਤੇ ਨੱਸਦਾ ਰਸੋਈ ਵਿੱਚੋਂ ਦਲਾਨ ਵਿੱਚ ਆ ਗਿਆ। ਓਥੇ ਬਰਫ਼ ਨਾਲ਼ ਭਰੇ ਟੋਏ ਵਿੱਚ, ਚਾਚਾ ਪਿਉਤਰ ਪਿਆ ਸੀ, ਉਹਦੀ ਪਿੱਠ ਝੁਲਸੇ ਸ਼ਤੀਰ ਨਾਲ਼ ਲੱਗੀ ਹੋਈ ਸੀ ਤੇ ਸਿਰ ਹਿੱਕ ਨਾਲ਼ ਲੱਗਿਆ ਹੋਇਆ ਸੀ। ਉਹਦੇ ਸੱਜੇ ਕੰਨ ਦੇ ਐਨ ਹੇਠਾਂ ਇੱਕ, ਰੱਤੇ ਮੂੰਹ ਵਰਗਾ ਵੱਡਾ ਸਾਰਾ ਜ਼ਖ਼ਮ ਸੀ ਜਿਸ ਦੇ ਨੀਲੇ ਕੰਢੇ ਬੰਬਲ ਜਿਹੇ ਦੰਦਾਂ ਵਾਂਗ ਪਏ ਦਿਸਦੇ ਸਨ। ਮੈਂ ਆਪਣੀਆਂ ਅੱਖਾਂ ਡਰ ਨਾਲ਼ ਮੀਟ ਲਈਆਂ, ਤੇ ਝਿੰਮਣੀਆਂ ਦੇ ਵਿੱਚੋਂ ਦੀ, ਚਾਚੇ ਪਿਉਤਰ ਦੇ ਸੱਜੇ ਹੱਥ ਦੀਆਂ ਸ਼ਾਹ ਪਈਆਂ ਮੁੜੀਆਂ ਉਂਗਲਾਂ ਦੇ ਨਾਲ਼ ਉਹਦੇ ਗੋਡੇ ਉੱਤੇ ਪਿਆ ਉਹਦਾ ਵੱਡਾ ਚਾਕੂ, ਤੇ ਉਹਦਾ ਖੱਬਾ ਹੱਥ ਬਰਫ਼ ਵਿੱਚ ਦੱਬਿਆ ਵੇਖਿਆ। ਉਹਦੀ ਹੌਲੀ ਦੇਹ ਹੇਠ, ਜਿਹੜੀ ਚਿੱਟੇ ਗੋਹੜੇ ਵਿੱਚ ਡੂੰਘੀ ਦੱਬੀ ਪਈ ਸੀ, ਤੇ ਪਹਿਲਾਂ ਨਾਲੋਂ ਵਧੇਰੇ ਬਾਲਾਂ ਵਰਗੀ ਦਿਸਦੀ ਸੀ, ਬਰਫ਼ ਪਿਘਲ ਰਹੀ ਸੀ। ਉਹਦੇ ਸੱਜੇ ਪਾਸੇ ਬਰਫ਼ ਉੱਤੇ ਇੱਕ ਅਨੋਖਾ ਲਾਲ ਡੀਜ਼ਾਈਨ ਬਣ ਗਿਆ ਸੀ ਜਿਹੜਾ ਕਿਸੇ ਪੰਛੀ ਵਾਂਗ ਦਿਸਦਾ ਸੀ। ਪਰ ਖੱਬੇ ਪਾਸੇ ਬਰਫ਼ ਬੇਦਾਗ਼ ਸੀ ਅਤੇ ਕੂਲੀ-ਕੂਲੀ ਲਿਸ਼ਕਾਂ ਮਾਰਦੀ ਪਈ ਸੀ। ਉਹਦਾ ਸਿਰ, ਬੜਾ ਅਧੀਨਗੀ ਨਾਲ਼ ਝੁਕਿਆ ਹੋਇਆ, ਉਹਦੀ ਛਾਤੀ 'ਤੇ ਟਿਕਿਆ, ਉਹਦੀ ਛੱਲਿਆਂ ਵਾਲੀ ਦਾੜ੍ਹੀ ਨੂੰ ਉਤਾਂਹ ਚੁੱਕ ਰਿਹਾ ਸੀ, ਜੀਹਦੇ ਹੇਠਾਂ ਜੰਮੇ ਹੋਏ ਲਹੂ ਦੀਆਂ ਧਾਰੀਆਂ ਵਿੱਚ ਜੜਿਆ ਇੱਕ ਲੰਮਾ ਪਿੱਤਲ ਦਾ, ਸੂਲੀ ਦਾ ਨਿਸ਼ਾਨ ਲਮਕਦਾ ਸੀ। ਮੇਰਾ ਸਿਰ ਆਵਾਜ਼ਾਂ ਦੇ ਸ਼ੋਰ-ਸ਼ਰਾਬੇ ਨਾਲ਼ ਘੁੰਮਣ ਲੱਗ ਪਿਆ ਸੀ; ਪੀਤਰੋਵਨਾ ਬਿਨਾਂ ਰੁਕਿਆਂ ਕੂਕੀ ਜਾਂਦੀ ਸੀ; ਪੁਲਿਸ ਵਾਲਾ ਵਲੀ ਨੂੰ ਕਿਤੇ ਜਾਣ ਲਈ ਉੱਚੀ ਉੱਚੀ ਆਖ ਰਿਹਾ ਸੀ; ਮੇਰਾ ਨਾਨਾ ਲਲਕਾਰੇ ਮਾਰੀ ਜਾਂਦਾ ਸੀ।

"ਪੈੜਾਂ ਨਾ ਖ਼ਰਾਬ ਕਰੋ!"

ਅਚਾਨਕ ਉਸ ਮੱਥਾ ਇਕੱਠਾ ਕੀਤਾ ਤੇ ਅੱਖਾਂ ਨੀਵੀਂਆਂ ਪਾ ਲਈਆਂ।

"ਇੰਜ ਕੂਕਾਂ ਮਾਰਨ ਵਿੱਚ ਕੋਈ ਅਕਲਮੰਦੀ ਨਹੀਂ ਅਫ਼ਸਰ," ਉਸ ਉੱਚੀ, ਹਾਕਮਾਨਾ ਲਹਿਜੇ ਵਿੱਚ ਕਿਹਾ। "ਇਹ ਰੱਬ ਦੀ ਮਰਜ਼ੀ ਏ, ਰੱਬ ਦਾ ਫ਼ੈਸਲਾ ਏ, ਤੇ ਤੁਸੀਂ ਆਪਣੇ ਮੂਰਖ਼ ਕੰਮ ਨਾਲ਼ — ਤੁਹਾਨੂੰ ਮਾਰ ਪਏ!"

ਸਾਰੇ ਲੋਕ, ਹਉਕੇ ਭਰਦਿਆਂ ਤੇ ਆਪੋ-ਆਪਣੀਆਂ ਛਾਤੀਆਂ ਉੱਤੇ ਸੂਲੀ ਦੇ

ਨਿਸ਼ਾਨ ਬਣਾਂਦਿਆਂ ਤੇ ਮੋਏ ਆਦਮੀ ਵੱਲ ਅੱਖਾਂ ਗੱਡ ਕੇ ਝਾਕਦਿਆਂ, ਚੁੱਪ ਹੋ ਗਏ।

ਹੋਰ ਲੋਕ ਪੀਤਰੋਵਨਾ ਕਿਆਂ ਵੱਲੋਂ ਵਾੜ ਟੱਪ ਕੇ, ਡਿੱਗਦੇ, ਬੁੜਬੜਾਂਦੇ, ਵਿਹੜੇ ਵਿੱਚੋਂ ਦੀ, ਓਦੋਂ ਤਾਈਂ ਨੱਸਦੇ ਆਏ ਜਦੋਂ ਤਾਈਂ ਮੇਰਾ ਨਾਨਾ ਗ਼ੁੱਸੇ ਵਿੱਚ ਨਾ ਚੀਕਿਆ:

"ਤੁਸੀਂ ਰਸਭਰੀਆਂ ਦੀਆਂ ਸਾਰੀਆਂ ਝਾੜੀਆਂ ਤੋੜੀ ਜਾਂਦੇ ਓ, ਗੁਆਂਢੀਓ! ਤੁਹਾਨੂੰ ਸ਼ਰਮ ਨਹੀਂ ਆਉਂਦੀ?"

ਮੇਰੀ ਨਾਨੀ ਮੇਰਾ ਹੱਥ ਫੜ ਕੇ ਮੈਨੂੰ ਘਰ ਅੰਦਰ ਲੈ ਗਈ।

"ਉਸ ਕੀ ਕੀਤਾ ਸੀ?" ਮੈਂ ਪੁੱਛਿਆ।

"ਤੂੰ ਵੇਖਿਆ ਨਹੀਂ?" ਉਹਨੇ ਭਿਣਭਿਣਾਂਦਿਆਂ ਜੁਆਬ ਦਿੱਤਾ।

ਉਸ ਸਾਰੀ ਆਥਣ ਤੇ ਤਕੜੀ ਰਾਤ ਤਾਈਂ ਰਸੋਈ ਤੇ ਦਿਸਦੇ ਨਾਲ਼ ਦੇ ਕਮਰੇ ਵਿੱਚ ਓਪਰੇ ਲੋਕ ਫਿਰਦੇ ਰਹੇ। ਪੁਲਿਸ ਹੁਕਮ ਦਿੰਦੀ ਰਹੀ ਤੇ ਇੱਕ ਬੰਦਾ ਜਿਹੜਾ ਛੋਟੇ ਪਾਦਰੀ ਵਰਗਾ ਲਗਦਾ ਸੀ ਇੱਕ ਕਿਤਾਬ ਵਿੱਚ ਲਿਖਦਾ ਤੇ ਬੱਤਖ ਵਾਂਗੂੰ ਕੁਕ ਕੁਕ ਕਰਦਾ ਰਿਹਾ:

"ਅਹੁ ਕੀ ਏ? ਅਹੁ ਕੀ ਏ?"

ਨਾਨੀ ਨੇ ਸਭਨਾਂ ਨੂੰ ਚਾਹ ਵਰਤਾਈ। ਰਸੋਈ ਵਿੱਚਲੇ ਮੇਜ਼ ਉੱਤੇ ਇੱਕ ਗੋਲ-ਮੋਲ, ਗਲ੍ਹ-ਮੁੱਛਾਂ ਤੇ ਮਾਤਾ ਦੇ ਦਾਗ਼ਾਂ ਵਾਲਾ ਇੱਕ ਬੰਦਾ ਬੈਠਾ ਸੀ ਜਿਸ ਚੀਕਵੀਂ ਆਵਾਜ਼ ਵਿੱਚ ਕਿਹਾ:

"ਉਹਦਾ ਅਸਲ ਨਾਂ ਕੋਈ ਨਹੀਂ ਜਾਣਦਾ। ਉਹ ਸਿਰਫ਼ ਇਹ ਜਾਣਦੇ ਨੇ ਕਿ ਉਹ ਈਲਾਤਮਾ ਤੋਂ ਆਇਆ ਸੀ। ਪਰ ਉਹ ਬੋਲਾ-ਗੂੰਗਾ ਮੇਰੇ ਤੇ ਤੁਹਾਡੇ ਕੋਲੋਂ ਵਧੇਰਾ ਬੋਲਾ ਨਹੀਂ, ਤੇ ਉਹ ਸਾਰੀ ਦੀ ਸਾਰੀ ਕਹਾਣੀ ਦੱਸਦੈ। ਤੇ ਤੀਜਾ ਵੀ ਗੀਂ-ਗੀਂ ਕਰਦਾ ਸੀ। ਇੰਜ ਜਾਪਦੈ ਤੀਜਾ ਵੀ ਸ਼ਾਮਲ ਹੈ ਸੀ। ਪਤਾ ਨਹੀਂ ਇਹ ਕਿੰਨੇ ਚਿਰ ਤੋਂ ਗਿਰਜੇ ਲੁੱਟਦੇ ਆ ਰਹੇ ਸਨ — ਇਹ ਉਨ੍ਹਾਂ ਦਾ ਖ਼ਾਸ ਪੇਸ਼ਾ ਸੀ......"

"ਮੇਰਿਆ ਰੱਬਾ!" ਸਾਰੀ ਦੀ ਸਾਰੀ ਸਿਲ੍ਹੀ ਤੇ ਲਾਲ ਸੂਹੀ ਹੋਈ ਪੀਤਰੋਵਨਾ ਨੇ ਹੈਰਾਨੀ ਨਾਲ਼ ਕਿਹਾ।

ਮੈਂ ਉਨ੍ਹਾਂ ਵੱਲ ਤੱਕਦਾ ਫੱਟੇ ਉੱਤੇ ਪਿਆ ਸਾਂ, ਤੇ ਉਹ ਸਾਰੇ ਨਿੱਕੇ ਨਿੱਕੇ ਤੇ ਮੋਟੇ ਤੇ ਭੱਦੇ ਦਿਸਦੇ ਸਨ........

## 10

ਇੱਕ ਸ਼ਨਿੱਚਰਵਾਰ ਸਵੇਰ ਸਾਰ ਮੈਂ ਪੀਤਰੋਵਨਾ ਦੇ ਬਾਗ਼ ਵਿੱਚ ਚਿੜੀਆਂ ਫੜਨ ਲੱਗ ਗਿਆ। ਚੋਖਾ ਚਿਰ ਬੀਤ ਗਿਆ, ਪਰ ਸੂਹੀ ਹਿੱਕ ਵਾਲੀਆਂ, ਮਾਣ ਮੱਤੀਆਂ ਚਿੜੀਆਂ ਮੇਰੇ ਜਾਲ ਵਿੱਚ ਨਾ ਫਸੀਆਂ। ਆਪਣੇ ਰੂਪ ਦਾ ਮਾਣ ਕਰਦੀਆਂ ਉਹ ਚਾਂਦੀ-ਰੰਗੀ ਬਰਫ਼ ਦੇ ਲੇਆਂ ਉੱਤੇ ਸ਼ਾਨ ਨਾਲ਼ ਫੁਦਕਣ ਲੱਗ ਪੈਂਦੀਆਂ, ਜਾਂ ਉੱਡ ਕੇ ਝਾੜੀਆਂ ਵਿੱਚ ਜਾ ਵੜਦੀਆਂ ਤੇ ਬਰਫ਼-ਧੂੜੇ ਦੇ ਅੰਬਰੀ ਚੰਗਿਆੜਿਆਂ ਵਿਚਕਾਰ ਟਹਿਕਦੇ ਫੁੱਲਾਂ ਵਾਂਗ, ਕੋਹਰੇ-ਕੱਜੀਆਂ ਟਾਹਣੀਆਂ ਉੱਤੇ ਹੁਲਾਰੇ ਲੈਣ ਲੱਗ ਪੈਂਦੀਆਂ। ਇਹ ਦ੍ਰਿਸ਼ ਏਡਾ ਮਨ-

ਮੋਹਣਾ ਸੀ ਕਿ ਸ਼ਿਕਾਰ ਦੀ ਅਸਫਲਤਾ ਕਾਰਨ ਦਿਲ ਰਤਾ ਨਾ ਬੁਝਿਆ; ਉਂਜ ਵੀ ਮੈਂ ਸ਼ਿਕਾਰ ਦਾ ਬਹੁਤਾ ਸ਼ੁਕੀਨ ਨਹੀਂ ਸਾਂ; ਮੈਨੂੰ ਸਿੱਟੇ ਨਾਲੋਂ ਅਮਲ ਵਿੱਚ ਹਮੇਸ਼ਾਂ ਵਧੇਰਾ ਸੁਆਦ ਆਉਂਦਾ ਸੀ। ਮੈਂ ਪੰਛੀਆਂ ਦੀਆਂ ਜ਼ਿੰਦਗੀਆਂ ਬਾਰੇ ਜਾਣਕਾਰੀ ਪ੍ਰਾਪਤ ਕਰਨ ਤੇ ਘੋਖਣ ਵਿੱਚ ਬਹੁਤ ਵਧ ਦਿਲਚਸਪੀ ਲੈਂਦਾ ਸਾਂ।

ਬਰਫ਼-ਕੱਜੇ ਖੇਤ ਦੀ ਵੱਟ ਉੱਤੇ ਇਕੱਲੇ ਬਹਿਣ ਤੇ ਸਿਆਲੇ ਦੇ ਦਿਨ ਦੀ ਬਲੌਰੀ ਖ਼ਾਮੋਸ਼ੀ ਵਿੱਚ ਪੰਛੀਆਂ ਦੀ ਚਹਿਕ ਤੇ ਦੂਰ ਕਿਧਰੇ ਲੰਘ ਰਹੀ ਘੋੜਾ-ਗੱਡੀ ਦੀਆਂ ਗ਼ਮਗ਼ੀਨ ਟੱਲੀਆਂ ਟੁਣਕੀਂਦੀਆਂ ਸੁਣਨ ਨਾਲੋਂ ਵਧੇਰੇ ਸੁਹਣੀ ਗੱਲ ਭਲਾ ਹੋਰ ਕੀ ਹੋ ਸਕਦੀ ਸੀ।

ਜਦੋਂ ਠੰਢ ਮੇਰੇ ਹੱਡੀਂ ਵੜ ਚੱਲੀ ਤੇ ਮੈਨੂੰ ਆਪਣੇ ਕੰਨ ਠੰਡ ਨਾਲ਼ ਸੁੰਨ ਹੁੰਦੇ ਜਾਪੇ ਤਾਂ ਮੈਂ ਆਪਣੇ ਜਾਲ ਤੇ ਪਿੰਜਰੇ ਇਕੱਠੇ ਕੀਤੇ, ਵਾੜ ਟੱਪ ਕੇ ਨਾਨੇ ਦੇ ਬਾਗ਼ ਅੰਦਰ ਆਇਆ, ਤੇ ਘਰ ਚਲਾ ਗਿਆ। ਫਾਟਕ ਖੁੱਲ੍ਹੇ ਸਨ ਤੇ ਇੱਕ ਕੱਦਾਵਰ ਕਿਸਾਨ, ਇੱਕ ਵੱਡੀ ਬੰਦ ਬਰਫ਼-ਗੱਡੀ ਅੱਗੇ ਜੁੜੇ ਤਿੰਨ ਘੋੜਿਆਂ ਨੂੰ ਬਾਹਰ ਗਲੀ ਵੱਲ ਹਿੱਕੀ ਆਉਂਦਾ ਸੀ। ਘੋੜਿਆਂ ਦੇ ਪਿੰਡਿਆਂ ਵਿੱਚੋਂ ਭਾਫ਼ ਦੇ ਬੱਦਲ ਉੱਠਦੇ ਪਏ ਸਨ, ਕਿਸਾਨ ਮੌਜ ਵਿੱਚ ਆਇਆ ਸੀਟੀ ਵਜਾ ਰਿਹਾ ਸੀ, ਮੇਰਾ ਦਿਲ ਧੜਕਣੋਂ ਰਹਿ ਗਿਆ।

"ਤੂੰ ਕੀਹਨੂੰ ਲੈ ਕੇ ਆਇਆ ਸੈਂ ?" ਮੈਂ ਪੁੱਛਿਆ।

ਉਹ ਭੰਵਿਆਂ, ਆਪਣਾ ਹੱਥ ਮੱਥੇ ਉੱਤੇ ਰੱਖ ਥੱਲਿਓਂ ਦੀ ਮੇਰੇ ਵੱਲ ਝਾਕਿਆ। ਸੀਟ ਤੋਂ ਉਤਾਂਹ ਉੱਛਲਿਆ ਤੇ ਆਖਣ ਲੱਗਾ:

"ਪਾਦਰੀ ਨੂੰ!"

ਇਹਦਾ ਮੇਰੇ ਨਾਲ਼ ਸਬੰਧ ਨਹੀਂ ਸੀ — ਜੇ ਪਾਦਰੀ ਆਇਆ ਸੀ ਤਾਂ ਸੌ ਵਿਸਵੇ ਉਹ ਕਿਰਾਏਦਾਰਾਂ ਦੇ ਕਿਸੇ ਘਰ ਆਇਆ ਹੋਏਗਾ।

"ਚਲੋ, ਮੇਰੇ ਚੂਚਿਓ!" ਘੋੜਿਆਂ ਨੂੰ ਛਾਂਟਾ ਲਾਂਦਿਆਂ ਕਿਸਾਨ ਨੇ ਕਿਹਾ ਜਿਸ ਨਾਲ਼ ਉਨ੍ਹਾਂ ਅਗਾਂਹ ਨੂੰ ਕੁਦਾੜੀ ਮਾਰੀ ਤੇ ਟੱਲੀਆਂ ਨਾਲ਼ ਹਵਾ ਛਣਕਣ ਲੱਗ ਪਈ। ਮੈਂ ਉਨ੍ਹਾਂ ਨੂੰ ਜਾਂਦਿਆਂ ਵੇਂਹਦਾ ਰਿਹਾ, ਤੇ ਫੇਰ ਫਾਟਕ ਬੰਦ ਕਰਕੇ ਘਰ ਅੰਦਰ ਚਲਾ ਗਿਆ। ਜਦੋਂ ਮੈਂ ਰਸੋਈ ਵਿੱਚ ਵੜਿਆ ਤਾਂ ਨਾਲ਼ ਦੇ ਕਮਰੇ ਵਿੱਚੋਂ ਆਉਂਦੀ, ਆਪਣੀ ਮਾਂ ਦੀ ਆਵਾਜ਼ ਸੁਣੀ:

"ਅੱਛਾ, ਹੁਣ ਮੈਂ ਕੀ ਕਰਾਂ ? ਮੈਂ ਸ਼ੁਦੈਣ ਹੋ ਗਈ ਆਂ ?" ਮੈਂ ਆਪਣੇ ਪਿੰਜਰੇ ਵਗਾਹ ਮਾਰੇ ਤੇ ਲਾਂਘੇ ਵੱਲ ਨੂੰ ਬਿਨਾਂ ਆਪਣਾ ਕੋਟ ਲਾਹਿਆਂ ਨੱਸ ਤੁਰਿਆ, ਪਰ ਮੇਰੇ ਨਾਨੇ ਮੈਨੂੰ ਫੜ ਲਿਆ। ਉਹਨੇ ਮੇਰੇ ਮੋਢਿਆਂ ਉੱਤੇ ਹੱਥ ਧਰੇ ਤੇ ਮੇਰੇ ਚਿਹਰੇ ਵੱਲ ਵਹਿਸ਼ੀ ਨਜ਼ਰਾਂ ਨਾਲ਼ ਤੱਕਿਆ ਤੇ ਬੜੀ ਪੀੜ ਨਾਲ਼ ਥੁੱਕ ਲਘਾਂਦਿਆਂ ਹਫਦਿਆਂ ਕਿਹਾ:

"ਤੇਰੀ ਮਾਂ ਆ ਗਈ ਏ — ਜਾਹ ਉਸ ਕੋਲ ਚਲਾ ਜਾ! ਠਹਿਰੀਂ!" ਉਸ ਮੈਨੂੰ ਇੰਜ ਹਲੂਣਿਆਂ ਕਿ ਮਸਾਂ ਆਪਣੇ ਪੈਰ ਨਿੱਕਲਣੋਂ ਬਚਾ ਸਕਿਆ, ਫੇਰ ਉਸ ਮੈਨੂੰ ਬੂਹੇ ਵੱਲ ਧੱਕਾ ਦੇ ਦਿੱਤਾ।

"ਚਲਾ ਜਾ, ਚਲਾ ਜਾ," ਉਸ ਆਖਿਆ।

ਮੈਂ ਬੂਹੇ ਨੂੰ ਟੋਂਹਦਿਆਂ, ਆਪਣੀਆਂ ਕਕਰਾਈਆਂ, ਕੰਬਦੀਆਂ ਉਂਗਲਾਂ ਨਾਲ਼ ਮੁਸ਼ਕਲ ਈ ਕੁੰਡੀ ਲਾਹੀ; ਤੇ ਅੰਤ ਜਦੋਂ ਮੈਂ ਇਹ ਖੋਹਲਿਆ, ਮੈਂ ਅਵਾਕ ਮੁਹਾਠ ਉੱਤੇ ਖਲੋਤਾ ਸਾਂ।

"ਆਹ, ਤਾਂ ਉਹ ਆ ਗਿਐ!" ਮੇਰੀ ਮਾਂ ਨੇ ਕਿਹਾ। "ਖ਼ੁਦਾ ਮੇਰੇ," ਤੂੰ ਕੇਡਾ ਵੱਡਾ ਹੋ ਗਿਐਂ! ਤੂੰ ਮੈਨੂੰ ਪਛਾਣਦਾ ਨਹੀਂ? ਕੱਪੜੇ ਤਾਂ ਵੇਖੋ ਇਹਦੇ! ਤੇ ਵੇਖੋ ਇਹਦੇ ਕੰਨ ਕਕਰਾਏ ਪਏ ਨੇ! ਮੈਨੂੰ ਥੋੜੀ ਬੱਤਖ ਦੀ ਚਰਬੀ ਦਿਓ — ਛੇਤੀ ਕਰ ਮਾਂ!"

ਉਹ ਮੇਰੇ ਕੱਪੜੇ ਲਾਹੁੰਦੀ ਤੇ ਖਿੱਦੋ ਵਾਂਗ ਮੈਨੂੰ ਘੁਮਾਂਦੀ, ਕਮਰੇ ਦੇ ਵਿਚਕਾਰ ਮੇਰੇ ਉੱਤੇ ਝੁਕੀ ਖਲੋਤੀ ਸੀ। ਉਹਦਾ ਕੱਦਾਵਰ ਸਰੀਰ, ਕੂਲੀ, ਨਿੱਘੀ, ਬੰਦੇ ਦੇ ਚੋਲੇ ਜਿੰਨੀ ਖੁੱਲ੍ਹੀ ਸੂਹੀ ਪੁਸ਼ਾਕ ਨਾਲ਼ ਕੱਜਿਆ ਹੋਇਆ ਸੀ ਜਿਹਦੇ ਉੱਤੇ ਮੋਢਿਆਂ ਤੋਂ ਟੇਢੇ ਟੇਢੇ ਲਹਿੰਦੇ ਕਾਲੇ ਬਟਨ, ਤੋੜ ਹੇਠ ਕੰਨੀਂ ਤਾਈਂ ਲੱਗੇ ਹੋਏ ਸਨ। ਮੈਂ ਪਹਿਲੋਂ ਕਦੇ ਅਜੇਹੀ ਪੁਸ਼ਾਕ ਨਹੀਂ ਸੀ ਵੇਖੀ।

ਉਹਦਾ ਚਿਹਰਾ ਹੋਰ ਛੋਟਾ ਤੇ ਪੀਲਾ ਹੋ ਗਿਆ ਲੱਗਦਾ ਸੀ, ਉਹਦੀਆਂ ਅੱਖਾਂ ਵਡੇਰੀਆਂ ਤੇ ਡੂੰਘੇਰੀਆਂ, ਤੇ ਵਾਲ ਵਧੇਰੇ ਸੁਨਹਿਰੇ ਹੋ ਗਏ ਸਨ। ਉਸ ਘਿਰਨਾ ਨਾਲ਼ ਆਪਣੇ ਸੂਹੇ ਹੋਠਾਂ ਦੀਆਂ ਕੰਨੀਆਂ ਢਿਲਕਾਂਦਿਆਂ ਤੇ ਹੁਕਮੀਆਂ ਲਹਿਜੇ ਵਿੱਚ ਕਹਿੰਦਿਆਂ, ਮੇਰੇ ਲਾਹੇ ਕੱਪੜੇ ਇੱਕ ਪਾਸੇ ਵਗਾਹ ਮਾਰੇ:

"ਹੱਛਾ, ਤੂੰ ਬੋਲਦਾ ਕਿਉਂ ਨਹੀਂ? ਤੂੰ ਖ਼ੁਸ਼ ਨਹੀਂ? ਫੂਹ, ਕੇਡੀ ਮੈਲੀ ਕਮੀਜ਼ ਏ!"

ਫੇਰ ਉਸ ਮੇਰੇ ਕੰਨਾਂ ਉੱਤੇ ਬੱਤਖ ਦੀ ਚਰਬੀ ਮਲੀ। ਉਹ ਲੱਗਦੀ ਸੀ, ਪੀੜ ਦਾ ਇਵਜ਼ਾਨਾ ਉਹਦੇ ਵਿੱਚੋਂ ਆਉਂਦੀ ਸਜਰਾਈ ਸੁਹਾਣੀ ਖ਼ੁਸ਼ਬੋ ਨਾਲ਼ ਮਿਲ ਰਿਹਾ ਸੀ। ਮੈਂ ਉਹਦੇ ਨਾਲ਼ ਲੱਗ ਗਿਆ ਤੇ ਆਪਣੀ ਘਬਰਾਹਟ ਵਿੱਚ ਇੱਕ ਵੀ ਸ਼ਬਦ ਬੋਲਣੋਂ ਅਸਮਰੱਥ, ਉਹਦੀਆਂ ਅੱਖਾਂ ਵਿੱਚ ਡੂੰਘਾ ਤੱਕਿਆ। ਜੋ ਕੁੱਝ ਉਹ ਕਹਿ ਰਹੀ ਸੀ ਉਹਦੇ ਪਿਛਵਾੜਿਓਂ ਮੈਂ ਧੀਮੀ ਧੀਮੀ ਸ਼ਿਕਾਇਤ ਕਰਦੀ ਆਪਣੀ ਨਾਨੀ ਦੀ ਆਵਾਜ਼ ਸੁਣੀ:

"ਇਹ ਉੱਕਾ ਹੱਥੋਂ ਨਿੱਕਲ ਗਿਐ, ਹੁਣ ਤੇ ਆਪਣੇ ਨਾਨੇ ਦਾ ਡਰ ਵੀ ਨਹੀਂ ਮੰਨਦਾ। ਆਹ, ਵਾਰੀਆ, ਵਾਰੀਆ......."

"ਅੜੂਕਣਾ ਬੰਦ ਕਰ, ਮਾਂ! ਸਭ ਕੁੱਝ ਠੀਕ ਹੋ ਜਾਏਗਾ!"

ਮੇਰੀ ਮਾਂ ਦੇ ਮੁਕਾਬਲੇ, ਚਾਰ-ਚੁਫੇਰੇ ਸਭ ਕੁੱਝ ਨਿੱਕਾ ਨਿੱਕਾ ਪੁਰਾਣਾ ਬੁੱਢਾ ਤੇ ਫਿੱਕਾ ਫਿੱਕਾ ਜਾਪਦਾ ਸੀ। ਮੈਂ ਆਪ ਆਪਣੇ ਨਾਨੇ ਜੇਡਾ ਬੁੱਢਾ ਹੋਇਆ ਮਹਿਸੂਸ ਕਰ ਰਿਹਾ ਸਾਂ। ਮੈਨੂੰ ਆਪਣੇ ਗੋਡਿਆਂ ਵਿਚਕਾਰ ਕਸ ਕੇ ਉਸ ਆਪਣੇ ਨਿੱਘੇ ਤੇ ਭਾਰੇ ਹੱਥਾਂ ਨਾਲ਼ ਮੇਰਾ ਸਿਰ ਥਾਪੜਿਆ।

"ਵਾਲ ਕਟਾਣ ਵਾਲੇ ਨੇ," ਉਸ ਕਿਹਾ। "ਤੇ ਤੇਰੀ ਸਕੂਲ ਜਾਣ ਦੀ ਉਮਰ ਵੀ ਹੋ ਗਈ ਏ। ਤੇਰਾ ਪੜ੍ਹਣ ਨੂੰ ਜੀ ਕਰਦੈ?"

"ਮੈਂ ਪਹਿਲਾਂ ਈ ਪੜ੍ਹ ਚੁੱਕਿਆਂ।"

"ਹੋਰ ਕੁੱਝ ਵੀ ਸਿੱਖਣ ਵਾਲੈ। ਪਰ ਤੂੰ ਕਿੰਨਾ ਕਰੜਾ ਏਂ!" ਤੇ ਉਸ ਮੈਨੂੰ ਲਾਡ

ਕਰਦਿਆਂ, ਇੱਕ ਸੁਹਣਾ ਨਿੱਘਾ ਹਾਸਾ ਹੱਸਿਆ।

ਮੇਰਾ ਨਾਨਾ, ਬੱਗਾ ਐਨ ਤਣਿਆਂ-ਤਣਾਇਆ ਰੱਤ-ਚੋਂਦੀਆਂ ਅੱਖਾਂ ਨਾਲ਼ ਅੰਦਰ ਆਇਆ। ਮਾਂ ਨੇ ਮੈਨੂੰ ਇੱਕੋ ਸੈਨਤ ਨਾਲ਼ ਪਰ੍ਹੇ ਕਰ ਦਿੱਤਾ ਤੇ ਉੱਚੀ ਆਵਾਜ਼ ਵਿੱਚ ਪੁੱਛਣ ਲੱਗੀ:

"ਹਲਾ, ਮੈਨੂੰ ਕੀ ਹੁਕਮ ਏਂ ਬਾਪੂ ? ਚਲੀ ਜਾਵਾਂ ?"

ਉਹ ਖਿੜਕੀ ਉੱਤੋਂ ਨਹੁੰ ਨਾਲ਼ ਬਰਫ਼ ਖੁਰਚਦਿਆਂ ਬਿਨਾਂ ਕੁੱਝ ਬੋਲਿਆਂ ਖਲੋਤਾ ਰਿਹਾ। ਵਾਤਾਵਰਨ ਏਡਾ ਘੁੱਟਵਾਂ ਹੋ ਗਿਆ ਸੀ ਕਿ ਮੈਂ ਮਹਿਸੂਸ ਕਰ ਸਕਦਾ ਸਾਂ ਕਿ ਮੇਰੀਆਂ ਅੱਖਾਂ ਤੇ ਕੰਨ ਓਦੋਂ ਤਾਈਂ ਫੈਲਦੇ ਗਏ ਜਦੋਂ ਤਾਈਂ ਉਹ ਮੇਰੇ ਸਾਰੇ ਸਰੀਰ ਨੂੰ ਵਲ੍ਹੇਟਦੇ ਨਾ ਜਾਪੇ ਤੇ ਮੇਰੀ ਛਾਤੀ ਫੁੱਲਣ ਤੇ ਪਾਟਣ ਵਾਲੀ ਹੋ ਗਈ ਸੀ।

"ਏਥੋਂ ਚਲਾ ਜਾ, ਅਲੈਕਸੀ," ਮੇਰੇ ਨਾਨੇ ਘੁੱਟੀ ਜਿਹੀ ਤਰ੍ਹਾਂ ਕਿਹਾ।

"ਕਿਉਂ ?" ਮੇਰੀ ਮਾਂ ਇੱਕ ਵਾਰ ਮੁੜ ਮੈਨੂੰ ਆਪਣੇ ਵੱਲ ਖਿੱਚਦਿਆਂ ਬੋਲੀ।

"ਤੂੰ ਨਹੀਂ ਜਾਏਂਗੀ! ਮੈਂ ਇਹਦੀ ਆਗਿਆ ਨਹੀਂ ਦੇ ਸਕਦਾ।"

ਮੇਰੀ ਮਾਂ ਉੱਠੀ ਤੇ ਕਮਰੇ ਦੇ ਆਸੀਂ ਪਾਸੀਂ ਡੁੱਬਦੇ ਸੂਰਜ ਨਾਲ਼ ਤੇਜ਼ ਲਿਸ਼ਕਦੇ ਬੱਦਲ ਵਾਂਗ ਉੱਡਦੀ ਦਿਸੀ।

"ਸੁਣ, ਬਾਪੂ," ਉਸ ਉਹਦੀ ਪਿੱਠ ਪਿੱਛੇ ਰੁਕਦਿਆਂ ਕਿਹਾ।

"ਚੁੱਪ ਹੋ ਜਾ!" ਉਹ ਚੀਕਿਆ।

"ਮੈਂ ਤੈਨੂੰ ਆਪਣੇ ਉੱਤੇ ਗੱਜਣ ਨਹੀਂ ਦਿਆਂਗੀ!" ਹੌਲੀ ਜਿਹੀ ਮੇਰੀ ਮਾਂ ਨੇ ਕਿਹਾ।

"ਵਾਰਵਰਾ!" ਪਲੰਘ ਤੋਂ ਉੱਠਦੀ ਤੇ ਚਿਤਾਵਨੀ-ਭਰੀ ਉਂਗਲ ਹਿਲਾਂਦੀ ਮੇਰੀ ਨਾਨੀ ਨੇ ਉੱਚੀ ਕਿਹਾ ਤੇ ਮੇਰਾ ਨਾਨਾ ਆਪਣੇ ਆਪ ਨਾਲ਼ ਬੁੜਬੜਾਂਦਿਆਂ ਸਾਹ-ਸਤ ਹੀਣ ਕੁਰਸੀ ਉੱਤੇ ਢਹਿ ਪਿਆ:

"ਇਹ ਕੀ ਏ ? ਇਹ ਕੀ ਗੱਲ ਏ, ਹੈਂ ? ਮੈਂ ਹਾਂ ਕੌਣ ? ਤੂੰ ਇਹ ਕੀ ਕਹਿਨੀਂ ਏਂ ?"

ਚਾਣਚੱਕ ਉਸ ਫੱਟੜ ਹੋਏ ਦਰਿੰਦੇ ਵਾਂਗ ਗੜ੍ਹਕ ਮਾਰੀ:

"ਤੂੰ ਇਹ ਕੀਤੈ ? ਮੇਰੀ ਨੱਕ ਵੱਢ ਦਿੱਤੀ ਏ, ਵਾਰਵਰਾ!"

"ਜਾ ਇੱਥੋਂ," ਮੇਰੀ ਨਾਨੀ ਨੇ ਮੈਨੂੰ ਕਿਹਾ। ਬਹੁਤਾ ਈ ਉਦਾਸ, ਮੈਂ ਰਸੋਈ ਅੰਦਰ ਚਲਾ ਗਿਆ ਤੇ ਭੱਠੀ ਉੱਤੇ ਜਾ ਚੜ੍ਹਿਆ, ਜਿੱਥੋਂ ਮੈਂ ਦੂਸਰੇ ਕਮਰੇ ਵਿੱਚੋਂ ਆਉਂਦੀਆਂ ਆਵਾਜ਼ਾਂ ਸੁਣ ਸਕਦਾ ਸਾਂ — ਕਦੇ ਸੱਭੇ ਜੋਸ਼ ਵਿੱਚ ਆ ਕੇ ਬੋਲਣ ਲੱਗ ਪੈਂਦੇ, ਕਦੇ ਸਾਰੇ ਚੁੱਪ ਹੋ ਜਾਂਦੇ,ਜਿਵੇਂ ਅਚਾਨਕ ਸੌਂ ਗਏ ਹੋਣ। ਉਹ ਇੱਕ ਨਿਆਣੇ ਬਾਰੇ ਗੱਲਾਂ ਕਰ ਰਹੇ ਸਨ ਜੋ ਮੇਰੀ ਮਾਂ ਨੂੰ ਹੋਇਆ ਸੀ ਤੇ ਉਹ ਕਿਸੇ ਕੋਲ ਛੱਡ ਆਈ ਸੀ। ਪਰ ਇਹ ਸਮਝਣਾ ਅਸੰਭਵ ਸੀ ਕਿ ਮੇਰਾ ਨਾਨਾ ਇਸ ਗੱਲੋਂ ਗ਼ੁੱਸੇ ਸੀ ਕਿ ਮੇਰੀ ਮਾਂ ਨੇ ਉਹਦੀ ਮਰਜ਼ੀ ਤੋਂ ਬਿਨਾਂ ਇੱਕ ਬੱਚਾ ਜਨਮਿਆਂ ਸੀ, ਜਾਂ ਇਸ ਗੱਲੋਂ ਸੀ ਕਿ ਉਸ ਬੱਚਾ ਉਹਦੇ ਕੋਲ ਨਹੀਂ ਸੀ ਲਿਆਂਦਾ।

ਅਖ਼ੀਰ ਉਹ ਲਾਲਾ-ਰੱਤਾ ਤੇ ਹਾਲੋਂ-ਬੇਹਾਲ ਹੋਇਆ, ਅੱਕਿਆ-ਥੱਕਿਆ ਰਸੋਈ

ਅੰਦਰ ਆਇਆ, ਉਹਦੇ ਮਗਰੇ ਆਪਣੀ ਗੱਲ੍ਹ ਉੱਤੋਂ, ਬਲਾਊਜ਼ ਦੀ ਕੰਨੀਂ ਨਾਲ਼ ਹੰਝੂ ਪੂੰਝਦਿਆਂ, ਮੇਰੀ ਨਾਨੀ ਆ ਗਈ। ਉਹ ਬੈਂਚ ਉੱਤੇ ਢਹਿ ਪਿਆ ਆਪਣੇ ਵੱਟੇ-ਮਰੋੜੇ ਚਿਹਰੇ ਦੇ ਭੂਸਲੇ ਬੁੱਲ੍ਹਾਂ ਨੂੰ ਟੁਕਦਿਆਂ, ਆਪਣੀਆਂ ਬਾਹਾਂ ਉੱਤੇ ਝੁਕ ਗਿਆ। ਮੇਰੀ ਨਾਨੀ ਉਹਦੇ ਅੱਗੇ ਗੋਡਿਆਂ ਭਾਰ ਝੁਕ ਪਈ।

"ਉਹਨੂੰ ਮਾਫ਼ ਕਰ, ਈਸਾ ਦੇ ਪਿਆਰ ਦਾ ਵਾਸਤਾ ਜੇ, ਉਹਨੂੰ ਮਾਫ਼ ਕਰ ਦੇ! ਉਸ ਤੋਂ ਚੰਗੀਆਂ ਚੰਗੀਆਂ ਖ਼ਤਾ ਖਾ ਜਾਂਦੀਆਂ ਨੇ। ਕੀ ਵੱਡੇ ਲੋਕਾਂ, ਤੇ ਸੁਦਾਗਰਾਂ ਦੇ ਘਰੀਂ ਇਹੋ ਜਿਹੀਆਂ ਗੱਲਾਂ ਨਹੀਂ ਵਾਪਰਦੀਆਂ? ਵੇਖ ਤੇ ਸਹੀ ਉਹ ਕਿਹੋ ਜਿਹੀ ਜ਼ਨਾਨੀ ਏਂ! ਉਹਨੂੰ ਮਾਫ਼ ਕਰ ਦੇ ਵਾਰਵਰਾ ਦੇ ਪਿਤਾ, ਸਾਡੇ ਵਿੱਚੋਂ ਕੋਈ ਵੀ ਸੱਚਾ-ਸੁੱਚਾ ਨਹੀਂ........"

ਨਾਨੇ ਨੇ ਪਿੱਛੇ ਕੰਧ ਨਾਲ਼ ਪਿੱਠ ਲਾ ਲਈ ਤੇ ਤਿੱਖੀ ਆਵਾਜ਼ ਵਿੱਚ ਚੀਕਦਿਆਂ ਉਹਦੀਆਂ ਅੱਖਾਂ ਵਿੱਚ ਤੱਕਿਆ:

"ਓਹ ਆਹੋ, ਠੀਕ ਏ! ਕਿਉਂ ਨਹੀਂ? ਤੂੰ ਸਭ ਨੂੰ ਮਾਫ਼ ਕਰ ਸਕਨੀਂ ਏਂ। ਤੂੰ ਹਰੇਕ ਸ਼ੈ ਲਈ ਮਾਫ਼ੀ ਦੇ ਸਕਨੀਂ ਏਂ! ਫੂਹ, ਤੈਨੂੰ ਮਾਰ ਪਏ।"

ਫੇਰ ਉਹ ਉਹਦੇ ਵੱਲ ਉੱਲਰਿਆ, ਉਹਨੂੰ ਮੋਢਿਓਂ ਫੜ ਕੇ ਖਿੱਚਿਆ ਤੇ ਹਲੂਣਿਆਂ।

"ਪਰ ਰੱਬ ਦੀ ਕੀ ਗੱਲ ਬਣੂੰ?" ਉਸ ਤੇਜ਼ ਹੌਲੀ ਆਵਾਜ਼ ਵਿੱਚ ਕਿਹਾ: "ਉਹ ਕਿਸੇ ਸ਼ੈ ਨੂੰ ਮਾਫ਼ ਨਹੀਂ ਕਰਦਾ, ਸੁਣਿਐਂ? ਸਾਡੀਆਂ ਕਬਰ 'ਚ ਲੱਤੈਂ ਤੇ ਅਸੀਂ ਡੰਨ ਪਏ ਭੁਗਤਦੇ ਆਂ — ਸਾਡੇ ਅੰਤਲੇ ਦਿਨ ਨੇ ਤੇ ਕੋਈ ਸ਼ਾਂਤੀ ਨਹੀਂ, ਕੋਈ ਖ਼ੁਸ਼ੀ ਨਹੀਂ, ਕਾਸੇ ਦੀ ਵੀ ਆਸ ਨਹੀਂ। ਅਸੀਂ ਮੰਗਤੇ ਬਣ ਕੇ ਮਰਾਂਗੇ - ਮੇਰੇ ਬੋਲ ਯਾਦ ਰੱਖੀਂ— ਮੰਗਤੇ!"

ਮੇਰੀ ਨਾਨੀ ਨੇ ਉਹਦੇ ਹੱਥ ਆਪਣਿਆਂ ਹੱਥਾਂ ਵਿੱਚ ਫੜ ਲਏ, ਉਹਦੇ ਨਾਲ਼ ਬਹਿ ਗਈ ਤੇ ਮਲਕੜੇ ਹੱਸੀ।

"ਤੇ ਇਹਦਾ ਕੀ ਏ? ਤੂੰ ਮੰਗਤਾ ਬਣਨੋਂ ਏਨਾ ਕਿਉਂ ਘਬਰਾਨੈਂ? ਅਸੀਂ ਮੰਗਤੇ ਬਣ ਜਾਵਾਂਗੇ। ਤੂੰ ਘਰ ਬੈਠ ਜਾਇਆ ਕਰੀਂ ਮੈਂ ਠੂਠਾ ਫੜ ਕੇ ਬਾਹਰ ਚਲੀ ਜਾਇਆ ਕਰਾਂਗੀ। ਮੈਨੂੰ ਕੋਈ ਜਵਾਬ ਨਹੀਂ ਦੇਵੇਗਾ — ਅਸੀਂ ਭੁੱਖੇ ਨਹੀਂ ਮਰਨ ਲੱਗੇ। ਏਸ ਗੱਲੋਂ ਤੂੰ ਆਪਣਾ ਆਪ ਫਿਕਰਾਂ 'ਚ ਨਾ ਪਾ!"

ਚਾਣਚੱਕ ਉਹ ਫੁਰਕਿਆ, ਬੱਕਰੀ ਵਾਂਗ ਆਪਣਾ ਸਿਰ ਘੁਮਾਇਆ, ਮੇਰੀ ਨਾਨੀ ਨੂੰ ਧੌਣੋਂ ਫੜ ਕੇ ਆਪਣੇ ਨਾਲ਼ ਜ਼ੋਰ ਦੀ ਘੁੱਟ ਲਿਆ, ਨਿੱਕਾ ਤੇ ਰੁਲਿਆ-ਮਧੋਲਿਆ ਉਹ ਵੇਗ ਵਿੱਚ ਆ ਕੇ ਰੋ ਰਿਹਾ ਸੀ:

"ਓ ਬਾਉਲੀਏ! ਭਾਗਵਾਨ ਬਾਉਲੀਏ! ਮੇਰੇ ਲਈ ਰਹਿ ਗਈ ਇੱਕੋ ਜ਼ਿੰਦੜੀਏ! ਤੂੰ ਸੱਭੋ ਕੁੱਝ ਗੁਆਣ ਲਈ ਵੀ ਰਜ਼ਾਮੰਦ ਹੋਏਂਗੀ, ਅਜੇਹੀ ਭੋਲੀ ਏਂ ਤੂੰ! ਰਤਾ ਚੇਤਾ ਕਰ ਅਸੀਂ ਕਿੰਜ ਆਪਣੇ ਬੱਚਿਆਂ ਲਈ ਕਮਾਇਆ, ਕਿਵੇਂ ਮੈਂ ਉਨ੍ਹਾਂ ਲਈ ਪਾਪ ਕੀਤੇ! ਤੇ ਹੁਣ ਅੰਤ ਵੇਲੇ, ਕੁੱਝ ਵੀ ਪੱਲੇ ਨਹੀਂ, ਇੱਕ ਕੌਡੀ ਵੀ ਨਹੀਂ......."

ਇਸ ਗੱਲ ਉੱਤੇ ਮੈਂ ਹੋਰ ਨਾ ਰੁਕ ਸਕਿਆ, ਮੈਂ ਭੱਠੀ ਉੱਤੋਂ ਛਾਲ ਮਾਰੀ ਤੇ

ਆਪਣੇ ਚਿਹਰੇ ਉੱਤੋਂ ਦੀ ਹੰਝੂਆਂ ਦੀਆਂ ਧਾਰਾਂ ਵਗਾਂਦਾ ਉਨ੍ਹਾਂ ਵੱਲ ਨੱਸ ਪਿਆ, ਮੈਂ ਖ਼ੁਸ਼ੀ ਨਾਲ਼ ਹਟਕੋਰੇ ਭਰ ਰਿਹਾ ਸਾਂ ਕਿ ਮੇਰੀ ਮਾਂ ਆ ਗਈ ਸੀ, ਕਿ ਉਹ ਅਜਿਹੀ ਕੋਮਲਤਾ ਤੇ ਪਿਆਰ ਨਾਲ਼ ਗੱਲਾਂ ਕਰ ਰਹੇ ਸਨ, ਤੇ ਇਹ ਕਿ ਉਨ੍ਹਾਂ ਮੈਨੂੰ ਉਨ੍ਹਾਂ ਦਾ ਗ਼ਮ ਵੰਡਾਣ ਦੀ ਆਗਿਆ ਦਿੱਤੀ ਸੀ, ਉਹ ਦੋਵੇਂ ਮੈਨੂੰ ਜੱਫ਼ੀਆਂ ਪਾਂਦੇ, ਲਾਡ ਕਰਦੇ, ਆਪਣੇ ਹੰਝੂਆਂ ਵਿੱਚ ਨੁਹਾ ਰਹੇ ਸਨ।

"ਸੋ ਤੂੰ ਵੀ ਆ ਗਿਐਂ, ਤੂੰ ਨਿੱਕਿਆ ਬਦਮਾਸ਼ਾ," ਮੇਰੇ ਨਾਨੇ ਨੇ ਹੌਲੀ ਹੌਲੀ ਬੋਲਦਿਆਂ ਮੇਰੇ ਕੰਨ ਵਿੱਚ ਕਿਹਾ। "ਤੇਰੀ ਮਾਂ ਆ ਗਈ ਏ, ਤੂੰ ਹੁਣ ਮੈਨੂੰ ਨਹੀਂ ਲੋੜੇਂਗਾ, ਆਪਣੇ ਨਾਨੇ ਨੂੰ, ਬੁੱਢੇ ਸ਼ੈਤਾਨ ਨੂੰ, ਹੈਂ ਨਾ? ਨਾ ਈ ਆਪਣੀ ਨਾਨੀ ਨੂੰ, ਏਸ ਬੁੱਢੀ ਚੁੜੈਲ ਨੂੰ, ਜੋ ਸਿਰਫ਼ ਤੈਨੂੰ ਵਿਗਾੜਨਾ ਈ ਜਾਣਦੀ ਏ। ਫੂਹ, ਤੈਨੂੰ ਮਾਰ ਵਗੇ!"

ਉਸ ਆਪਣੇ ਹੱਥਾਂ ਨਾਲ਼ ਸਾਨੂੰ ਪਰੇ ਕਰ ਦਿੱਤਾ ਤੇ ਉੱਠ ਖਲੋਤਾ।

"ਹਰ ਕੋਈ ਸਾਨੂੰ ਛੱਡ ਰਿਹੈ.... ਹਰੇਕ ਜਣਾ ਦੂਰ ਜਾਣ ਦਾ ਯਤਨ ਕਰਦੈ – ਸਭਨਾਂ ਨੂੰ ਆਪੋ ਆਪਣੀ ਪਈ ਆ.... ਖ਼ੈਰ ਉਹਨੂੰ ਅੰਦਰ ਬੁਲਾ," ਉਸ ਗ਼ੁੱਸੇ ਨਾਲ਼ ਕਿਹਾ। "ਛੇਤੀ ਕਰ!"

ਨਾਨੀ ਰਸੋਈ ਵਿੱਚੋਂ ਚਲੀ ਗਈ ਤੇ ਨਾਨਾ ਮੂਰਤੀਆਂ ਵਾਲੇ ਖੂੰਜੇ ਵੱਲ ਚਲਾ ਗਿਆ।

"ਰਹਿਮ ਦਿਲ ਖ਼ੁਦਾ – ਰਤਾ ਵੇਖੇਂ ਨਾ – ਵੇਖ ਤਾਂ ਸਹੀ, ਕੀ ਪਿਆ ਵਾਪਰਦੈ।" ਉਹ ਸ਼ੇਖ਼ੀ ਨਾਲ਼ ਆਪਣੀ ਹਿੱਕ ਠਕੋਰਦਿਆਂ, ਝੁਕੇ ਸਿਰ ਨਾਲ਼ ਬੁੜਬੜਾਇਆ। ਮੈਨੂੰ ਇਹ ਚੰਗਾ ਨਹੀਂ ਸੀ ਲਗਦਾ, ਤੇ ਆਮ ਵੀ, ਜਿਵੇਂ ਉਹ ਰੱਬ ਅੱਗੇ ਬੋਲਦਾ ਸੀ ਮੈਂ ਇਹਨੂੰ ਨਹੀਂ ਸਾਂ ਕਬੂਲਦਾ, ਉਹ ਹਮੇਸ਼ਾਂ ਬੜਾ ਸ਼ੇਖ਼ੀਖ਼ੋਰਾ ਹੁੰਦਾ। ਮੇਰੀ ਮਾਂ, ਆਪਣੀ ਸੂਹੀ ਪੁਸ਼ਾਕ ਦੀ ਟਹਿਕ ਨਾਲ਼ ਕਮਰੇ ਨੂੰ ਭਰੀਂਦੀ ਅੰਦਰ ਆਈ। ਉਹ ਨਾਨੀ ਤੇ ਨਾਨੇ ਨੂੰ ਦੋਹੀਂ ਪਾਸੀਂ ਬਿਠਾ ਕੇ ਮੇਜ਼ ਕੋਲ ਪਏ ਬੈਂਚ ਉੱਤੇ ਬਹਿ ਗਈ, ਉਹਦੀ ਪੁਸ਼ਾਕ ਦੀਆਂ ਪੂਰੀਆਂ ਬਾਹਾਂ ਉਨ੍ਹਾਂ ਦੇ ਮੋਢਿਆਂ ਉੱਤੇ ਡਿਗਦੀਆਂ ਪਈਆਂ ਸਨ। ਉਹ ਨਰਮੀ ਤੇ ਗੰਭੀਰਤਾ ਨਾਲ਼ ਉਨ੍ਹਾਂ ਨੂੰ ਕਹਿੰਦੀ ਰਹੀ ਤੇ ਉਹ ਬਿਨਾਂ ਇੱਕ ਸ਼ਬਦ ਬੋਲਿਆਂ ਸੁਣਦੇ ਰਹੇ। ਉਹ ਦੋਵੇਂ ਉਹਦੇ ਕੋਲ ਏਡੇ ਨਿੱਕੇ ਦਿਸਦੇ ਸਨ ਕਿ ਇੰਜ ਜਾਪਦਾ ਸੀ ਜਿਵੇਂ ਉਹ ਬੱਚੇ ਸਨ ਤੇ ਉਹ ਮਾਂ ਸੀ।

ਮੈਂ ਜੋਸ਼ ਨਾਲ਼ ਮਧੋਲਿਆ–ਥੱਕਿਆ ਫੱਟੇ ਉੱਤੇ ਸੌਂ ਗਿਆ।

ਓਸ ਆਥਣੇ ਨਾਨੀ ਤੇ ਨਾਨੇ ਦੋਹਾਂ ਨੇ ਆਪਣੇ ਸਭ ਤੋਂ ਚੰਗੇ ਕੱਪੜੇ ਪਾਏ ਤੇ ਆਥਣ ਦੀ ਪ੍ਰਾਰਥਨਾ ਲਈ ਗਏ। ਨਾਨੀ ਖ਼ੁਸ਼ੀ ਨਾਲ਼ ਮੇਰੇ ਨਾਨੇ ਵੱਲ, ਜੋ ਵੱਡੇ ਕਾਰੀਗ਼ਰ ਵਾਲੇ ਫਰ–ਕੋਟ ਵਿੱਚ ਸੋਂਹਦਾ ਪਿਆ ਸੀ, ਅੱਖ ਮਾਰੀ।

"ਵੇਖੀਂ ਤਾਂ ਸਹੀ ਤੇਰਾ ਪਿਓ ਕਿਵੇਂ ਨਿੱਖ਼ਰਿਆ ਨਿਖ਼ਰਾਇਆ ਪਠੋਰਾ ਬਣਿਆ ਹੋਇਐ।" ਉਸ ਮੇਰੀ ਮਾਂ ਨੂੰ ਠੁੰਗ ਲਾਂਦਿਆਂ ਕਿਹਾ।

ਮਾਂ ਖ਼ੁਸ਼ੀ ਨਾਲ਼ ਹੱਸੀ।

ਜਦੋਂ ਉਹ ਤੇ ਮੈਂ ਉਹਦੇ ਕਮਰੇ ਵਿੱਚ ਇਕੱਲੇ ਸਾਂ, ਉਹ ਪਲੰਘ ਉੱਤੇ, ਇੱਕ ਲੱਤ

ਆਪਣੇ ਹੇਠ ਇਕੱਠੀ ਕਰਕੇ ਬਹਿ ਗਈ ਤੇ ਆਪਣੇ ਅਗਲੇ ਪਾਸੇ ਪਲੰਘ ਨੂੰ ਥਾਪੜਦਿਆਂ ਮੈਨੂੰ ਆਪਣੇ ਕੋਲ ਬੁਲਾਇਆ।

"ਉਰੇ, ਏਥੇ ਬਹਿ ਜਾ। ਕੀ ਹਾਲ ਈ ? ਬਹੁਤਾ ਚੰਗਾ ਨਹੀਂ ਨਾ ?"

"ਹਾਲ ਕਿਵੇਂ ਸੀ ? ਮੈਨੂੰ ਨਹੀਂ ਸੀ ਪਤਾ।"

"ਤੇਰਾ ਨਾਨਾ ਤੈਨੂੰ ਕੁਟਦਾ ਹੁੰਦੈ ?"

"ਹੁਣ ਏਨਾ ਨਹੀਂ ਕੁਟਦਾ।"

"ਸੱਚੀਂ ? ਅੱਛਾ, ਜੋ ਕੁੱਝ ਤੈਨੂੰ ਚੰਗਾ ਲੱਗਦੈ ਮੈਨੂੰ ਦੱਸ।"

ਮੇਰੀ ਇੱਛਾ ਨਾਨੇ ਬਾਰੇ ਕੁੱਝ ਦੱਸਣ ਦੀ ਨਹੀਂ ਸੀ, ਏਸ ਲਈ ਮੈਂ ਉਹਨੂੰ ਦੱਸਣਾ ਸ਼ੁਰੂ ਕਰ ਦਿੱਤਾ ਕਿ ਸਾਡੇ ਇੱਕ ਕਮਰੇ ਵਿੱਚ ਇੱਕ ਬਹੁਤ ਚੰਗਾ ਬੰਦਾ ਰਹਿੰਦਾ ਹੁੰਦਾ ਸੀ, ਪਰ ਉਹਨੂੰ ਕਿਸੇ ਨੇ ਵੀ ਚੰਗਾ ਨਹੀਂ ਸੀ ਸਮਝਿਆ ਤੇ ਨਾਨੇ ਨੇ ਅਖ਼ੀਰ ਉਹਨੂੰ ਕੱਢ ਛੱਡਿਆ ਸੀ। ਸਾਫ਼ ਸੀ ਕਿ ਇਹ ਕਹਾਣੀ ਮੇਰੀ ਮਾਂ ਨੂੰ ਦਿਲਚਸਪ ਨਾ ਲੱਗੀ, ਤੇ ਉਸ ਕਿਹਾ:

"ਮੈਨੂੰ ਕੁੱਝ ਹੋਰ ਸੁਣਾ।"

ਮੈਂ ਤਿੰਨ ਨਿੱਕੇ ਮੁੰਡਿਆਂ ਵਾਲੀ ਤੇ ਜਿਵੇਂ ਮੈਨੂੰ ਕਰਨਲ ਨੇ ਆਪਣੇ ਦਲਾਨ ਵਿੱਚੋਂ ਦਬਕਾ ਕੇ ਕੱਢਿਆ ਸੀ, ਗੱਲ ਦੱਸੀ।

"ਕਿਹੋ ਜਿਹਾ ਗੰਦਾ ਆਦਮੀ ਏਂ," ਉਸ ਮੈਨੂੰ ਘੁੱਟ ਕੇ ਕਿਹਾ।

ਫੇਰ ਉਹ ਚੁੱਪ ਕਰ ਗਈ ਤੇ ਸਿਰ ਮਾਰਦਿਆਂ ਸੁੰਗੜੀਆਂ ਅੱਖਾਂ ਨਾਲ਼ ਫ਼ਰਸ਼ ਵੱਲ ਘੋਖਦੀ ਰਹੀ।

"ਨਾਨਾ ਤੇਰੇ ਨਾਲ਼ ਏਨਾਂ ਗ਼ੁੱਸੇ ਕਿਉਂ ਏਂ ?" ਮੈਂ ਪੁੱਛਿਆ।

"ਦੋਸ਼ ਮੇਰਾ ਈ ਏ।"

""ਤੂੰ ਉਹਨੂੰ ਕਾਕਾ ਲਿਆ ਦੇਣਾ ਸੀ….."

ਉਹ ਚਾਣਚੱਕ ਉੱਛਲੀ, ਮੱਥਾ 'ਕੱਠਾ ਕੀਤਾ ਤੇ ਆਪਣੇ ਬੁੱਲ੍ਹ ਟੁੱਕੇ, ਫੇਰ ਖਿੜ ਖਿੜਾ ਕੇ ਹੱਸ ਪਈ ਤੇ ਮੈਨੂੰ ਮੁੜ ਆਪਣੇ ਨਾਲ਼ ਘੁੱਟ ਲਿਆ।

"ਓ ਤੇਰੀ ਬਾਉਲੇ ਦੀ ! ਪਰ ਮੁੜ ਉਹਦੀ ਬਾਬਤ ਕੋਈ ਗੱਲ ਨਾ ਆਖੀਂ, ਸੁਣਿਆਂ ? ਇੱਕ ਵੀ ਸ਼ਬਦ ਨਹੀਂ – ਤੇ ਨਾ ਈ ਇਹਦੀ ਬਾਬਤ ਸੋਚੀਂ !"

ਕੁੱਝ ਚਿਰ ਉਹ ਅਜਿਹੇ ਸ਼ਬਦ ਬੋਲਦੀ ਰਹੀ ਜਿਹੜੇ ਖ਼ਾਮੋਸ਼ ਤੇ ਸਮਝ ਨਾ ਆਉਣ ਵਾਲੇ ਸਨ। ਫੇਰ ਉਹ ਉੱਠੀ ਤੇ ਆਪਣੀ ਠੋਡੀ ਉਂਗਲਾਂ ਨਾਲ਼ ਠਕੋਰਦੀ ਤੇ ਆਪਣੀਆਂ ਸੰਘਣੀਆਂ ਸੇਹਲੀਆਂ ਨੂੰ ਹਿਲਾਂਦੀ, ਫ਼ਰਸ਼ ਉੱਤੇ ਤੁਰਨ ਲੱਗ ਪਈ।

ਮੇਜ਼ ਉੱਤੇ ਇੱਕ ਮੋਮਬੱਤੀ ਬਲਦੀ ਤੇ ਢਲਦੀ ਸ਼ੀਸ਼ੇ ਵਿੱਚੋਂ ਦਿਸ ਰਹੀ ਸੀ। ਘਸਮੈਲੇ ਪਰਛਾਵੇਂ ਫ਼ਰਸ਼ ਉੱਤੋਂ ਦੀ ਰੀਂਗਦੇ ਪਏ ਸਨ, ਇੱਕ ਜੋਤ ਖੂੰਜੇ ਵਿੱਚ ਲਿਸ਼ਕਦੀ ਸੀ, ਤੇ ਕੋਹਰੇ–ਕੱਜੀ ਖਿੜਕੀ, ਚੰਨ–ਚਾਨਣੀ ਨਾਲ਼ ਚਾਂਦੀ ਰੰਗੀ ਹੋਈ ਹੋਈ ਸੀ। ਮਾਂ ਨੇ ਆਸੇ ਪਾਸੇ ਝਾਕਿਆ ਜਿਵੇਂ ਉਹ ਸੱਖਣੀਆਂ ਕੰਧਾਂ ਤੇ ਛੱਤ ਉੱਤੋਂ ਕੁੱਝ ਲੱਭ ਰਹੀ ਹੋਵੇ।

"ਤੂੰ ਸੌਣਾ ਕਦੋਂ ਏਂ ?"

"ਰਤਾ ਕੁ ਠਹਿਰ ਕੇ।"

"ਠੀਕ ਏ, ਤੂੰ ਅੱਜ ਦੁਪਹਿਰੇ ਵੀ ਠੌਂਕਾ ਲਾ ਲਿਆ ਸੀ ਨਾ," ਉਸ ਹਉਕਾ ਭਰਦਿਆਂ ਯਾਦ ਕੀਤਾ।

"ਤੇਰਾ ਏਥੋਂ ਜਾਣ ਨੂੰ ਜੀ ਕਰਦੈ ?" ਮੈਂ ਪੁੱਛਿਆ।

"ਕਿੱਥੇ ?" ਉਸ ਕੁੱਝ ਹੈਰਾਨੀ ਨਾਲ਼ ਜੁਆਬ ਦਿੱਤਾ ਤੇ ਫੇਰ ਉਸ ਮੇਰਾ ਸਿਰ ਉਤਾਂਹ ਚੁੱਕਿਆ ਤੇ ਮੇਰੀਆਂ ਅੱਖਾਂ ਵਿੱਚ ਏਨਾ ਚਿਰ ਤੱਕਦੀ ਰਹੀ ਕਿ ਮੈਂ ਆਪਣੇ ਹੰਝੂ ਨਾ ਥੰਮ੍ਹ ਸਕਿਆ।

"ਤੂੰ ਰੋਨਾ ਕਿਉਂ ਏਂ ?"

"ਮੇਰੀ ਧੌਣ ਦੁਖਦੀ ਏ ?"

ਪਰ ਮੇਰਾ ਦਿਲ ਵਧੇਰੇ ਪੀੜ ਕਰਦਾ ਸੀ। ਮੈਂ ਮਹਿਸੂਸ ਕੀਤਾ ਕਿ ਉਹ ਇਸ ਘਰ ਵਿੱਚ ਨਹੀਂ ਸੀ ਰਹਿ ਸਕਦੀ, ਤੇ ਇਹ ਕਿ ਉਹ ਬਰਜ਼ਰੂਰ ਏਥੋਂ ਚਲੀ ਜਾਏਗੀ.....।

"ਕਿਸੇ ਦਿਨ ਤੂੰ ਆਪਣੇ ਪਿਉ ਵਰਗਾ ਲੱਗਣ ਲੱਗ ਪਏਂਗਾ," ਉਸ ਆਪਣੇ ਪੈਰ ਨਾਲ਼ ਗ਼ਲੀਚੇ ਨੂੰ ਇੱਕ ਪਾਸੇ ਇਕੱਠਾ ਕਰਦਿਆਂ ਕਿਹਾ। "ਨਾਨੀ ਨੇ ਉਹਦੀ ਬਾਬਤ ਤੈਨੂੰ ਦੱਸਿਐ ?"

"ਹਾਂ।"

"ਉਹਦਾ ਮੈਕਸਿਮ ਨਾਲ਼ ਬੜਾ ਮੋਹ ਸੀ — ਬੜਾ। ਤੇ ਉਹਨੂੰ ਇਹਦੇ ਨਾਲ਼ ਸੀ....."

"ਮੈਂ ਜਾਣਦਾਂ।"

ਮਾਂ ਨੇ ਮੋਮਬੱਤੀ ਵੱਲ ਤੱਕਿਆ, ਮੱਥਾ ਇਕੱਠਾ ਕੀਤਾ, ਤੇ ਇਹਨੂੰ ਬੁਝਾ ਦਿੱਤਾ।

"ਇਹ ਚੰਗੇਰਾ ਰਹੇਗਾ," ਉਸ ਕਿਹਾ।

ਮੋਮਬੱਤੀਉਂ ਬਿਨਾਂ ਕਮਰੇ ਵਿੱਚ ਵਧੇਰੇ ਤਾਜ਼ਗੀ ਤੇ ਸਫ਼ਾਈ ਜਾਪਦੀ ਸੀ। ਘਸਮੈਲੇ ਪਰਛਾਂਵਿਆਂ ਦੀ ਥਾਂ ਚੰਨ-ਚਾਨਣੀ ਦੇ ਅਸਮਾਨੀ ਰੰਗੇ ਦਾਗ਼ਾਂ ਨੇ ਮੱਲ ਲਈ ਸੀ, ਤੇ ਖਿੜਕੀ ਦੇ ਸ਼ੀਸ਼ੇ ਉੱਤੇ ਸੁਨਹਿਰੀ ਅਕਸ ਲਿਸ਼ਕਦੇ ਪਏ ਸਨ।

"ਏਥੇ ਆਉਣੋਂ ਪਹਿਲਾਂ ਤੂੰ ਕਿੱਥੇ ਰਹਿੰਦੀ ਸੀ ?"

ਸਾਰਾ ਸਮਾਂ, ਬਾਜ਼ ਵਾਂਗ ਉਸ ਕਮਰੇ ਦੇ ਆਸੀਂ ਪਾਸੀਂ ਘੁੰਮਦਿਆਂ, ਕਈ ਵੱਖੋ ਵੱਖਰੇ ਸ਼ਹਿਰਾਂ ਦੇ ਨਾਂ ਲਏ ਜਿਵੇਂ ਕਿਤੇ ਚਿਰਾਂ ਦੀਆਂ ਭੁੱਲੀਆਂ ਗੱਲਾਂ ਯਾਦ ਕਰ ਰਹੀ ਹੋਵੇ।

"ਤੂੰ ਏਹੋ ਜਿਹੇ ਕੱਪੜੇ ਕਿੱਥੋਂ ਲਏ ਨੇ ?"

"ਇਹ ਮੈਂ ਆਪੇ ਬਣਾਏ ਨੇ। ਮੈਂ ਸਭ ਕੁੱਝ ਆਪੇ ਕਰਨੀ ਆਂ।"

ਹਰੇਕ ਨਾਲੋਂ ਉਹਦਾ ਏਨਾ ਵੱਖਰਿਆਂ ਹੋਣਾ ਖ਼ੁਸ਼ੀ ਵਾਲੀ ਗੱਲ ਸੀ, ਪਰ ਮੈਨੂੰ ਅਫ਼ਸੋਸ ਸੀ ਕਿ ਉਹ ਏਨਾਂ ਥੋੜਾ ਬੋਲਦੀ ਸੀ। ਜੇ ਮੈਂ ਉਹਨੂੰ ਸੁਆਲ ਨਾ ਪੁੱਛਦਾ, ਉਹ ਕੁੱਝ ਨਹੀਂ ਸੀ ਬੋਲਦੀ।

ਇੱਕ ਵਾਰ ਮੁੜ ਮੇਰੇ ਕੋਲ ਉਹ ਪਲੰਘ ਉੱਤੇ ਬਹਿ ਗਈ, ਤੇ ਅਸੀਂ ਉਦੋਂ ਤੱਕ

ਓਥੇ ਇੱਕ ਦੂਜੇ ਨੂੰ ਘੁਟੀ ਬਿਨਾਂ ਬੋਲਿਆਂ ਬੈਠੇ ਰਹੇ, ਜਦੋਂ ਤਾਈਂ ਨਾਨਾ ਤੇ ਨਾਨੀ ਘਰ ਨਾ ਪਰਤੇ। ਉਨ੍ਹਾਂ ਦੇ ਪਿੰਡਿਆਂ ਵਿੱਚੋਂ ਮੋਮਬੱਤੀ ਤੇ ਲੋਬਾਨ ਦੀ ਖ਼ੁਸ਼ਬੋ ਪਈ ਆਉਂਦੀ ਸੀ। ਉਹ ਬੜੇ ਗੰਭੀਰ ਤੇ ਸਾਊ ਦਿਸ ਰਹੇ ਸਨ।

ਰੋਟੀ ਵੇਲੇ ਵੀ ਗੰਭੀਰਤਾ ਤੇ ਚੁੱਪ ਛਾਈ ਰਹੀ। ਅਸੀਂ ਬੜਾ ਥੋੜ੍ਹਾ ਤੇ ਸੰਭਲ ਕੇ ਬੋਲੇ, ਜਿਵੇਂ ਕਿਤੇ ਕਿਸੇ ਦੇ ਕੱਚੀ ਨੀਂਦੋਂ ਜਾਗਣੋਂ ਡਰਦੇ ਹੋਈਏ।

ਛੇਤੀ ਈ ਮਾਂ ਨੇ ਪੂਰੇ ਧਿਆਨ ਨਾਲ਼ ਮੇਰੀ ਦੁਨਿਆਵੀ ਵਿੱਦਿਆ ਸ਼ੁਰੂ ਕਰ ਦਿੱਤੀ। ਉਸ ਮੈਨੂੰ ਕੁੱਝ ਕਿਤਾਬਾਂ ਖ਼ਰੀਦ ਕੇ ਦਿੱਤੀਆਂ ਜਿਨ੍ਹਾਂ ਵਿੱਚੋਂ ਇੱਕ ਦਾ ਨਾਂ "ਰੂਸੀ ਕਾਇਦਾ" ਸੀ। ਪਰ ਪਹਿਲਾਂ ਪਹਿਲਾਂ ਮਾਂ ਨੇ ਮੈਨੂੰ ਕਵਿਤਾ ਜ਼ੁਬਾਨੀ ਯਾਦ ਕਰਾਈ, ਤੇ ਇਹ ਇੱਕ ਦੂਜੇ ਲਈ ਦੁਖਦਾਈ ਬਣਨ ਦਾ ਮੁੱਢ ਬੱਝ ਗਿਆ।

ਜਿਹੜੀ ਪਹਿਲੀ ਕਵਿਤਾ ਮੈਨੂੰ ਸਿੱਖਣੀ ਪਈ ਉਹ ਇਹ ਸੀ:

ਇੱਕ ਸੜਕ ਅਮੁੱਕ, ਇੱਕ ਸੜਕ ਵਲ ਖਾਂਦੀ,
ਇੱਕ ਸੜਕ ਖੇਤਾਂ ਤੇ ਮਨੁੱਖ-ਵਸੇਬਿਆਂ ਤੋਂ ਪਾਰ ਏ ਜਾਂਦੀ,
ਨਾ ਇਹ ਰਾਹ ਕਿਸੇ ਕਹੀ ਬੇਲਚੇ ਹੈ ਬਣਾਇਆ,
ਪਰ ਹੈ ਅਣਗਿਣਤ ਪੌੜਾਂ ਦਾ ਤੱਲ ਜਮਾਇਆ।

ਪਰ ਜਦੋਂ ਮੈਂ ਕਵਿਤਾ ਬੋਲਦਾ ਤਾਂ ਹਮੇਸ਼ਾਂ "ਵਲ-ਖਾਂਦੀ" ਦੀ ਥਾਂ "ਖਲ ਖਾਂਦੀ", ਕਹਿ ਜਾਂਦਾ ਸਾਂ।

"ਪਰ ਰਤਾ ਸੋਚ ਤਾਂ ਸਹੀ," ਮੇਰੀ ਮਾਂ ਨੇ ਇਤਰਾਜ਼ ਕੀਤਾ, "ਸੜਕ ਖਲ ਕਿਵੇਂ ਖਾ ਸਕਦੀ ਏ ਮੂਰਖਾ ? ਤੈਨੂੰ 'ਵਲ-ਖਾਂਦੀ' ਆਖਣਾ ਚਾਹੀਦੈ।"

ਮੈਂ ਗੱਲ ਤੇ ਸਮਝਦਾ ਸਾਂ, ਪਰ ਤਦ ਵੀ ਮੈਂ ਆਪਣੀ ਹੀ ਘਬਰਾਹਟ ਵਿੱਚ "ਖਲ-ਖਾਂਦੀ" ਕਹਿ ਜਾਂਦਾ ਸਾਂ।

ਮਾਂ ਗ਼ੁੱਸੇ ਹੋਈ ਤੇ ਆਖਣ ਲੱਗੀ ਕਿ ਮੈਂ ਹਠੀ ਤੇ ਮੂਰਖ਼ ਸਾਂ। ਅਜਿਹਾ ਦੂਸ਼ਣ ਸੁਣਨਾ ਬੜੀ ਕੌੜੀ ਗੱਲ ਸੀ ਤੇ ਮੈਂ ਉਹ ਚੰਦਰੀਆਂ ਸਤਰਾਂ ਯਾਦ ਕਰਨ ਲਈ ਬਥੇਰਾ ਯਤਨ ਕੀਤਾ। ਚਿਤ ਵਿੱਚ ਮੈਂ ਉਨ੍ਹਾਂ ਨੂੰ ਬਿਨਾਂ ਗਲਤੀਓਂ ਦੁਹਰਾ ਲੈਂਦਾ ਸਾਂ, ਪਰ ਜਦੋਂ ਉੱਚੀ ਬੈਠ ਕੇ ਕਹਿੰਦਾ ਤਾਂ ਕਈ ਤਰ੍ਹਾਂ ਸ਼ਬਦਾਂ ਦੇ ਘੋਲ-ਮਸੋਲਾ ਕਰ ਜਾਂਦਾ। ਮੈਨੂੰ ਇਨ੍ਹਾਂ ਛਲਾਵੇ ਸ਼ਬਦਾਂ ਤੋਂ ਘਿਰਨਾ ਹੋਣ ਲੱਗ ਪਈ, ਤੇ ਮੈਂ ਅਨੁਪ੍ਰਾਸ ਨਾਲ਼ ਸ਼ਬਦਾਂ ਦੀ ਪੂਰੀ ਲੜੀ ਸੋਚਦਿਆਂ, ਜਿਹੜੇ ਜਿੰਨੇ ਘੱਟ ਅਰਥ ਦਿੰਦੇ ਸਨ ਓਨੀਂ ਵੱਧ ਖ਼ੁਸ਼ੀ ਦਿੰਦੇ ਸਨ, ਖਾਸ ਕਰ ਕੇ ਉਨ੍ਹਾਂ ਨੂੰ ਤੋੜਨ-ਮਰੋੜਣ ਲੱਗ ਪਿਆ।

ਪਰ ਇਹ ਦਿਲ-ਪਰਚਾਵਾ ਮੈਨੂੰ ਮਹਿੰਗਾ ਪਿਆ: ਇੱਕ ਦਿਨ ਸਬਕ ਦੇ ਅਖ਼ੀਰ 'ਤੇ ਮਾਂ ਨੇ ਮੈਨੂੰ ਕਵਿਤਾ ਸੁਣਾਨ ਲਈ ਆਖਿਆ ਤੇ ਮੈਂ ਸੁਰਤ-ਸਿਰ ਹੋਣ ਦੇ ਬਾਵਜੂਦ ਵੀ ਬਰੜਾਣ ਲੱਗ ਪਿਆ:

ਇੱਕ ਸੜਕ ਅਮੁੱਕ ਇੱਕ ਸੜਕ ਵਲ ਖਾਂਦੀ
ਮੁੱਢ ਨਾ ਜਿਸ ਦਾ ਕੋਈ।

ਜੋ ਕੁੱਝ ਬੀਤਣ ਲੱਗਾ ਸੀ ਉਹਦੀ ਸਮਝ ਮੈਨੂੰ ਵੇਲਾ ਲੰਘੇ ਤੋਂ ਈ ਪਈ।

ਮੇਰੀ ਮਾਂ ਮੇਜ਼ ਉੱਤੇ ਹੱਥ ਰੱਖ ਕੇ ਉੱਠੀ ਤੇ ਹਰੇਕ ਸ਼ਬਦ ਵੱਖੋ-ਵੱਖਰਾ ਉਚਾਰਦਿਆਂ ਮੈਨੂੰ ਪੁੱਛਣ ਲੱਗੀ:

"ਤੂੰ ਇਹ ਕਿੱਥੋਂ ਸਿੱਖੀ ਏ ?"

"ਮੈਨੂੰ ਪਤਾ ਨਹੀਂ," ਮੈਂ ਸਿਰੋਂ ਪੈਰਾਂ ਤਾਈਂ ਕੰਬਦਿਆਂ ਜੁਆਬ ਦਿੱਤਾ।

"ਤੈਨੂੰ ਪਤਾ ਏ! ਦੱਸ!"

"ਬੱਸ ਉਂਜ ਈ!"

"ਉਂਜ ਕਿਵੇਂ ?"

"ਮਖ਼ੌਲ ਵਜੋਂ।"

"ਖੂੰਜੇ ਜਾ ਖਲੋ!"

"ਕਾਹਤੋਂ ?"

"ਖੂੰਜੇ ਚਲਾ ਜਾ!" ਉਸ ਧਮਕਾਂਦਿਆਂ ਦੁਹਰਾਇਆ।

"ਕਿਹੜੇ ਖੂੰਜੇ ?"

ਬਿਨਾਂ ਜੁਆਬ ਦਿੱਤਿਆਂ ਉਸ ਮੇਰੇ ਵੱਲ ਇੰਜ ਤੱਕਿਆ ਕਿ ਮੈਂ ਸੁੰਨ ਹੋ ਗਿਆ ਤੇ ਮੈਨੂੰ ਸਮਝ ਨਾ ਪਈ ਕਿ ਮੈਂ ਕੀ ਕਰਨਾ ਸੀ ਜਾਂ ਉਹ ਮੈਨੂੰ ਕੀ ਕਰਨ ਲਈ ਆਖਦੀ ਸੀ। ਮੂਰਤੀਆਂ ਵਾਲੇ ਖੂੰਜੇ ਵਿੱਚ ਇੱਕ ਗੋਲ ਮੇਜ਼ ਪਿਆ ਸੀ ਜਿਸ ਉੱਤੇ ਸੁਹਾਣੀ ਖ਼ੁਸ਼ਬੋ ਵਾਲੇ ਸੁੱਕੇ ਫੁੱਲਾਂ ਤੇ ਘਾਹ ਨਾਲ਼ ਭਰਿਆ ਫੁਲਦਾਨ ਪਿਆ ਸੀ। ਇੱਕ ਖੂੰਜੇ ਨਮਦੇ ਨਾਲ਼ ਕੱਜਿਆ ਟਰੰਕ ਪਿਆ ਸੀ। ਤੀਜਾ ਖੂੰਜਾ ਮੰਜੇ ਨਾਲ਼ ਰੁਕਿਆ ਹੋਇਆ ਸੀ, ਤੇ ਚੌਥੇ ਵਿੱਚ ਬੂਹਾ ਸੀ।

"ਮੈਨੂੰ ਨਹੀਂ ਪਤਾ ਤੂੰ ਕੀ ਆਖਦੀ ਏਂ," ਮੈਂ ਗੱਲ ਸਮਝਣ ਦੇ ਨਿਰਾਸ ਜਿਹੇ ਯਤਨ ਨਾਲ਼ ਆਖਿਆ।

ਉਹ ਚੁੱਪ ਚੁੱਪ ਕੀਤਿਆਂ ਆਪਣੀਆਂ ਸਿਹਲੀਆਂ ਅਤੇ ਗੱਲ੍ਹ ਨੂੰ ਰਗੜਦਿਆਂ ਕੁਰਸੀ ਉੱਤੇ ਢਹਿ ਪਈ।

"ਤੈਨੂੰ ਨਾਨੇ ਕਦੇ ਖੂੰਜੇ ਖੜਾ ਨਹੀਂ ਕੀਤਾ ?"

"ਕਦੋਂ ?"

"ਕਦੇ," ਉਸ ਅੱਚਵੀ ਨਾਲ਼ ਮੇਜ਼ ਨੂੰ ਦੋ ਵਾਰ ਠਕੋਰਦਿਆਂ ਆਖਿਆ।

"ਨਾ, ਮੈਨੂੰ ਯਾਦ ਨਹੀਂ।"

"ਤੈਨੂੰ ਇਹ ਪਤਾ ਨਹੀਂ ਕਿ ਖੂੰਜੇ ਖਲੋਣਾ ਸਜ਼ਾ ਹੁੰਦੀ ਏ ?"

"ਨਾ! ਇਹ ਸਜ਼ਾ ਕਿੰਜ ਹੋਈ ?"

"ਮੇਰਿਆ ਸੋਹਣਿਆਂ।" ਉਸ ਹਉਕਾ ਭਰ ਕੇ ਆਖਿਆ। "ਅੱਛਾ ਉਰੇ ਆ।"

"ਤੂੰ ਮੈਨੂੰ ਵਢੂੰ-ਖਾਊਂ ਕਿਉਂ ਕਰਨੀ ਏਂ ?" ਮੈਂ ਕੋਲ ਆਉਂਦਿਆਂ ਕਿਹਾ।

"ਤੂੰ ਕਵਿਤਾ ਨੂੰ ਰਲਾਣ-ਮਿਲਾਣ ਵਿੱਚ ਏਨਾ ਖ਼ਾਸ ਧਿਆਨ ਕਿਉਂ ਰੱਖਦੈਂ ?"

ਮੈਂ ਆਪਣੀ ਵੱਧ ਤੋਂ ਵੱਧ ਸੂਝ ਨਾਲ਼ ਦੱਸਿਆ ਕਿ ਜਦੋਂ ਮੈਂ ਅੱਖਾਂ ਬੰਦ ਕੀਤੀਆਂ

ਸਨ, ਕਵਿਤਾ ਜਿਵੇਂ ਲਿਖੀ ਹੋਈ ਸੀ ਓਵੇਂ ਮੈਨੂੰ ਯਾਦ ਸੀ, ਪਰ ਜਦੋਂ ਮੈਂ ਇਹ ਉੱਚੀ ਪੜ੍ਹੀ, ਹੋਰ ਸ਼ਬਦ ਮੂੰਹੋਂ ਨਿੱਕਲ ਗਏ।

"ਬਣ ਰਿਹਾ ਏਂ, ਕਿਉਂ ?"

ਮੈਂ ਸਹੁੰ ਖਾ ਕੇ ਕਿਹਾ, "ਨਹੀਂ", ਪਰ ਮੈਂ ਛੇਤੀ ਈ ਹੈਰਾਨ ਹੋਣ ਲੱਗ ਪਿਆ ਕਿ ਮੈਂ ਬਣਿਆ ਸਾਂ ਜਾਂ ਨਹੀਂ। ਚਾਣਚੱਕ ਮੈਂ ਕਵਿਤਾ ਪੜ੍ਹਨ ਲੱਗਾ ਤੇ ਬਿਨਾਂ ਭੁੱਲੇ, ਮੈਂ ਹੈਰਾਨ ਰਹਿ ਗਿਆ ਮੈਂ ਬੌਂਦਲ ਜਿਹਾ ਗਿਆ।

ਮੈਂ ਆਪਣਾ ਚਿਹਰਾ ਸੰਗ ਨਾਲ਼ ਸੂਹਾ ਹੁੰਦਾ ਤੇ ਕੰਨ ਸੜਦੇ ਮਹਿਸੂਸ ਕੀਤੇ। ਮੈਂ ਓਥੇ ਆਪਣੀ ਮਾਂ ਸਾਹਮਣੇ ਸ਼ਰਮ ਨਾਲ਼ ਪਾਣੀ ਪਾਣੀ ਹੋਇਆ ਖਲੋਤਾ ਸਾਂ, ਤੇ ਆਪਣੇ ਹੰਝੂਆਂ ਵਿੱਚੋਂ ਦੀ ਮੈਂ ਉਹਦਾ ਨਿਰਾਸ਼ਾ ਨਾਲ਼ ਬੁਝਦਾ ਚਿਹਰਾ, ਉਹਦੇ ਘੁੱਟੇ ਬੁੱਲ੍ਹ, ਉਹਦੇ ਭਰਵੱਟੇ ਨੀਵੇਂ ਹੋਏ, ਵੇਖ ਸਕਦਾ ਸਾਂ।

"ਇਹਦਾ ਕੀ ਮਤਲਬ ਏ ?" ਉਸ ਓਪਰੀ ਆਵਾਜ਼ ਵਿੱਚ ਪੁੱਛਿਆ। "ਤਾਂ ਤੇ ਤੂੰ ਠੀਕ ਈ ਬਣਦਾ ਪਿਆ ਸੈਂ!"

"ਮੈਨੂੰ ਪਤਾ ਨਹੀਂ। ਮੇਰੀ ਇੰਜ ਕਰਨ ਦੀ ਚਾਹ ਕੋਈ ਨਹੀਂ ਸੀ......"

"ਤੇਰੇ ਨਾਲ਼ ਨਹੀਂ ਮਿਚਿਆ ਜਾਂਦਾ," ਉਸ ਸਿਰ ਨਿਵਾਂਦਿਆਂ ਆਖਿਆ। "ਚਲਾ ਜਾ ਪਰ੍ਹੇ।"

ਉਹ ਮੈਨੂੰ ਹੋਰ ਵਧੇਰੇ ਤੋਂ ਵਧੇਰੀਆਂ ਕਵਿਤਾਵਾਂ ਪੜ੍ਹਨ ਲਈ ਦੇਣ ਲੱਗ ਪਈ, ਪਰ ਮੇਰਾ ਮਨ ਉਨ੍ਹਾਂ ਨੂੰ ਖ਼ਿਆਲਣੋਂ ਮੁਨਕਰ ਹੋ ਗਿਆ। ਇਨ੍ਹਾਂ ਤਾਲ-ਬੱਧ ਸਤਰਾਂ ਦੀ ਤੋੜ-ਭੰਨ ਕਰਨ ਤੇ ਇਨ੍ਹਾਂ ਵਿੱਚ ਵੱਖਰੇ ਸ਼ਬਦ ਜੋੜਨ ਦੀ ਇੱਛਾ ਮੇਰੇ ਅੰਦਰ ਵਧੇਰੇ ਭਾਰੂ ਹੋ ਗਈ। ਇੰਜ ਕਰਨ ਵਿੱਚ ਕੋਈ ਔਖ ਨਹੀਂ ਸੀ ਹੁੰਦੀ — ਮੇਰੇ ਮਨ ਵਿੱਚ ਅਸੁਖਾਵੇਂ ਸ਼ਬਦ, ਅਸਲੀ ਸ਼ਬਦਾਂ ਦੀ ਥਾਂ ਮਲਣ ਲਈ, ਨਦੀ ਵਾਂਗ ਤੁਰੇ ਆਉਂਦੇ। ਮੈਂ ਚਾਹੇ ਕਿੰਨੀ ਵੀ ਵਧੇਰੇ ਕੋਸ਼ਿਸ਼ ਕਰਦਾ, ਅਕਸਰ ਪੂਰੀਆਂ ਪੂਰੀਆਂ ਸਤਰਾਂ ਮੇਰੀ ਯਾਦਾਸ਼ਤ ਦੇ ਕਾਬੂ ਨਾ ਆਉਂਦੀਆਂ। ਮੈਨੂੰ ਜਾਪਦਾ ਏ ਪ੍ਰਿੰਸ ਵੀਯਾਜ਼ੀਮਸਕੀ ਦੀ ਇੱਕ ਸੋਗੀ ਕਵਿਤਾ ਨੇ ਮੇਰੇ ਲਈ ਖ਼ਾਸ ਈ ਮੁਸ਼ਕਲ ਬਣਾ ਦਿੱਤੀ ਸੀ।

ਤੜਕਸਾਰ ਤੋਂ ਆਥਣ ਤਾਈਂ,
ਵਿਧਵਾ ਤੀਵੀਆਂ, ਬਾਲ-ਯਤੀਮ ਤੇ ਬੁੱਢੇ-ਠੇਰੇ
ਖਿੜਕੀਆਂ ਕੋਲ ਖਲੋਤੇ ਮੰਗਣ ਟੁੱਕਰ-ਟੇਰੇ।

ਮੈਂ ਹਮੇਸ਼ ਤੀਜੀ ਸਤਰ ਛੱਡ ਜਾਂਦਾ ਸਾਂ:

ਰੰਵਾਣੀਆਂ ਆਵਾਜ਼ਾਂ ਵਿੱਚ ਆਪਣੇ ਹੱਥ ਪਸਾਰੀਂ।

ਖਿਝ ਕੇ ਮੇਰੀ ਮਾਂ ਨੇ ਮੇਰੀ ਯਾਦਾਸ਼ਤ ਦੀ ਖ਼ਰਾਬੀ ਬਾਬਤ ਮੇਰੇ ਨਾਨੇ ਨੂੰ ਦੱਸਿਆ।

"ਇਹ ਤਾਂ ਬੱਸ ਵਿਗੜਿਆ ਹੋਇਐ।" ਉਸ ਗ਼ੁੱਸੇ ਨਾਲ਼ ਕਿਹਾ। "ਯਾਦਾਸ਼ਤ ਨੂੰ ਕੁੱਝ ਨਹੀਂ ਹੋਇਆ ਹੋਇਆ; ਸਾਰੀਆਂ ਪ੍ਰਾਰਥਨਾਵਾਂ ਮੇਰੇ ਨਾਲੋਂ ਚੰਗੇਰੀਆਂ ਜਾਣਦੈ। ਇਹਦੀ ਯਾਦਾਸ਼ਤ ਪੱਥਰ ਵਰਗੀ ਏ — ਇੱਕ ਵਾਰੀ ਕੋਈ ਚੀਜ਼ ਇਹਦੇ ਉੱਤੇ ਉੱਕਰ ਦਿਓ, ਇਹ

ਹਮੇਸ਼ਾਂ ਲਈ ਕਾਇਮ ਰਹਿੰਦੀ ਏ। ਇਹਨੂੰ ਇੱਕ-ਅੱਧਾ ਕੁਟਾਪਾ ਚਾੜ੍ਹਨ ਦੀ ਕੋਸ਼ਿਸ਼ ਕਰ!"

ਮੇਰੀ ਨਾਨੀ ਨੇ ਉਹਦੀ ਰਾਏ ਦੀ ਪੁਸ਼ਟੀ ਕੀਤੀ:

"ਇਹਨੂੰ ਪਰੀ-ਕਹਾਣੀਆਂ ਤੇ ਗੀਤ ਯਾਦ ਨੇ, ਤੇ ਗੀਤ ਕਵਿਤਾ ਵਰਗੇ ਈ ਹੁੰਦੇ ਨੇ।"

ਇਹ ਸਭ ਕੁੱਝ ਸੱਚ ਸੀ, ਤੇ ਮੈਂ ਮਹਿਸੂਸ ਕੀਤਾ ਕਿ ਦੋਸ਼ ਮੇਰਾ ਸੀ, ਪਰ ਜਿਉਂ ਈ ਮੈਂ ਕੋਈ ਕਵਿਤਾ ਯਾਦ ਕਰਨ ਲੱਗਦਾ, ਹੋਰ ਸ਼ਬਦ ਚੂਹ-ਮੱਛੀਆਂ ਦੇ ਗੋਹ੍ਹਾਂ ਵਾਂਗ ਰੀਂਗਦੇ ਆਉਂਦੇ ਤੇ ਹੱਥ ਬੰਨ੍ਹ ਖਲੋ ਜਾਂਦੇ:

ਰਾਤੀਂ ਅਤੇ ਸਵੇਰੇ, ਸਾਡੇ ਦੁਆਰੇ,
ਉਡੀਕਣ, ਅਪਾਹਜ, ਮਾਂ-ਪਿਉ ਵਾਰ੍ਹ,
ਕਰਨ ਉਡੀਕ ਤੇ ਚਾਂਗਰਾਂ ਮਾਰਨ ਤੇ ਮੰਗਦੇ ਟੁੱਕਰ,
ਫੇਰ ਲੈ ਇਹਨੂੰ ਜਾਂਦੇ ਨੇ ਵਲ ਪੀਤਰੋਵਨਾ ਦੇ ਛੱਪਰ,
ਵੇਚ ਦਿੰਦੇ ਉਹਦੀਆਂ ਗਊਆਂ ਲਈ ਤੇ ਮਗਰੋਂ,
ਪਸ਼ੂਆਂ ਵਾਂਗ ਪਾਈ ਵਿੱਚ ਮਾਰਨ ਲੇਟਾਂ, ਪੀ ਕੇ ਦਾਰੂ ਢੇਰ।

ਰਾਤੀਂ ਜਦੋਂ ਮੈਂ ਆਪਣੀ ਨਾਨੀ ਦੇ ਲਾਗੇ ਪਿਆ ਹੁੰਦਾ ਸਾਂ, ਮੈਂ ਉਹਨੂੰ ਕਿਤਾਬਾਂ ਵਿੱਚੋਂ ਯਾਦ ਕੀਤਾ ਤੇ ਆਪੇ ਘੜਿਆ ਸਭ ਸੁਣਾ ਦਿੰਦਾ। ਕਦੇ ਕਦੇ ਉਹ ਹੱਸ ਪੈਂਦੀ, ਪਰ ਬਹੁਤਾ ਉਹ ਮੇਰੇ ਉੱਤੇ ਇਤਰਾਜ਼ ਕਰਦੀ।

"ਰਤਾ ਵੇਖ ਨਾ, ਜੇ ਤੂੰ ਚਾਹੇਂ ਤਾਂ ਤੂੰ ਕੀ ਕੁੱਝ ਕਰ ਸਕਦੈਂ! ਪਰ ਤੈਨੂੰ ਮੰਗਤਿਆਂ ਦਾ ਮਖ਼ੌਲ ਬਿਲਕੁਲ ਨਹੀਂ ਉਡਾਣਾ ਚਾਹੀਦਾ। ਈਸਾ ਮੰਗਤਾ ਸੀ, ਤੇ ਏਵੇਂ ਹੋਰ ਸਾਰੇ ਮੰਗਤੇ ਸਨ।"

ਮੈਂ ਬੁੜਬੁੜਾਉਂਦਾ:

ਨਫ਼ਰਤ ਮੈਂ ਖਾਨਾਂ ਮੰਗਤਿਆਂ ਤੋਂ,
ਤੇ ਨਾਲ਼ੇ ਨਾਨੇ ਤੋਂ ਵੀ,
ਸੋ ਰੱਬਾ ਮੇਰੀ ਕਰ ਮਦਦ ਇਸ ਕੋਲੋਂ।
ਮੈਂ ਭਲਾ ਕਰ ਸਕਦਾ ਕੀ
ਬਚਣ ਲਈ ਆਪਣੀ ਕਿਸਮਤ ਤੋਂ
ਤੇ ਨਾਨੇ ਦੇ ਡੰਡੇ ਕੋਲੋਂ?

"ਹੈ ਹੈ ਤੇਰੀ ਜੀਭ ਸੜ ਜਾਏ ਕੜਮਿਆਂ ਮੁੰਡਿਆ!" ਨਾਨੀ ਨੇ ਆਖਿਆ। "ਜੇ ਤੇਰਾ ਨਾਨਾ ਇਹ ਸੁਣ ਲਏ ਤਾਂ ਕੀ ਬਣੇ?"

"ਸੁਣ ਲੈਣ ਦੇ!"

"ਅੰਤ ਤੂੰ ਹਰ ਵੇਲੇ ਆਪਣੀ ਮਾਂ ਨੂੰ ਕਿਉਂ ਸਤਾਂਦਾ ਰਹਿਨਾਂ ਏਂ। ਉਹ ਤਾਂ ਅੱਗੇ ਈ ਡਾਢੀ ਦੁਖੀ ਏ। ਫੱਟਾਂ 'ਤੇ ਲੂਣ ਨਾ ਛਿੜਕਿਆ ਕਰ।" ਨਾਨੀ ਨਰਮੀ ਨਾਲ਼ ਸਮਝਾਉਂਦੀ।

"ਦੁਖੀ ਕਿਉਂ ਏ ਉਹ?"

"ਆਪਣੀ ਜ਼ੁਬਾਨ ਵੱਸ ਵਿੱਚ ਰੱਖ! ਅਜਿਹੀਆਂ ਦੇ ਅੰਤਰਿਆਂ ਤਾਈਂ ਤੈਨੂੰ ਕੀ ਪਈ?"

"ਮੈਨੂੰ ਪਤੈ ਇਹ ਨਾਨਾ ਈ ਏਂ ਜਿਹੜਾ...."

"ਮੈਂ ਕਹਿੰਨੀ ਆਂ ਆਪਣੀ ਜ਼ੁਬਾਨ ਵੱਸ 'ਚ ਰੱਖ!"

ਮੈਂ ਉਦਾਸ ਹੋ ਗਿਆ, ਪਰ ਕਿਸੇ ਕਾਰਨ ਮੈਂ ਸਚਾਈ ਲੁਕਾਣਾ ਚਾਹੁੰਦਾ ਸਾਂ। ਤੇ ਇਸ ਕਰਕੇ ਮੈਂ ਦਲੇਰ ਤੇ ਅਖੜਖਾਂਦ ਹੋ ਗਿਆ। ਮੇਰੀ ਮਾਂ ਦੇ ਸਬਕ ਵਧੇਰੇ ਤੇ ਔਖੇਰੇ ਹੁੰਦੇ ਗਏ। ਮੈਨੂੰ ਹਿਸਾਬ ਵਿੱਚ ਕੋਈ ਮੁਸ਼ਕਲ ਨਹੀਂ ਸੀ ਪੈਂਦੀ, ਪਰ ਵਿਆਕ੍ਰਣ ਬਾਰੇ ਕੁੱਝ ਲਿਖਣਾ ਜਾਂ ਸਮਝਣਾ ਮੇਰੇ ਵੱਸ ਦੀ ਗੱਲ ਨਹੀਂ ਸੀ। ਜਿਹੜੀ ਗੱਲ ਮੈਨੂੰ ਸਭ ਨਾਲੋਂ ਵੱਧ ਸਤਾਉਂਦੀ, ਉਹ ਇਹ ਸੀ ਕਿ ਮੇਰੀ ਮਾਂ ਅਜਿਹੀ ਬੁਰੀ ਹਾਲਤ ਵਿੱਚ ਮੇਰੇ ਨਾਨੇ ਦੇ ਘਰ ਰਹਿ ਰਹੀ ਸੀ। ਉਹ ਹਰੇਕ ਸ਼ੈ ਵੱਲ ਓਪਰੀਆਂ ਨਜ਼ਰਾਂ ਨਾਲ਼ ਵੇਖਦੀ ਤੇ ਖਿੜਕੀ ਵਿੱਚ ਘੰਟਿਆਂ ਬੱਧੀ ਬੈਠੀ ਮੁਰਝਾਈ ਜਾਂਦੀ ਜਾਪਦੀ, ਬਾਗ਼ ਵੱਲ ਇੱਕ-ਟਕ ਝਕਦੀ, ਚੜ੍ਹੇ-ਦਿਨ ਵਧੇਰੇ ਉਦਾਸ ਹੁੰਦੀ ਜਾਂਦੀ ਸੀ। ਆਈ ਆਈ ਉਹ ਕੁੱਝ ਕੁ ਦਿਨ ਛੋਹਲੀ ਤੇ ਖ਼ੁਸ਼ ਰਹੀ, ਪਰ ਹੁਣ ਉਹਦੀਆਂ ਅੱਖਾਂ ਹੇਠਾਂ ਕਾਲੇ ਘੇਰੇ ਬਣ ਗਏ ਸਨ ਤੇ ਉਹਨੇ ਆਪਣੇ ਸ਼ਿੰਗਾਰ ਦਾ ਧਿਆਨ ਹੀ ਛੱਡ ਦਿੱਤਾ ਸੀ, ਸਾਰਾ ਦਿਨ ਖੁੱਲ੍ਹੇ-ਗਲਮੇ, ਵੱਟਾਂ ਵਾਲਾ ਬਲਾਊਜ਼ ਪਾਈ, ਤੇ ਅਣਵਾਹੇ ਵਾਲ ਲਈ ਫਿਰਦੀ ਰਹਿੰਦੀ। ਉਹਨੂੰ ਏਨੀ ਰੁਲੀ-ਖੁਲੀ ਵੇਖਣਾ ਮੈਨੂੰ ਦੁਖੀ ਕਰਦਾ ਸੀ — ਉਹਨੂੰ ਹਮੇਸ਼ਾਂ ਨਿੱਖਰੀ ਤੇ ਸਾਫ਼-ਸੁਥਰੀ ਤੇ ਸੋਹਣੀ ਬਣ ਕੇ ਰਹਿਣਾ ਚਾਹੀਦਾ ਸੀ, ਦੁਨੀਆਂ ਵਿੱਚ ਸਭ ਤੋਂ ਸੋਹਣੀ।

ਸਾਡੇ ਸਬਕਾਂ ਵੇਲੇ ਉਹ ਮੇਰੇ ਉੱਤੋਂ ਦੀ ਕੰਧ ਵੱਲ ਜਾਂ ਖਿੜਕੀ ਵਿੱਚੋਂ ਦੀ ਨਜ਼ਰ ਗੱਡ ਕੇ ਝਾਕਦੀ, ਸਿਥਲ ਆਵਾਜ਼ ਵਿੱਚ ਆਪਣੇ ਸੁਆਲ ਪੁੱਛਦੀ ਤੇ ਉਨ੍ਹਾਂ ਦੀ ਜੁਆਬ ਸੁਣਨੇ ਵਿਸਰ ਜਾਂਦੀ। ਉਹ ਬੜੀ ਖਿਝੂ ਹੋ ਗਈ ਸੀ ਤੇ ਅਕਸਰ ਮੈਨੂੰ ਵੱਢੂੰ-ਖਾਊਂ ਕਰਦੀ ਰਹਿੰਦੀ। ਇਹ ਗੱਲ ਵੀ ਮੈਨੂੰ ਦੁਖੀ ਕਰਦੀ ਸੀ: ਮਾਂ ਨੂੰ, ਪਰੀ-ਕਹਾਣੀਆਂ ਵਿਚਲੀਆਂ ਮਾਵਾਂ ਵਾਂਗ, ਹੋਰ ਲੋਕਾਂ ਨਾਲੋਂ ਵਧੇਰੇ ਨਿਆਈਂ ਹੋਣਾ ਚਾਹੀਦਾ ਸੀ।

ਇੱਕ ਦਿਨ ਮੈਂ ਉਹਨੂੰ ਪੁੱਛਿਆ:

"ਤੂੰ ਸਾਡੇ ਕੋਲ ਰਹਿ ਕੇ ਖ਼ੁਸ਼ ਨਹੀਂ?"

"ਆਪਣੇ ਕੰਮ ਵੱਲ ਧਿਆਨ ਰੱਖ।" ਉਸ ਤੇਜ਼ੀ ਨਾਲ਼ ਜੁਆਬ ਦਿੱਤਾ।

ਮੈਂ ਇਹ ਵੀ ਜਾਚਿਆ ਕਿ ਮੇਰਾ ਨਾਨਾ ਕੋਈ ਅਜਿਹੀ ਗੱਲ ਕਰਨ ਦੀਆਂ ਤਿਆਰੀਆਂ ਕਰ ਰਿਹਾ ਸੀ ਜਿਸ ਤੋਂ ਮੇਰੀ ਨਾਨੀ ਤੇ ਮੇਰੀ ਮਾਂ ਡਰਦੀਆਂ ਸਨ। ਅਕਸਰ ਉਹ ਮੇਰੀ ਮਾਂ ਸਣੇ ਆਪਣੇ ਕਮਰੇ ਅੰਦਰ ਵੜ ਕੇ ਕੁੰਡੀ ਮਾਰ ਲੈਂਦਾ ਤੇ ਨਿਕਾਨੋਰ ਆਜੜੀ ਦੀ ਵੰਝਲੀ ਵਾਂਗ ਚਿਚਲਾਂਦਾ ਰਹਿੰਦਾ। ਅਜਿਹੇ ਇੱਕ ਮੌਕੇ ਮੇਰੀ ਮਾਂ ਏਡੀ ਉੱਚੀ ਗੱਜੀ ਕਿ ਸਾਰੇ ਘਰ ਵਿੱਚ ਉਹਦਾ ਬੋਲ ਸੁਣਾਈ ਦਿੱਤਾ:

"ਇਹ ਕਦੇ ਨਹੀਂ ਹੋਣਾ, ਕਦੇ ਨਹੀਂ!"

ਉਸ ਬੂਹਾ ਫੜਾਕ ਦੇਣੇ ਬੰਦ ਕੀਤਾ ਤੇ ਮੇਰਾ ਨਾਨਾ ਘੁਰਕਿਆ।

ਇਹ ਆਥਣ ਦਾ ਵੇਲਾ ਸੀ। ਮੇਰੀ ਨਾਨੀ ਰਸੋਈ ਵਿੱਚ ਬੈਠੀ ਨਾਨੇ ਦੀ ਕਮੀਜ਼ ਸਿਉਂਦਿਆਂ ਮੂੰਹ-ਵਿੱਚੇ ਬੁਰੜ ਬੁਰੜ ਕਰੀ ਜਾਂਦੀ ਸੀ। ਜਦੋਂ ਬੂਹਾ ਫੜਾਕ ਦੇਣੇ ਵੱਜਿਆ, ਉਸ ਸੁਣਿਆਂ ਤੇ ਬੋਲੀ:

"ਉਹ ਰੱਬਾ, ਉਹ ਕਿਰਾਏਦਾਰਾਂ ਕੋਲ ਚਲੀ ਗਈ ਏ!"

ਚਾਣਚੱਕ ਮੇਰਾ ਨਾਨਾ ਰਸੋਈ ਅੰਦਰ ਧੁੱਸ ਦੇਈ ਵੜਿਆ ਤੇ ਮੇਰੀ ਨਾਨੀ ਦੇ ਸਿਰ ਵਿੱਚ ਲਫੇੜਾ ਮਾਰਿਆ ਤੇ ਆਪਣੇ ਪੀੜ ਕਰਦੇ ਹੱਥ ਨੂੰ ਪਲੋਸਦਾ ਫੁਕਾਰਿਆ:

"ਤੂੰ ਆਪਣੀ ਜ਼ੁਬਾਨ ਨੂੰ ਲਗਾਮ ਦੇਣਾ ਕਦੋਂ ਸਿੱਖੇਂਗੀ, ਬੁੱਢੀਏ ਕਲਜੋਗਣੇ?"

"ਤੂੰ ਮੂਰਖ਼ ਏਂ," ਮੇਰੀ ਨਾਨੀ ਨੇ ਆਪਣੇ ਵਾਲ ਠੀਕ ਕਰਦਿਆਂ ਠਰ੍ਹੰਮੇ ਨਾਲ਼ ਜੁਆਬ ਦਿੱਤਾ। "ਤੂੰ ਸੋਚਦੈਂ ਬਈ ਮੇਰੀ ਜੀਭ ਬੰਦ ਕਰ ਦਏਂਗਾ? ਇਹ ਪੱਕ ਕਰ ਲੈ ਕਿ ਮੈਨੂੰ ਤੇਰੀ ਚਾਲ-ਬਾਜ਼ੀ ਬਾਬਤ ਜੋ ਵੀ ਪਤਾ ਲੱਗ ਗਿਆ ਮੈਂ ਹਮੇਸ਼ਾਂ ਉਹਨੂੰ ਦੱਸਦੀ ਰਹਾਂਗੀ....."

ਉਹ ਉਹਦੇ ਵੱਲ ਕੁੱਦ ਕੇ ਪਿਆ ਤੇ ਮੁੱਕੀਏਂ-ਮੁੱਕੀਏਂ ਉਹਦਾ ਸਿਰ ਭੰਨਣ ਲੱਗ ਪਿਆ। ਨਾਨੀ ਨੇ ਕੋਈ ਚਾਰਾ-ਜੋਈ ਨਾ ਕੀਤੀ, ਸਗੋਂ ਆਖਦੀ ਰਹੀ:

"ਹੋਰ ਮਾਰ, ਹੋਰ ਕੁੱਟ ਮੈਨੂੰ, ਸ਼ੁਦਾਈਆ! ਹੋਰ ਜ਼ੋਰ ਦੀ, ਹੋਰ ਦੱਬ ਕੇ!"

ਜਿੱਥੇ ਮੈਂ ਬੈਠਾ ਸਾਂ, ਫੱਟੇ ਉੱਤੋਂ, ਸਿਰਹਾਣੇ ਚਾਦਰਾਂ ਤੇ ਬੂਟ ਉਹਦੇ ਉੱਤੇ ਸੁੱਟਣ ਲੱਗ ਪਿਆ, ਪਰ ਆਪਣੇ ਰੋਹ ਵਿੱਚ ਮੇਰੇ ਨਾਨੇ ਨੇ ਇਨ੍ਹਾਂ ਨੂੰ ਨਾ ਖ਼ਿਆਲਿਆ। ਨਾਨੀ ਫ਼ਰਸ਼ ਉੱਤੇ ਡਿੱਗ ਪਈ, ਤੇ ਉਹ ਓਥੇ ਪਈ ਦੇ ਸਿਰ ਵਿੱਚ ਠੁੱਡੇ ਮਾਰਨੋਂ ਓਦੋਂ ਤਾਈਂ ਨਾ ਹਟਿਆ ਜਦੋਂ ਤਾਈਂ ਉਹ ਇੱਕ ਪਾਣੀ ਦੀ ਬਾਲਟੀ ਉਲਟਾ ਕੇ ਲੜਖੜਾਂਦਾ ਆਪ ਨਾ ਡਿੱਗ ਪਿਆ। ਉਹ ਥੁੱਕਦਾ ਤੇ ਫੁਰੜ ਫੁਰੜ ਕਰਦਾ ਉੱਛਲ ਪਿਆ। ਚਾਰ ਚੁਫੇਰੇ ਵਹਿਸ਼ੀ ਝਾਤ ਪਾ ਕੇ ਉਹ ਰਸੋਈ ਵਿੱਚੋਂ ਨੱਸ ਗਿਆ ਤੇ ਉੱਤੇ ਚੁਬਾਰੇ ਵਾਲੇ ਆਪਣੇ ਕਮਰੇ ਵੱਲ ਚਲਾ ਗਿਆ। ਨਾਨੀ ਕਰਾਂਹਦਿਆਂ ਉੱਠ ਖਲੋਤੀ, ਬੈਂਚ ਉੱਤੇ ਬਹਿ ਗਈ ਤੇ ਆਪਣੇ ਉਲਝੇ ਵਾਲ ਸਿੱਧੇ ਕਰਨ ਲੱਗ ਪਈ। ਮੈਂ ਫੱਟੇ ਉੱਤੋਂ ਹੇਠ ਭੱਠੀ ਉੱਤੇ ਛਾਲ ਮਾਰੀ।

"ਇਹ ਸਿਰਹਾਣੇ ਤੇ ਚੀਜ਼ਾਂ 'ਕੱਠੀਆਂ ਕਰ ਕੇ ਮੁੜ ਭੱਠੀ ਉੱਤੇ ਰੱਖ," ਉਸ ਗ਼ੁੱਸੇ ਨਾਲ਼ ਕਿਹਾ। "ਚੰਗਾ ਕਿੱਤਾ ਥਿਆਇਆ ਸਿਰਹਾਣੇ ਸੁੱਟਣ ਦਾ! ਆਪਣੇ ਕੰਮ ਤਾਈਂ ਮਤਲਬ ਰੱਖਣਾ ਸਿੱਖ! ਤੇ ਏਵੇਂ ਉਸ ਬੁੱਢੇ ਸ਼ੈਤਾਨ ਦਾ ਵੀ ਸਿਰ ਹਿੱਲ ਗਿਐ!"

ਚਾਣਚੱਕ ਉਸ ਨਿੱਕੀ ਜਿਹੀ ਕੂਕ ਮਾਰੀ, ਮੱਥਾ ਸੁੰਗੇੜਿਆ ਤੇ ਮੈਨੂੰ ਕੋਲ ਸੱਦਿਆ।

"ਏਥੇ ਵੇਖੀਂ," ਸਿਰ ਨੀਵਾਂ ਕਰਦਿਆਂ ਉਸ ਕਿਹਾ। "ਏਥੇ ਏਨੀ ਪੀੜ ਕਾਹਦੀ ਹੁੰਦੀ ਏ?"

ਮੈਂ ਉਹਦੇ ਵਾਲ ਚੁੱਕੇ ਤੇ ਵੇਖਿਆ ਕਿ ਇੱਕ ਵਾਲਾਂ ਵਾਲੀ ਸੂਈ ਉਹਦੀ ਖੋਪੜੀ ਵਿੱਚ ਖੁਭੀ ਹੋਈ ਸੀ। ਮੈਂ ਇਹਨੂੰ ਖਿੱਚ ਕੇ ਕੱਢ ਦਿੱਤਾ ਤੇ ਇੱਕ ਹੋਰ ਲੱਭੀ। ਮੇਰਾ ਸਾਹ-ਸੱਤ ਈ ਨਿੱਕਲ ਚੱਲਿਆ।

"ਮਾਂ ਨੂੰ ਸੱਦ ਲਵਾਂ," ਮੈਂ ਕਿਹਾ। "ਮੈਨੂੰ ਡਰ ਲੱਗਦੈ।"

"ਕੀ ਆਖਿਐ ਤੂੰ – 'ਮਾਂ ਨੂੰ ਸੱਦਾਂ!' " ਆਪਣੇ ਹੱਥ ਦੇ ਲਚਕਾਰੇ ਨਾਲ਼ ਉਹ

ਕੂਕੀ। "ਰੱਬ ਦਾ ਸ਼ੁਕਰ ਕਰ ਕਿ ਉਸ ਇਹ ਵੇਖਿਆ ਜਾਂ ਸੁਣਿਆਂ ਨਹੀਂ, ਤੂੰ ਉਹਨੂੰ ਬੁਲਾਣ ਦੀ ਗੱਲ ਕਰਦੈਂ! ਦਫ਼ਾ ਹੋ ਏਥੋਂ!"

ਕਸੀਦਾਕਾਰ ਦੀਆਂ ਮਾਹਰ ਉਂਗਲਾਂ ਨਾਲ਼ ਉਹ ਆਪਣੀ ਸੰਘਣੀ ਕਾਲੀ ਅਯਾਲ ਵਿੱਚੋਂ ਖੁਭੀਆਂ ਵਾਲਾਂ ਵਾਲੀਆਂ ਸੂਈਆਂ ਫਰੋਲਣ ਲੱਗ ਪਈ। ਮੈਂ ਆਪਣਾ ਸਾਰਾ ਹੌਂਸਲਾ ਕਰ ਕੇ, ਹੋਰ ਦੋ ਪੁੱਟਣ ਵਿੱਚ ਉਹਦੀ ਸਹਾਇਤਾ ਕੀਤੀ।

"ਪੀੜ ਹੁੰਦੀ ਏ?"

"ਖ਼ਾਸ ਕੋਈ ਨਹੀਂ। ਕੱਲ੍ਹ ਮੈਂ ਪਾਣੀ ਗਰਮ ਕਰਾਂਗੀ ਤੇ ਸਾਰੇ ਜ਼ਖ਼ਮ ਧੋ ਦਿਆਂਗੀ। ਪਰ ਤੂੰ ਆਪਣੀ ਮਾਂ ਨੂੰ ਨਾ ਦੱਸੀਂ ਕਿ ਮੈਨੂੰ ਉਹਨੇ ਕੁੱਟਿਆ ਸੀ, ਗੋਲਿਆ ਕਬੂਤਰਾ," ਉਸ ਮੈਨੂੰ ਨਰਮੀ ਨਾਲ਼ ਪਰਚਾਇਆ। "ਗੱਲ ਇਹ ਵੇ ਕਿ ਉਹ ਇੱਕ ਦੂਜੇ ਨਾਲ਼ ਅੱਗੇ ਬੜੇ ਗ਼ੁੱਸੇ ਹੋਏ ਹੋਏ ਨੇ। ਤੂੰ ਨਹੀਂ ਦੱਸਣਾ, ਦੱਸੇਂਗਾ?"

"ਨਹੀਂ।"

"ਭੁੱਲੀਂ ਨਾ! ਲੈ ਹੁਣ ਆਪਾਂ ਠੀਕ-ਠਾਕ ਹੋ ਜਾਈਏ। ਤੈਨੂੰ ਕੁੱਝ ਮੇਰੇ ਮੂੰਹ ਉੱਤੇ ਦਿਸਦੈ? ਨਹੀਂ? ਬੜਾ ਚੰਗੈ।"

ਉਸ ਫ਼ਰਸ਼ ਸਾਫ਼ ਕੀਤਾ, ਤੇ ਮੈਂ ਆਪਣੇ ਦਿਲ ਦੇ ਧੁਰ ਅੰਦਰੋਂ ਕਿਹਾ:

"ਤੂੰ ਕਿਸੇ ਸੰਤਣੀ ਵਰਗੀ ਏਂ — ਉਹ ਤੈਨੂੰ ਕੁੱਟਦੇ ਤੇ ਵੱਢਦੇ ਨੇ, ਤੇ ਤੂੰ ਇਹਦਾ ਖ਼ਿਆਲ ਈ ਨਹੀਂ ਕਰਦੀ।"

"ਇਹ ਕੀ ਮੂਰਖ਼ਤੈ! ਸੰਤਣੀ! ਇਹ ਚੰਗਾ ਟਿਕਾਣਾ ਲੱਭਾ ਏ ਤੂੰ ਸੰਤਣੀ ਲੱਭਣ ਲਈ!"

ਉਹ ਸਾਰਾ ਸਮਾਂ ਆਸੀਂ ਪਾਸੀਂ ਘਿਸਰਦੀ ਫਿਰਦੀ ਬੁਰੜਾਂਦੀ ਰਹੀ, ਤੇ ਮੈਂ ਬੂਹੇ ਦੀ ਪੌੜੀ ਉੱਤੇ ਬੈਠਾ ਇਸ ਗੱਲ ਦੀਆਂ ਵਿਉਂਤਾਂ ਬਣਾਉਂਦਾ ਰਿਹਾ ਕਿ ਆਪਣੇ ਨਾਨੇ ਤੋਂ ਉਹਦੇ ਕੀਤੇ ਦਾ ਬਦਲਾ ਕਿਵੇਂ ਲੈ ਸਕਦਾ ਸਾਂ।

ਇਹ ਪਹਿਲਾ ਮੌਕਾ ਸੀ ਕਿ ਉਸ ਮੇਰੇ ਹੁੰਦਿਆਂ ਨਾਨੀ ਨਾਲ਼ ਅਜੇਹਾ ਵਰਤਾ ਕੀਤਾ ਸੀ। ਘੁਸਮੁਸੇ ਵਿੱਚ ਮੈਨੂੰ ਜਾਪਦਾ ਸੀ ਮੈਂ ਉਹਦਾ ਉੱਡਦੇ ਲਾਲ ਵਾਲਾਂ ਵਾਲਾ, ਲਾਲ ਮੂੰਹ ਵੇਖ ਰਿਹਾ ਸਾਂ। ਮੇਰਾ ਦਿਲ ਨਫ਼ਰਤ ਨਾਲ਼ ਸੜ ਰਿਹਾ ਸੀ, ਤੇ ਮੈਨੂੰ ਕੋਈ ਜਚਦਾ ਬਦਲਾ ਸੋਚਣ ਵਿੱਚ ਬੜੀ ਔਖ ਪਈ ਹੁੰਦੀ ਸੀ।

ਦੋ ਦਿਨ ਮਗਰੋਂ ਉਹਦੇ ਕਮਰੇ ਅੰਦਰ ਵੜਦਿਆਂ ਮੈਂ ਉਹਨੂੰ ਫ਼ਰਸ਼ ਉੱਤੇ ਇੱਕ ਸੰਦੂਕ ਦੇ ਸਾਹਮਣੇ ਬੈਠਾ ਕੁੱਝ ਕਾਗ਼ਜ਼ਾਂ ਦੀ ਫਰੋਲਾ-ਫਰਾਲੀ ਕਰਦਿਆਂ ਵੇਖਿਆ। ਉਹਦੇ ਲਾਗਲੀ ਇੱਕ ਕੁਰਸੀ ਉੱਤੇ ਉਹਦੀ ਮਨ-ਭਾਉਂਦੀ, ਸੰਤਾਂ ਵਾਲੀ ਜੰਤਰੀ ਪਈ ਸੀ—ਬਾਰਾਂ ਨਰੋਏ ਭੂਸਲੇ ਕਾਗ਼ਜ਼ਾਂ ਦੀ ਤੇ ਮਹੀਨੇ ਦੇ ਦਿਨਾਂ ਦੇ ਖ਼ਾਨਿਆਂ ਵਿੱਚ ਵੰਡੀ ਹੋਈ, ਜਿਨ੍ਹਾਂ ਵਿੱਚ ਸੰਤਾਂ ਦੀਆਂ ਮੂਰਤਾਂ ਸਨ। ਮੇਰੇ ਨਾਨੇ ਨੇ ਇਸ ਜੰਤਰੀ 'ਤੇ ਚੋਖੇ ਪੈਸੇ ਖ਼ਰਚ ਕੀਤੇ ਸਨ ਤੇ ਉਹ ਮੈਨੂੰ ਇਹ ਸਿਰਫ਼ ਉਨ੍ਹਾਂ ਨਦੀਦ ਮੌਕਿਆਂ ਉੱਤੇ ਵੇਖਣ ਦਿੰਦਾ ਜਦੋਂ ਉਹ ਮੇਰੇ ਨਾਲ਼ ਖ਼ਾਸ ਈ ਖ਼ੁਸ਼ ਹੁੰਦਾ। ਤੇ ਮੈਂ ਹਮੇਸ਼ਾਂ ਖ਼ਾਸ ਭਾਵਕਤਾ ਨਾਲ਼ ਇਨ੍ਹਾਂ ਨਿੱਕੀਆਂ ਭੂਸਲੀਆਂ

ਦਿਲ-ਖਿੱਚਵੀਆਂ ਮੂਰਤਾਂ ਨੂੰ ਧਿਆਨਦਾ। ਉਨ੍ਹਾਂ ਵਿੱਚੋਂ ਕੁੱਝ ਕੁ ਦੀਆਂ ਜੀਵਨੀਆਂ ਬਾਰੇ ਮੈਂ ਜਾਣਦਾ ਸਾਂ; ਕਰਿਕ ਤੇ ਯੂਲਿਤਾ, ਸ਼ਹੀਦ-ਵਾਰਵਰਾ, ਪਾਨਟਿਲੀਮੋਨ ਤੇ ਕਿੰਨਿਆਂ ਹੋਰਨਾਂ ਬਾਰੇ। ਮੈਂ ਖ਼ਾਸ ਕਰਕੇ ਵਲੀ ਅਲੈਕਸੀ ਦੀ ਉਦਾਸ ਜ਼ਿੰਦਗੀ ਤੇ ਉਹਦੀ ਬਾਬਤ ਸ਼ਾਨਦਾਰ ਕਵਿਤਾਵਾਂ ਤੋਂ, ਜੋ ਮੇਰੀ ਨਾਨੀ ਡੂੰਘੀ ਭਾਵਨਾ ਨਾਲ਼ ਸੁਣਾਉਂਦੀ ਹੁੰਦੀ, ਬਹੁਤ ਪ੍ਰਭਾਵਿਤ ਹੋਇਆ ਸਾਂ। ਇਨ੍ਹਾਂ ਸੈਆਂ ਸੰਤਾਂ ਵੱਲ ਤੱਕ ਕੇ ਇਸ ਗੱਲ ਦੀ ਖ਼ਾਮੋਸ਼ ਜਿਹੀ ਤਸੱਲੀ ਹੁੰਦੀ ਸੀ ਕਿ ਸ਼ਹੀਦ ਹਮੇਸ਼ਾਂ ਹੁੰਦੇ ਰਹੇ ਹਨ।

ਪਰ ਹੁਣ ਮੈਂ ਇਹ ਜੰਤਰੀ ਕੱਟਣ-ਵੱਢਣ ਦਾ ਇਰਾਦਾ ਕਰ ਲਿਆ ਸੀ, ਤੇ ਜਦੋਂ ਨਾਨਾ ਇੱਕ ਨੀਲਾ ਕਾਗ਼ਜ਼, ਜਿਸ ਉਤੇ ਉਕਾਬਾਂ ਦੀਆਂ ਮੂਰਤਾਂ ਉੱਕਰੀਆਂ ਹੋਈਆਂ ਸਨ, ਲੈ ਕੇ ਖਿੜਕੀ ਕੋਲ ਚਲਾ ਗਿਆ, ਮੈਂ ਝਪਟ ਮਾਰ ਕੇ ਕਈ ਪੱਤਰੇ ਖਿੱਚ ਲਏ ਤੇ ਛੋਹ ਨਾਲ਼ ਹੇਠਾਂ ਨੱਸ ਗਿਆ, ਨਾਨੀ ਦੇ ਮੇਜ਼ ਉੱਤੋਂ ਕੈਂਚੀ ਚੁੱਕੀ, ਭੱਠੀ ਉੱਤੇ ਚੜ੍ਹ ਗਿਆ ਤੇ ਸੰਤਾਂ ਦੇ ਸਿਰ ਕੱਟਣ ਲੱਗ ਪਿਆ। ਜਦੋਂ ਮੈਂ ਇੱਕ ਪਾਲ ਦੇ ਸਿਰ ਵੱਢ ਸੁੱਟੇ ਤਾਂ ਮੇਰੇ ਦਿਲ ਵਿੱਚ ਉਨ੍ਹਾਂ ਬਾਰੇ ਹਮਦਰਦੀ ਆ ਗਈ, ਏਸ ਲਈ ਮੈਂ ਸਿਰਫ਼ ਉਨ੍ਹਾਂ ਲਕੀਰਾਂ ਉੱਤੋਂ ਕੱਟਣ ਲੱਗ ਪਿਆ ਜਿਹੜੀਆਂ ਕਾਗ਼ਜ਼ ਨੂੰ ਡੱਬਿਆਂ ਵਿੱਚ ਵੰਡਦੀਆਂ ਸਨ। ਮੇਰੇ ਅਗਲੀ ਲਕੀਰ ਕੱਟਣ ਤੋਂ ਪਹਿਲਾਂ ਈ ਮੇਰਾ ਨਾਨਾ ਬੂਹੇ ਦੀ ਪੌੜੀ ਉੱਤੇ ਦਿਸਿਆ।

"ਤੈਨੂੰ ਜੰਤਰਾ ਲਿਆਣ ਦਾ ਆਗਿਆ ਕਿਸ ਦਿੱਤੀ ਸੀ ?" ਉਸ ਪੁੱਛਿਆ।

ਅਚਾਨਕ ਉਹਨੂੰ ਫੱਟੇ ਉੱਤੇ ਖਿੱਲਰੇ ਨਿੱਕੇ ਡੱਬੇ ਦਿਸ ਪਏ। ਉਸ ਝਪਟ ਮਾਰ ਕੇ ਉਨ੍ਹਾਂ ਨੂੰ ਚੁੱਕਿਆ, ਧਿਆਨ ਲਾ ਕੇ ਵੇਖਿਆ, ਹੋਰ ਚੁੱਕਣ ਲਈ ਉਹ ਸੁੱਟ ਦਿੱਤੇ, ਤੇ ਜਦੋਂ ਉਸ ਖ਼ਿਆਲਿਆ ਕਿ ਗੱਲ ਕੀ ਬਣਦੀ ਪਈ ਸੀ ਤਾਂ ਉਹਦਾ ਜੁਬਾੜਾ ਘੁੱਟਿਆ ਗਿਆ, ਉਹਦੀ ਦਾਹੜੀ ਕੰਬਣ ਲੱਗ ਪਈ, ਤੇ ਸਾਹ ਓਸ ਏਡੀ ਜ਼ੋਰ ਦੀ ਲਿਆ ਕਿ ਕਾਗ਼ਜ਼ ਉੱਡਣ ਲੱਗ ਪਏ।

"ਤੂੰ ਇਹ ਕੀਤਾ ਕੀ !" ਅਖ਼ੀਰ ਉਹ ਮੈਨੂੰ ਲੱਤੋਂ ਫੜ ਕੇ ਭੱਠੀਓਂ ਹੇਠ ਵਗਾਹੁੰਦਿਆਂ ਗੱਜਿਆ। ਮੈਂ ਹਵਾ ਵਿੱਚ ਪੁੱਠੀ ਛਾਲ ਖਾ ਗਿਆ, ਪਰ ਮੇਰੀ ਨਾਨੀ ਨੇ ਮੈਨੂੰ ਬੋਚ ਲਿਆ।

"ਮੈਂ ਤੈਨੂੰ ਕੋਹ ਸੁੱਟਾਂਗਾ !" ਮੈਨੂੰ ਤੇ ਮੇਰੀ ਨਾਨੀ ਦੋਹਾਂ ਨੂੰ ਘਸੁੰਨੀ-ਘਸੁੰਨੀ ਕੁੱਟਦਿਆਂ ਉਹ ਚੀਕਿਆ।

ਚਾਣਚੱਕ ਮੇਰੀ ਮਾਂ ਆ ਗਈ ਤੇ ਮੈਨੂੰ ਖੂੰਜੇ ਲਿਜਾ ਕੇ ਮੇਰੇ ਮੂਹਰੇ ਖਲੋ ਗਈ।

"ਇਸ ਮੂਰਖ਼ਤਾ ਤੋਂ ਰੁਕ ਜਾ !" ਨਾਨੇ ਦੇ ਮੁੱਕੇ ਰੋਕਦਿਆਂ ਉਹ ਕੂਕੀ। "ਅਕਲ ਕਰ !"

"ਮੈਨੂੰ ਤਬਾਹ ਕਰ ਦਿੱਤੈ," ਖਿੜਕੀ ਕੋਲ ਪਏ ਬੈਂਚ ਉੱਤੇ ਢਹਿੰਦਿਆਂ ਮੇਰਾ ਨਾਨਾ ਵਿਰਲਾਪਿਆ। "ਤੁਸੀਂ ਸਾਰੇ ਮੇਰੇ ਵਿਰੁੱਧ ਓ – ਸਾਰੇ ਦੇ ਸਾਰੇ !"

"ਅਜੇਹੀ ਛਿੰਞ ਖਿਲਾਰਦਿਆਂ ਤੈਨੂੰ ਸ਼ਰਮ ਆਉਣੀ ਚਾਹੀਦੀ ਏ !" ਮੇਰੀ ਮਾਂ ਦੀ ਧੀਮੀ ਆਵਾਜ਼ ਆਈ।

ਨਾਨਾ, ਆਪਣੀਆਂ ਅੱਖਾਂ ਦੱਬ ਕੇ ਮੀਟੀ ਤੇ ਦਾਹੜੀ ਨੂੰ ਹਾਸੋ -ਹੀਣੇ ਢੰਗ

ਨਾਲ਼ ਛੱਤ ਵੱਲ ਚੁੱਕੀ, ਚਾਂਘਰਿਆ ਤੇ ਬੈਂਚ ਨੂੰ ਠੁੱਡਾ ਮਾਰਿਆ। ਮੈਨੂੰ ਜਾਪਿਆ ਕਿ ਉਹ ਸੱਚੀਂ ਮੁੱਚੀਂ ਹੀ ਮੇਰੀ ਮਾਂ ਦੀ ਹਾਜ਼ਰੀ ਵਿੱਚ ਖਿਲਾਰੀ ਛਿੰਝ ਬਦਲੇ ਸ਼ਰਮਸ਼ਾਰ ਸੀ, ਤੇ ਏਸੇ ਕਰਕੇ ਉਸ ਅੱਖਾਂ ਮੀਟ ਲਈਆਂ ਸਨ।

"ਮੈਂ ਇਨ੍ਹਾਂ ਟੁਕੜਿਆਂ ਨੂੰ ਕਿਸੇ ਕੱਪੜੇ ਉੱਤੇ ਚਿਪਕਾ ਦਿਆਂਗੀ ਤੇ ਜੰਤਰੀ ਪਹਿਲਾਂ ਨਾਲੋਂ ਚੰਗੀ ਬਣ ਜਾਏਗੀ — ਵਧੇਰੇ ਮਜ਼ਬੂਤ," ਕਾਗ਼ਜ਼ ਦੇ ਪੱਤਰੇ ਸਿੱਧੇ ਕਰਦਿਆਂ ਮਾਂ ਨੇ ਆਖਿਆ। "ਵੇਖੋ, ਇਹ ਸਾਰੇ ਵੱਟੋ-ਵੱਟ 'ਤੇ ਖੁਸੇ ਤੇ ਲੀਰਾਂ ਹੋਏ ਪਏ ਨੇ।"

ਉਹ ਉਸੇ ਲਹਿਜੇ ਵਿੱਚ ਬੋਲ ਰਹੀ ਸੀ ਜਿਸ ਵਿੱਚ ਮੈਨੂੰ ਸਬਕ ਪੜ੍ਹਾਂਦਿਆਂ ਓਦੋਂ ਬੋਲਦੀ ਸੀ ਜਦੋਂ ਮੈਨੂੰ ਗੱਲ ਸਮਝ ਨਹੀਂ ਸੀ ਪੈਂਦੀ। ਅਚਾਨਕ ਨਾਨਾ ਉੱਠਿਆ, ਆਪਣੀ ਕਮੀਜ਼ ਤੇ ਵਾਸਕਟ ਖਾਸੇ ਧਿਆਨ ਨਾਲ਼ ਸਿੱਧੀ ਕੀਤੀ, ਆਪਣਾ ਗਲ ਸਾਫ਼ ਕੀਤਾ ਤੇ ਕਿਹਾ:

"ਵੇਖ ਇਹ ਤੂੰ ਅੱਜ ਹੀ ਕੱਠੇ ਕਰ ਕੇ ਚਿਪਕਾ ਦੇਈਂ। ਮੈਂ ਤੈਨੂੰ ਹੋਰ ਪੱਤਰੇ ਲਿਆ ਦਿਆਂਗਾ।"

ਉਹ ਬੂਹੇ ਕੋਲ ਆ ਗਿਆ, ਪਰ ਮੁਹਾਠ ਉੱਤੇ ਜਾ ਕੇ ਪਰਤਿਆ।

"ਇਹ ਚੰਡਿਆ ਲੋੜੀਦੈ।" ਉਸ ਵਿੰਗੀ ਉਂਗਲ ਕਰ ਕੇ ਮੇਰੇ ਵੱਲ ਹਿਲਾਂਦਿਆਂ ਕਿਹਾ।

"ਹਾਂ, ਲੋੜੀਦੈ", ਮੇਰੀ ਮਾਂ ਨੇ ਸੰਮਤੀ ਪ੍ਰਗਟ ਕੀਤੀ। "ਤੂੰ ਅਜੇਹੀ ਗੱਲ ਕਿਉਂ ਕੀਤੀ ?" ਉਸ ਮੇਰੇ ਉੱਤੇ ਝਾਕਦਿਆਂ ਪੁੱਛਿਆ।

"ਮੈਂ ਇਹ ਜਾਣ ਬੁੱਝ ਕੇ ਕੀਤਾ ਸੀ ਜੇ ਉਸ ਫੇਰ ਕਿਤੇ ਨਾਨੀ ਨੂੰ ਕੁੱਟਿਆ, ਮੈਂ ਉਹਦੀ ਦਾਹੜੀ ਵੱਢ ਛੱਡਾਂਗਾ!"

ਨਾਨੀ ਨੇ, ਜਿਹੜੀ ਆਪਣਾ ਬਲਾਊਜ਼ ਲਾਹੁੰਦੀ ਪਈ ਸੀ, ਆਪਣਾ ਸਿਰ ਹਿਲਾਇਆ।

"ਤੈਨੂੰ ਆਪਦੇ ਕੀਤੇ ਕਰਾਰ ਮੁਤਾਬਕ ਆਪਣੀ ਜ਼ੁਬਾਨ ਸੰਭਾਲ ਕੇ ਰੱਖਣੀ ਚਾਹੀਦੀ ਏ।" ਉਸ ਅਵਾਜ਼ਾਰੀ ਨਾਲ਼ ਥੁੱਕਦਿਆਂ ਕਿਹਾ। " ਰੱਬ ਕਰੇ ਇਹ ਏਨੀਂ ਸੁੱਜ ਜਾਏ ਕਿ ਲੁਤਰ-ਲੁਤਰ ਕਰਨ ਜੋਗੀ ਨਾ ਰਹੇ!"

ਮਾਂ ਨੇ ਉਸ ਵੱਲ ਤੱਕਿਆ, ਤੇ ਫੇਰ ਮੇਰੇ ਵੱਲ ਪਰਤੀ।

"ਉਸ ਕਦੋਂ ਇਹਨੂੰ ਕੁੱਟਿਆ ਸੀ ?" ਉਸ ਪੁੱਛਿਆ।

"ਇਹੋ ਜਿਹੀਆਂ ਗੱਲਾਂ ਇਹਨੂੰ ਪੁੱਛਦਿਆਂ ਕੁੱਝ ਸੰਗ ਕਰ ਵਾਰਵਰਾ, ਇਹਦੇ ਨਾਲ਼ ਤੇਰਾ ਕੋਈ ਵਾਸਤਾ ਨਹੀਂ!"

"ਆਹ, ਮਾਂ, ਸਤਕਾਰੀਏ ਜਿੰਦੇ!" ਮੇਰੀ ਆਪਣੀ ਮਾਂ ਨੇ ਉਹਨੂੰ ਨਿੱਘ ਨਾਲ਼ ਜੱਫ਼ੀ ਪਾਉਂਦਿਆਂ ਕਿਹਾ।

"ਹੂੰ, ਤੈਨੂੰ ਚੰਗੀ ਮਾਂ ਲੱਭੀ ਏ! ਹੁਣ ਮੈਨੂੰ ਜਾਣ ਦੇ......"

ਉਨ੍ਹਾਂ ਚੁੱਪ ਕੀਤਿਆਂ, ਇੱਕ ਮਿੰਟ ਇੱਕ ਦੂਜੇ ਵੱਲ ਤੱਕਿਆ, ਤੇ ਫੇਰ ਵੱਖ ਹੋ ਕੇ

ਚਲੀਆਂ ਗਈਆਂ। ਲਾਂਘੇ ਉੱਤੋਂ ਮੇਰੀ ਨਾਨੀ ਦੇ ਤੁਰੇ ਜਾਣ ਦੀ ਪੈੜ-ਚਾਪ ਸੁਣੀਂਦੀ ਸੀ।

ਜਦੋਂ ਮੇਰੀ ਮਾਂ ਆਈ ਸੀ, ਓਸੇ ਦਿਨ ਤੋਂ ਉਸ ਫ਼ੌਜੀ ਦੀ ਹੱਸ-ਮੁੱਖ ਵਹੁਟੀ ਨਾਲ਼ ਸਹੇਲਪੁਣਾ ਪਾ ਲਿਆ ਸੀ ਤੇ ਤਕਰੀਬਨ ਹਰ ਰੋਜ਼ ਆਥਣੇ ਉਸ ਨੂੰ ਮਿਲਣ ਜਾਂਦੀ ਸੀ। ਓਥੇ ਉਹ ਬੇਟਲਿੰਗਾਂ ਦੇ ਘਰ ਵਾਲੇ ਲੋਕਾਂ ਨੂੰ ਮਿਲਦੀਆਂ - ਸੁਬਕ ਜੁਆਨ ਕੁੜੀਆਂ ਤੇ ਅਫ਼ਸਰਾਂ ਨੂੰ। ਮੇਰੇ ਨਾਨੇ ਨੂੰ ਇਹ ਚੰਗਾ ਨਹੀਂ ਸੀ ਲੱਗਦਾ ਤੇ ਉਹ ਜਦੋਂ ਆਥਣ ਦੀ ਰੋਟੀ ਖਾਣ ਰਸੋਈ ਵਿੱਚ ਬੈਠਦਾ, ਅਕਸਰ ਆਪਣਾ ਚਮਚਾ ਉਨ੍ਹਾਂ ਵਾਲੇ ਪਾਸੇ ਹਿਲਾ ਕੇ ਘੁਰਕਦਾ:

"ਫੇਰ ਹੋਰ ਪਾਰਟੀ ਹੋਣ ਲੱਗੀ ਏ, ਇਨ੍ਹਾਂ ਨੂੰ ਮਾਰ ਪਏ! ਹੁਣ ਸਾਰੀ ਰਾਤ ਅੱਖ ਨਹੀਂ ਲੱਗਣੀ!"

ਛੇਤੀ ਈ ਉਸ ਕਿਰਾਏਦਾਰਾਂ ਨੂੰ ਨਿੱਕਲਣ ਲਈ ਕਹਿ ਦਿੱਤਾ, ਤੇ ਜਦੋਂ ਉਹ ਚਲੇ ਗਏ, ਉਸ ਕਿਤੋਂ ਅਵੱਲੇ ਜਿਹੇ ਫ਼ਰਨੀਚਰ ਦੇ ਢੇਰ ਲਿਆ ਕੇ ਖ਼ਾਲੀ ਕਮਰੇ ਵਿੱਚ ਰੱਖ ਦਿੱਤੇ ਤੇ ਬੂਹੇ ਨੂੰ ਜੰਦਰਾ ਮਾਰ ਦਿੱਤਾ।

"ਹੁਣ ਇਨ੍ਹਾਂ ਕਿਰਾਏਦਾਰਾਂ ਦੀ ਲੋੜ ਨਹੀਂ — ਮੈਂ ਹੁਣ ਆਪੀਂ ਮਹਿਮਾਨਾਂ ਦੀ ਆਓ ਭਗਤ ਕਰਾਂਗਾ।"

ਤੇ ਐਤਵਾਰ ਨੂੰ ਮਹਿਮਾਨ ਆਉਣੇ ਸ਼ੁਰੂ ਹੋ ਗਏ। ਉਨ੍ਹਾਂ ਵਿੱਚ ਨਾਨੀ ਦੀ, ਗੜਗੱਜੋ, ਲੰਮ-ਨੱਕੋ ਧੋਬਣ, ਮਾਤਰਈਓਵਨਾ ਇਵਾਨੋਵਨਾ ਸੀ, ਉਸ ਕਲੀਆਂ ਵਾਲੀ ਰੇਸ਼ਮੀ ਕੁੜਤੀ ਪਾਈ ਹੋਈ ਸੀ ਤੇ ਸਿਰ ਉੱਤੇ ਸੁਨਹਿਰੀ ਪਟਕਾ ਲਿਆ ਹੋਇਆ ਸੀ। ਉਹਦੇ ਨਾਲ਼ ਉਹਦੇ ਦੋ ਪੁੱਤਰ ਆਏ ਸਨ, ਲੰਮੇ ਵਾਲਾਂ ਵਾਲਾ ਤੇ ਭੁਸਲੇ ਕੱਪੜਿਆਂ ਵਾਲਾ — ਹਸ-ਮੁੱਖ, ਚੰਗੇ ਸੁਭਾ ਵਾਲਾ, ਨਕਸ਼ਾ-ਨਵੀਸ ਵਾਸਲੀ; ਤੇ ਵਿਕਟਰ ਜੀਹਦਾ ਘੋੜੇ ਵਰਗਾ ਸਿਰ ਤੇ ਸੁੰਗੜਿਆ ਜਿਹਾ ਛਾਹੀਆਂ ਨਾਲ਼ ਦਾਗਿਆ ਚਿਹਰਾ ਸੀ। ਬਾਹਰ ਲਾਂਘੇ ਉੱਤੇ ਜਦੋਂ ਉਹ ਆਪਣੇ ਲੰਮੇ-ਬੂਟ ਲਾਹ ਰਿਹਾ ਸੀ, ਮੈਂ ਉਹਨੂੰ ਮਸਖ਼ਰੇ ਵਾਂਗ ਚੀਂ ਚੀਂ ਕਰਦਿਆਂ ਸੁਣਿਆਂ ਸੀ:

"ਆਂਦਰੇ-ਪਾਪਾ, ਆਂਦਰੇ-ਪਾਪਾ....." ਇਸ ਮੈਨੂੰ ਹੈਰਾਨ ਕੀਤਾ ਤੇ ਡਰਾ ਦਿੱਤਾ ਸੀ।

ਮਾਮਾ ਯਾਕੋਵ ਆਪਣੀ ਗਿਟਾਰ ਸਣੇ ਆਇਆ। ਉਹ ਵੀ ਆਪਣੇ ਨਾਲ਼ ਇੱਕ ਚੁੱਪ-ਕੀਤੇ, ਗੰਜੇ, ਕਾਣੇ ਘੜੀਸਾਜ਼ ਨੂੰ ਲਿਆਇਆ, ਜਿਸ ਲੰਮਾ ਕਾਲਾ ਕੋਟ ਪਾਇਆ ਹੋਇਆ ਸੀ ਜਿਸ ਨਾਲ਼ ਉਹ ਦਰਵੇਸ਼ਾਂ ਵਰਗਾ ਲੱਗਦਾ ਸੀ। ਉਹ ਹਰ ਵੇਲੇ ਖੂੰਜੇ ਵਿੱਚ ਬੈਠਾ ਆਪਣਾ ਸਿਰ ਇੱਕ ਪਾਸੇ ਨੂੰ ਝੁਕਾਈ ਤੇ ਇੱਕ ਉਂਗਲ ਨਾਲ਼ ਆਪਣੀ ਦੂਹਰੀ, ਐਨ ਘਰੋੜ ਕੇ ਮੁੰਨੀਂ ਠੋਡੀ ਨੂੰ ਬੋਚੀਂ ਬੈਠਾ ਮੁਸਕ੍ਰਾਂਦਾ ਰਹਿੰਦਾ। ਉਹਦਾ ਰੰਗ ਸਾਉਲਾ ਸੀ, ਤੇ ਉਹਦੀ ਇੱਕ ਅੱਖ ਹਰੇਕ ਵੱਲ ਖ਼ਾਸ ਈ ਧਿਆਨ ਨਾਲ਼ ਝਾਕਦੀ ਸੀ। ਉਹ ਉੱਕਾ ਥੋੜਾ ਬੋਲਦਾ ਤੇ ਲਗਾਤਾਰ ਇੱਕੋ ਵਾਕ ਦੁਹਰਾਂਦਾ ਸੀ:

"ਕਿਰਪਾ ਕਰਕੇ ਖੇਚਲ ਨਾ ਕਰੋ — ਇਹ ਇੱਕੋ ਗੱਲ ਏ....."

ਜਦੋਂ ਮੈਂ ਉਹਨੂੰ ਪਹਿਲੀ ਵਾਰ ਵੇਖਿਆ ਤਾਂ ਅਚਾਨਕ ਮੈਨੂੰ ਬਹੁਤ ਚਿਰ ਪਹਿਲਾਂ

ਦਾ ਵਕਤ ਯਾਦ ਆ ਗਿਆ। (ਅਸੀਂ ਉਦੋਂ ਨੋਵਾਇਆ ਗਲੀ ਵਿੱਚ ਰਹਿੰਦੇ ਸਾਂ) ਜਦੋਂ ਮੈਂ ਬਾਹਰ ਸੜਕ 'ਤੇ ਕੁਸ਼ਗਨੇ ਢੋਲ ਵਜਦੇ ਸੁਣੇ ਸਨ, ਤੇ ਜੇਲ੍ਹ ਤੋਂ ਚੌਂਕ ਵੱਲ ਜਾਂਦੇ ਲੋਕ ਅਤੇ ਇੱਕ ਗੱਡੀ ਵੇਖੀ ਸੀ। ਜਿਹੜੀ ਫ਼ੌਜੀਆਂ ਨੇ ਘੇਰੀ ਹੋਈ ਸੀ। ਗੱਡੀ ਵਿੱਚ ਇੱਕ ਬੈਂਚ ਉੱਤੇ ਸਿਰ 'ਤੇ ਗੋਲ ਟੋਪੀ ਲਈ ਤੇ ਹੱਥਾਂ ਵਿੱਚ ਸੰਗਲੀਆਂ ਪਾਈ, ਇੱਕ ਬੰਦਾ ਬੈਠਾ ਸੀ, ਇਹ ਸੰਗਲੀਆਂ ਉਹਦੇ ਸਰੀਰ ਦੇ ਲਚਕਾਰੇ ਨਾਲ਼ ਛਣਕਦੀਆਂ ਸਨ। ਇੱਕ ਕਾਲਾ ਨਿਸ਼ਾਨ ਉਹਦੇ ਗਲ ਵਿੱਚ ਲਮਕਦਾ ਸੀ ਤੇ ਉਸ ਉੱਤੇ ਵੱਡੇ ਚਿੱਟੇ ਅੱਖਰਾਂ ਵਿੱਚ ਕੁੱਝ ਲਿਖਿਆ ਹੋਇਆ ਸੀ। ਆਦਮੀ ਨੇ ਸਿਰ ਇੰਜ ਸੁੱਟਿਆ ਹੋਇਆ ਸੀ ਜਿਵੇਂ ਇਨ੍ਹਾਂ ਨੂੰ ਪੜ੍ਹ ਰਿਹਾ ਹੋਵੇ......।

"ਇਹ ਮੇਰਾ ਪੁੱਤਰ ਏ," ਮੇਰੀ ਮਾਂ ਨੇ ਮੇਰੀ ਜਾਣ-ਪਛਾਣ ਕਰਾਂਦਿਆਂ ਘੜੀਸਾਜ਼ ਨੂੰ ਕਿਹਾ, ਪਰ ਮੈਂ ਆਪਣੇ ਹੱਥ ਪਿੱਠ ਪਿੱਛੇ ਕਰੀ ਇੱਕ ਪਾਸੇ ਨੂੰ ਚਲਿਆ ਗਿਆ।

"ਕਿਰਪਾ ਕਰਕੇ ਖੇਚਲ ਨਾ ਕਰੋ।" ਉਸ ਆਪਣਾ ਮੂੰਹ ਡਰਾਉਣੇ ਢੰਗ ਨਾਲ਼ ਸੱਜੇ ਕੰਨ ਵੱਲ ਖਿੱਚਦਿਆਂ ਕਿਹਾ। ਮੈਨੂੰ ਪੇਟੀਓਂ ਫੜ ਕੇ ਉਸ ਆਪਣੇ ਵੱਲ ਝਟਕਾ ਦਿੱਤਾ ਤੇ ਮੈਨੂੰ ਛੋਹਲੀ, ਕਾਰਾਗਰੀ ਨਾਲ਼ ਚੱਕਰੀ ਖੁਆ ਦਿੱਤੀ।

"ਚੰਗੈ ਇਹ ਬਾਘੜ-ਬਿੱਲਾ ਛੋਹਰ।" ਉਸ ਮੈਨੂੰ ਛੱਡਦਿਆਂ ਰਜ਼ਾਮੰਦੀ ਨਾਲ਼ ਕਿਹਾ।

ਮੈਂ, ਚਮੜੇ ਦੀ ਵੱਡੀ ਸੌਣ ਜੋਗੀ ਕੁਰਸੀ ਉੱਤੇ ਜਚ ਗਿਆ। ਨਾਨਾ ਹਮੇਸ਼ਾਂ ਫੜ੍ਹਾਂ ਮਾਰਦਾ ਹੁੰਦਾ ਸੀ ਕਿ ਇਹ ਕੁਰਸੀ ਸ਼ਹਿਜ਼ਾਦੇ ਗਰੂਜ਼ਿਨਸਕੀ ਕੋਲ ਹੁੰਦੀ ਸੀ। ਮੈਂ ਖੂੰਜੇ ਵਿੱਚ ਇਹ ਜਾਚਦਾ ਰਿਹਾ ਕਿ ਵੱਡੀ ਉਮਰ ਦੇ ਲੋਕ ਕਿਵੇਂ ਕਿਸ ਯਤਨ ਨਾਲ਼ ਹਸ-ਮੁਖ ਬਣਨ ਦਾ ਯਤਨ ਕਰਦੇ ਸਨ ਤੇ ਕਿਵੇਂ ਅਜੀਬ ਤਰ੍ਹਾਂ ਦੇ ਸ਼ੱਕੀ ਢੰਗ ਨਾਲ਼ ਘੜੀਸਾਜ਼ ਆਪਣੇ ਚਿਹਰੇ ਦੇ ਤੌਰ ਬਦਲਦਾ ਸੀ। ਉਹਦਾ ਚਿਹਰਾ ਪਤਲਾ ਤੇ ਪਸੀਜਿਆ ਸੀ, ਢਲਿਆ ਤੇ ਪਿਘਲਿਆ ਹੋਇਆ। ਜਦੋਂ ਉਹ ਮੁਸਕ੍ਰਾਂਦਾ ਸੀ, ਉਹਦੇ ਮੋਟੇ ਬੁੱਲ੍ਹ ਸੱਜੇ ਪਾਸੇ ਨੂੰ ਹੋ ਜਾਂਦੇ ਸਨ ਤੇ ਉਹਦਾ ਨਿੱਕਾ ਨੱਕ ਵੀ ਦੌੜਦਾ ਦਿਸਦਾ ਸੀ ਜਿਵੇਂ ਸ਼ੋਰਬੇ ਵਿੱਚ ਤੈਰਦੀ ਫੁਲਕੀ। ਉਹਦੇ ਲੰਮੇ ਖੜੋਤੇ ਹੋਏ ਕੰਨ ਵੀ ਹਿਲਦੇ ਸਨ ਤੇ ਮੈਨੂੰ ਇੰਜ ਜਾਪਦਾ ਸੀ ਕਿ ਜੇ ਉਹ ਇੰਜ ਕਰਨਾ ਚਾਹੇ ਤਾਂ ਉਨ੍ਹਾਂ ਨੂੰ ਹੱਥਾਂ ਵਾਂਗ ਮੋੜ ਕੇ ਆਪਣੇ ਨੱਕ ਉੱਤੇ ਰੱਖ ਸਕਦਾ ਸੀ। ਕਦੇ ਕਦੇ ਉਹ ਆਪਣੀ, ਮੂਸਲ ਵਰਗੀ ਗੋਲ ਮੋਲ, ਨਿੱਕੀ ਜੀਭ ਨੂੰ ਬਾਹਰ ਕੱਢਦਾ, ਤੇ ਆਪਣੇ ਮੋਟੇ ਚੀਕਣੇ ਬੁੱਲ੍ਹਾਂ ਨੂੰ ਗਿੱਲੇ ਕਰਨ ਲਈ ਘੁਮਾਂਦਾ। ਮੈਨੂੰ ਇਹ ਗੱਲ ਹਸਾਉਣੀ ਨਾਲੋਂ ਬਹੁਤੀ ਅਸਚਰਜ ਲਗਦੀ ਸੀ ਤੇ ਮੈਂ ਆਪਣੀਆਂ ਨਜ਼ਰਾਂ ਉਸ ਉੱਤੋਂ ਪਾਸੇ ਨਹੀਂ ਸਾਂ ਹਟਾ ਸਕਦਾ।

ਮਹਿਮਾਨਾਂ ਨੇ ਚਾਹ ਨਾਲ਼ ਰਮ ਪੀਤੀ, ਜਿਸ ਵਿੱਚੋਂ ਸੜੇ ਹੋਏ ਗੰਢਿਆਂ ਵਰਗਾ ਮੁਸ਼ਕ ਆਉਂਦਾ ਸੀ। ਉਹਨਾਂ ਨੇ ਨਾਨੀ ਦੀਆਂ ਕੱਢੀਆਂ ਸ਼ਰਾਬਾਂ ਵੀ ਪੀਤੀਆਂ ਜਿਹੜੀਆਂ ਸੁਨਹਿਰੀ, ਜਾਂ ਸਾਵੀਆਂ ਜਾਂ ਲੁਕ ਵਰਗੀਆਂ ਕਾਲੀਆਂ ਸਨ। ਉਨ੍ਹਾਂ ਨੇ ਜੈਮ ਵੀ ਖਾਧਾ ਅਤੇ ਖਸਖਸ ਤੇ ਸ਼ਹਿਦ ਵਾਲੇ ਕੇਕ ਵੀ। ਉਹ ਫੁਲਦੇ ਗਏ, ਮੁੜ੍ਹਕੋ-ਮੁੜ੍ਹਕੀ ਹੁੰਦੇ ਗਏ ਤੇ ਮੇਰੀ ਨਾਨੀ ਦੀਆਂ ਸਿਫ਼ਤਾਂ ਕਰਦੇ ਗਏ। ਜਦੋਂ ਉਹ ਐਨ ਰੱਜ ਗਏ ਤਾਂ ਲਾਲ-ਸੂਹੇ ਹੋਏ ਤੇ ਆਫਰੇ

ਆਪਣੀਆਂ ਕੁਰਸੀਆਂ 'ਤੇ ਮੁੜ ਬਹਿ ਗਏ, ਤੇ ਸੁਸਤੀ ਜਿਹੀ ਵਿੱਚ ਮਾਮੇ ਯਾਕੋਵ ਨੂੰ ਕੁੱਝ ਸੁਣਾਨ ਲਈ ਕਿਹਾ।

ਉਹ ਆਪਣੀ ਗਿਟਾਰ ਉੱਤੇ ਝੁਕਿਆ ਤੇ ਇਹਨੂੰ ਛਣਕਾਂਦਿਆਂ ਤੇ ਉਦਾਸ ਆਵਾਜ਼ ਵਿੱਚ ਗਾਣ ਲੱਗ ਪਿਆ:

ਓ ਅਸੀਂ ਜੀਂਦੇ ਰਹੇ ਥੀਂਦੇ ਰਹੇ।
ਹੱਥ ਸੱਖਣੇ ਰਹੇ ਪਰ, ਮਿਲਿਆ ਨਾ ਕੁੱਝ
ਕਾਜ਼ਾਨ ਤੋਂ ਇੱਕ ਤੀਵੀਂ ਆ-ਆ-ਈ,
ਭਾਲਦੀ ਲੱਭਦੀ ਕਿਸੇ ਬੰਦੇ ਲਈ...."

ਮੈਨੂੰ ਇਹ ਬਹੁਤ ਈ ਗ਼ਮਗ਼ੀਨ ਗੀਤ ਲੱਗਾ, ਤੇ ਮੇਰੀ ਨਾਨੀ ਨੇ ਕਿਹਾ:

"ਕੁੱਝ ਹੋਰ ਗਾ ਯਾਕੋਵ- ਕੋਈ ਸੱਚਾ ਗੀਤ। ਯਾਦ ਏ ਮੋਤਰੱਦੀਆ, ਪਹਿਲੀਆਂ ਵਿੱਚ ਲੋਕੀ ਕਿਹੋ ਜਿਹੇ ਗਾਉਂਦੇ ਹੁੰਦੇ ਸਨ।"

"ਅੱਜਕੱਲ੍ਹ ਗੀਤਾਂ ਵਿੱਚ ਇੱਕ ਨਵਾਂ ਰੰਗ ਏ, ਸੱਜਣੀਏਂ।" ਧੋਬਣ ਨੇ ਆਪਣੀ ਪੁਸ਼ਾਕ ਦੇ ਪ੍ਰਭਾਵਸ਼ਾਲੀ ਖੜਕਾਰ ਨਾਲ਼ ਆਖਿਆ।

ਚਾਚੇ ਯਾਕੋਵ ਨੇ ਆਪਣੀਆਂ ਅੱਧ-ਮੀਟੀਆਂ ਅੱਖਾਂ ਥਾਣੀਂ ਨਾਨੀ ਵੱਲ ਨਿਗਾਹ ਟਿਕਾ ਕੇ ਤੱਕਿਆ ਜਿਵੇਂ ਕਿਤੇ ਉਹ ਬਹੁਤ ਦੂਰ ਹੋਵੇ, ਤੇ ਆਪਣੀ ਉਦਾਸ ਤਾਨ ਵਜਾਉਂਦਾ, ਭੈ ਦੇ ਸ਼ਬਦ ਗਾਉਂਦਾ ਰਿਹਾ।

ਨਾਨਾ ਘੜੀਸਾਜ਼ ਨਾਲ਼ ਗੱਲੀਂ ਰੁੱਝਾ ਹੋਇਆ ਸੀ, ਤੇ ਉਂਗਲਾਂ ਦੀਆਂ ਸੈਨਤਾਂ ਨਾਲ਼ ਕੁੱਝ ਸਮਝਾ ਰਿਹਾ ਸੀ। ਘੜੀਸਾਜ਼ ਨੇ ਆਪਣੀ ਸਿਹਲੀ ਉਤਾਂਹ ਚੁੱਕੀ, ਮੇਰੀ ਮਾਂ ਵਾਲੇ ਪਾਸੇ ਦੀ ਸੇਧ ਵਿੱਚ ਤੱਕਿਆ, ਸਿਰ ਹਿਲਾਇਆ ਤੇ ਉਹਦੇ ਚਿਹਰੇ ਉੱਤੇ ਭੇਤ-ਭਰੀ ਤਬਦੀਲੀ ਆ ਗਈ। ਮਾਂ ਅੱਗੇ ਵਾਂਗੂ ਈ ਸਰਗੇਈਯੇਵ ਪਰਵਾਰ ਦੇ ਲੋਕਾਂ ਨਾਲ਼ ਬੈਠੀ ਸੀ ਅਤੇ ਵਾਸਿਲੀ ਨਾਲ਼ ਹੌਲੀ ਗੰਭੀਰ ਆਵਾਜ਼ ਵਿੱਚ ਗੱਲਾਂ ਕਰ ਰਹੀ ਸੀ।

"ਹੂੰ, ਹੂੰ। ਏਸ ਬਾਬਤ ਸੋਚਣਾ ਪਏਗਾ।" ਉਹ ਹਉਕਾ ਭਰ ਕੇ ਕਿਹਾ।

ਵਿਕਤਰ ਦੇ ਮੂੰਹ ਉੱਤੇ ਇੱਕ ਰੱਜੀ ਹੋਈ ਮੁਸਕ੍ਰਾਹਟ ਖਿੰਡੀ, ਉਸ ਆਪਣੇ ਪੈਰ ਘਿਸਰਾਏ ਤੇ ਚਾਣਚੱਕ ਬਰੀਕ ਆਵਾਜ਼ ਵਿੱਚ ਗਾਉਣ ਲੱਗ ਪਿਆ।

"ਆਂਦਰੇ-ਪਾਪਾ, ਆਂਦਰੇ-ਪਾਪਾ...."

ਸਭਨਾਂ ਨੇ ਗੱਲਾਂ ਬੰਦ ਕਰ ਦਿੱਤੀਆਂ ਤੇ ਉਸ ਵੱਲ ਤੱਕਣ ਲੱਗ ਪਏ।

"ਇਹ ਇਸ ਥੇਟਰ 'ਚੋਂ ਸਿੱਖਿਐ," ਉਹਦੀ ਮਾਂ ਨੇ ਮਾਣ ਨਾਲ਼ ਦੱਸਿਆ। "ਉਹ ਇਹ ਥੇਟਰ ਵਿੱਚ ਗਾਉਂਦੇ ਹੁੰਦੇ ਨੇ।"

ਦੋ ਤਿੰਨ ਵਾਰ ਹੋਰ ਇਸ ਤਰ੍ਹਾਂ ਦੀਆਂ ਸ਼ਾਮ ਦੀਆਂ ਮਹਿਫ਼ਲਾਂ ਜੰਮੀਆਂ। ਇਹ ਏਨੀਆਂ ਅਕੇਵੇਂ ਵਾਲੀਆਂ ਹੁੰਦੀਆਂ ਕਿ ਕਦੇ ਵੀ ਭੁੱਲ ਨਹੀਂ ਸਕਦੀਆਂ। ਫੇਰ ਇੱਕ ਐਤਵਾਰ ਘੜੀਸਾਜ਼ ਦੁਪਹਿਰੇ ਆਇਆ। ਐਨ ਦੁਪਹਿਰ ਦੀ ਪ੍ਰਾਰਥਨਾ ਤੋਂ ਪਿੱਛੋਂ। ਮੈਂ ਮਾਂ ਦੇ ਕਮਰੇ ਵਿੱਚ ਬੈਠਾ ਪੁਰਾਣੀ ਮਣਕਿਆਂ ਦੀ ਕਸੀਦਾਕਾਰੀ ਨੂੰ ਸੁਲਝਾਣ ਵਿੱਚ ਉਹਦੀ ਮਦਦ ਕਰ

ਰਿਹਾ ਸਾਂ ਜਦੋਂ ਕਿ ਚਾਣਚੱਕ ਬੂਹਾ ਚੁਪਟ ਖੁੱਲ੍ਹਿਆ ਤੇ ਮੇਰੀ ਨਾਨੀ ਦਾ ਡਰਿਆ ਮੂੰਹ ਦਿਸਿਆ। ਉਹ ਛੇਤੀ ਨਾਲ਼ ਇਹ ਆਖ ਅਲੋਪ ਹੋ ਗਈ।

"ਵਾਰੀਆ ਉਹ ਆ ਗਿਐ!"

ਮੇਰੀ ਮਾਂ ਅਡੋਲ ਬੈਠੀ ਰਹੀ ਇੱਕ ਮਿੰਟ ਮਗਰੋਂ ਬੂਹਾ ਮੁੜ ਖੁੱਲ੍ਹਿਆ ਤੇ ਮੇਰੇ ਨਾਨੇ ਨੇ ਸੰਜੀਦਗੀ ਨਾਲ਼ ਕਿਹਾ:

"ਕੱਪੜੇ ਪਾ ਕੇ ਆ ਜਾ, ਵਾਰਵਰਾ!"

"ਕਿੱਥੇ?" ਬਿਨਾਂ ਉਸ ਵੱਲ ਝਾਕਿਆਂ ਤੇ ਬਿਨਾਂ ਉੱਠਿਆਂ ਮੇਰੀ ਮਾਂ ਨੇ ਪੁੱਛਿਆ।

"ਆ ਚੱਲ, ਰੱਬ ਤੇਰੇ 'ਤੇ ਮਿਹਰਾਂ ਕਰਦੈ। ਬਹਿਸ ਨਾ ਛੇੜ। ਉਹ ਅੱਡੇ ਵਾਲਾ ਆਦਮੀ ਏਂ, ਆਪਣੇ ਕੰਮ ਦਾ ਮਾਹਰ, ਤੇ ਇਹ ਅਲੈਕਸੀ ਲਈ ਚੰਗਾ ਪਿਉ ਬਣੇਂਗਾ...."

ਨਾਨਾ ਅਸਾਧਾਰਨ ਸ਼ਾਨ ਨਾਲ਼ ਬੋਲ ਰਿਹਾ ਸੀ ਤੇ ਆਪਣੇ ਹੱਥ ਪੱਟਾਂ ਨਾਲ਼ ਥਪਕਾ ਰਿਹਾ ਸੀ, ਪਰ ਉਹਦੀਆਂ ਕੂਹਣੀਆਂ ਕੰਬ ਰਹੀਆਂ ਸਨ ਜਿਵੇਂ ਉਹਦੀਆਂ ਬਾਹਾਂ ਅਗਾਂਹ ਨੂੰ ਖਿਲਰਣੀਆਂ ਚਾਹੁੰਦੀਆਂ ਹੋਣ ਤੇ ਉਹ ਉਨ੍ਹਾਂ ਨੂੰ ਪਿੱਛੇ ਰੱਖਣ ਦਾ ਯਤਨ ਕਰ ਰਿਹਾ ਹੋਵੇ।

"ਮੈਂ ਤੈਨੂੰ ਪਹਿਲੋਂ ਈ ਦੱਸ ਚੁੱਕੀ ਆਂ ਕਿ ਇਹ ਕਦੇ ਨਹੀਂ ਹੋਣਾ।" ਮੇਰੀ ਮਾਂ ਨੇ ਠਰੰਮੇ ਨਾਲ਼ ਕਿਹਾ।

ਨਾਨਾ ਆਪਣੇ ਹੱਥ ਅੰਨ੍ਹੇ ਵਾਂਗ ਆਪਣੇ ਸਾਹਮਣੇ ਕਰਕੇ ਉਹਦੇ ਵੱਲ ਵਧਿਆ।

"ਉੱਠ ਕੇ ਤੁਰ ਪਓ, ਨਹੀਂ ਤਾਂ ਤੈਨੂੰ ਧੂ ਖੜ੍ਹਾਂਗਾ — ਕੇਸਾਂ ਤੋਂ ਫੜ ਕੇ।" ਉਹ ਸਾਰੇ ਦਾ ਸਾਰਾ ਤਣਿਆਂ, ਘੱਗੀ ਆਵਾਜ਼ ਵਿੱਚ ਚੀਕਿਆ।

"ਤੂੰ ਮੈਨੂੰ ਧੂ ਖੜੇਂਗਾ?" ਮੇਰੀ ਮਾਂ ਨੇ ਉੱਠਦਿਆਂ ਕਿਹਾ। ਉਹਦਾ ਚਿਹਰਾ ਬੱਗਾ ਕੇ ਅੱਖਾਂ ਡਰਾਉਣੇ ਢੰਗ ਨਾਲ਼ ਸੁੰਗੜੀਆਂ ਹੋਈਆਂ ਸਨ। ਕਾਹਲੀ ਕਾਹਲੀ ਉਹ ਆਪਣੀ ਕੋਟੀ ਤੇ ਬਲਾਊਜ਼ ਲਾਹੁਣ ਲੱਗ ਪਈ। ਜਦੋਂ ਉਹਦੇ ਇਕੱਲਾ ਪੇਟੀ ਕੋਟ ਰਹਿ ਗਿਆ, ਉਸ ਮੇਰੇ ਨਾਨੇ ਨੂੰ ਕਿਹਾ:

"ਚੰਗਾ, ਮੈਨੂੰ ਧੂ ਖੜ!"

ਉਸ ਆਪਣੇ ਦੰਦ ਭੀਚੇ ਤੇ ਆਪਣਾ ਮੁੱਕਾ ਹਿਲਾਇਆ।

"ਆਪਣੇ ਕੱਪੜੇ ਪਾ ਲੈ, ਵਾਰਵਰਾ!"

ਮੇਰੀ ਮਾਂ ਨੇ ਉਹਨੂੰ ਪਰ੍ਹਾਂ ਧੱਕ ਦਿੱਤਾ ਤੇ ਬੂਹੇ ਵੱਲ ਚਲੀ ਗਈ।

"ਅੱਛਾ, ਤੂੰ ਆ ਰਿਹੈਂ?" ਉਹ ਚੀਕੀ।

"ਮੈਂ ਤੈਨੂੰ ਬੇਦਾਵਾ ਕਰ ਦਿਆਂਗਾ!" ਮੇਰਾ ਨਾਨਾ ਫੁੰਕਾਰਿਆ।

"ਮੈਨੂੰ ਇਹਦਾ ਕੋਈ ਡਰ ਨਹੀਂ, ਸਮਝਿਆ?"

ਉਸ ਬੂਹਾ ਖੋਲ੍ਹਿਆ, ਪਰ ਉਸ ਉਹਦੀ ਚੋਲੀ ਦੀ ਕੰਨੀ ਫੜ ਲਈ ਤੇ ਗੋਡਿਆਂ-ਭਾਰ ਡਿੱਗ ਪਿਆ।

"ਤੇਰਾ ਬਹੁਤ ਭਿਆਨਕ ਅੰਤ ਹੋਏਗਾ, ਵਾਰਵਰਾ, ਸ਼ੈਤਨਾਣੀਏਂ! ਮੇਰੀ ਹੇਠੀ ਨਾ

ਕਰਾ। ਵਾਰਵਰਾ ਦੀ ਮਾਂ! ਵਾਰਵਰਾ ਦੀ ਮਾਂ!" ਉਹ ਵਿਰਲਾਪਿਆ।

ਨਾਨੀ ਨੇ ਪਹਿਲੋਂ ਈ ਮਾਂ ਦਾ ਰਾਹ ਰੋਕ ਲਿਆ ਸੀ ਤੇ ਉਹਨੂੰ ਚੂਚੇ ਵਾਂਗ ਪਿਛਾਂਹ ਕਮਰੇ ਦੇ ਅੰਦਰ ਵੱਲ ਬੁਸ਼ਕਰ ਰਹੀ ਸੀ।

"ਮੂਰਖ਼ੇ, ਵਾਰਵਰਾ!" ਉਹ ਬਰੜਾਈ। "ਮੁੜ ਪਿਛਾਂਹ, ਬੇਸ਼ਰਮ ਛੋਕਰੀਏ!"

ਜਦੋਂ ਉਸ ਉਹਨੂੰ ਪਿਛਾਂਹ ਕਮਰੇ ਵਿੱਚ ਲੈ ਆਂਦਾ, ਉਸ ਬੂਹੇ ਦੀ ਕੁੰਡੀ ਅੜਾ ਦਿੱਤੀ ਤੇ ਮੇਰੇ ਨਾਨੇ ਵੱਲ ਭੰਵੀਂ। ਇੱਕ ਹੱਥ ਨਾਲ਼ ਉਸ ਉਹਨੂੰ ਫ਼ਰਸ਼ ਤੋਂ ਉਠਾਇਆ, ਤੇ ਦੂਜਾ ਉਹਨੂੰ ਧਮਕਾਂਦਿਆਂ ਹਿਲਾਇਆ।

"ਊ-ਊ-ਊ, ਬੁੱਢਿਆ ਸ਼ੈਤਾਨਾ, ਬੇਅਕਲ ਬੰਦਿਆ!"

ਉਸ ਉਹਨੂੰ ਲੀਰਾਂ ਦੀ ਗੁੱਡੀ ਵਾਂਗ ਪਲੰਘ ਤੇ ਬਿਠਾ ਦਿੱਤਾ, ਉਹਦਾ ਸਿਰ ਲੁੜ੍ਹਕ ਰਿਹਾ ਸੀ ਤੇ ਖੁੱਲ੍ਹਾ ਮੂੰਹ ਲਮਕਿਆ ਹੋਇਆ ਸੀ।

"ਤੂੰ ਆਪਣੇ ਕੱਪੜੇ ਪਾ!" ਉਸ ਮੇਰੀ ਮਾਂ ਨੂੰ ਘੂਰਿਆ।

"ਮੈਂ ਉਸ ਕੋਲ ਨਹੀਂ ਜਾਣਾ, ਸੁਣਿਐਂ?" ਆਪਣੇ ਕੱਪੜੇ ਚੁੱਕਦਿਆਂ ਮੇਰੀ ਮਾਂ ਨੇ ਕਿਹਾ।

ਨਾਨੀ ਨੇ ਮੈਨੂੰ ਪਲੰਘ ਤੋਂ ਪਰੇ ਕਰ ਦਿੱਤਾ।

"ਜਾਹ ਇੱਕ ਪਾਣੀ ਦੀ ਬਾਲਟੀ ਲੈ ਆ, ਛੇਤੀ ਕਰ।"

ਉਹ ਤਕਰੀਬਨ ਮੂੰਹ ਵਿੱਚ ਬੋਲੀ, ਪਰ ਠਰ੍ਹੰਮੇ ਨਾਲ਼ ਤੇ ਹੁਕਮੀਆਂ ਲਹਿਜੇ ਵਿੱਚ। ਮੈਂ ਬਾਹਰ ਲਾਂਘੇ ਉੱਤੇ ਆ ਗਿਆ ਜਿੱਥੋਂ ਮੈਂ ਸਾਹਮਣੇ ਕਮਰੇ ਵਿੱਚ, ਕਿਸੇ ਦੇ ਏਧਰ-ਓਧਰ ਤੁਰਨ ਦੀ ਆਵਾਜ਼ ਸੁਣੀ।

"ਕੱਲ੍ਹ ਮੈਂ ਚਲੀ ਜਾਵਾਂਗੀ!" ਮੈਂ ਆਪਣੀ ਮਾਂ ਨੂੰ ਕਹਿੰਦਿਆਂ ਸੁਣਿਆ।

ਮੈਂ ਰਸੋਈ ਵਿੱਚ ਚਲਾ ਗਿਆ ਤੇ ਓਥੇ ਖਿੜਕੀ ਵਿੱਚ ਬਹਿ ਗਿਆ ਜਿਵੇਂ ਸੁਪਨੇ ਵਿੱਚ ਬੈਠਾ ਹੋਵਾਂ।

ਮੇਰੇ ਨਾਨੇ ਨੇ ਨਾਸ ਮਾਰੀ ਤੇ ਕਰਾਹਿਆ, ਮੇਰੀ ਨਾਨੀ ਨੇ ਮੂੰਹ ਵਿੱਚ ਬੁਰੜ ਬੁਰੜ ਕੀਤਾ, ਫੇਰ ਇੱਕ ਬੂਹਾ ਫੜਾਕ-ਦੇਣੇ ਬੰਦ ਹੋਇਆ ਤੇ ਸਭ ਚੁੱਪ-ਚਾਂ ਹੋ ਕੇ ਤੇ ਭੈ-ਭੀਤ ਬਣ ਗਿਆ। ਚਾਣਚੱਕ ਇਹ ਯਾਦ ਕਰਦਿਆਂ ਕਿ ਮੈਨੂੰ ਕਾਹਦੇ ਲਈ ਘੱਲਿਆ ਸੀ, ਮੈਂ ਪਾਣੀ ਪਾਇਆ ਤੇ ਲਾਂਘੇ ਵਿੱਚ ਆ ਗਿਆ। ਘਰ ਦੇ ਸਾਹਮਣਿਓਂ ਘੜੀਸਾਜ਼ ਸਿਰ ਸੁੱਟੀ, ਆਪਣੀ ਫਰ ਵਾਲੀ ਟੋਪੀ ਨੂੰ ਠਕੋਰਦਾ ਤੇ ਘੱਗੀਆਂ ਆਵਾਜ਼ਾਂ ਕੱਢਦਾ ਆਉਂਦਾ ਦਿਸਿਆ। ਉਹਦੇ ਨਾਲ਼ ਮੇਰੀ ਨਾਨੀ ਢਿੱਡ ਉੱਤੇ ਹੱਥ ਧਰੀ, ਝੁਕੀ ਹੋਈ, ਹੌਲੀ ਹੌਲੀ ਕਹਿੰਦੀ ਆਉਂਦੀ ਸੀ:

"ਤੂੰ ਆਪ ਸਮਝ ਸਕਦੈਂ — ਕਿਸੇ ਨੂੰ, ਤੁਹਾਨੂੰ ਪਸੰਦ ਕਰਨ ਲਈ ਮਜ਼ਬੂਰ ਨਹੀਂ ਕੀਤਾ ਜਾ ਸਕਦਾ।"

ਉਹ ਬੂਹੇ ਵਿੱਚੋਂ ਦੀ ਲੜਖੜਾਂਦਾ ਬਾਹਰ ਵਿਹੜੇ ਵਿੱਚ ਆਇਆ, ਤੇ ਨਾਨੀ ਆਪਣੀ ਛਾਤੀ ਉੱਤੇ ਸੂਲੀ ਦਾ ਨਿਸ਼ਾਨ ਬਣਾਂਦੀ, ਓਥੇ ਈ ਖਲੋਤੀ ਰਹੀ, ਸਾਰੀ ਦੀ ਸਾਰੀ ਕੰਬਦੀ, ਰੋਂਦੀ ਜਾਂ ਖੌਰੇ ਹਸਦੀ — ਮੈਨੂੰ ਇਹਦਾ ਕੋਈ ਪਤਾ ਨਾ ਲੱਗ ਸਕਿਆ।

"ਕੀ ਗੱਲ ਏ ?" ਮੈਂ ਉਹਦੇ ਕੋਲ ਨੱਸ ਕੇ ਜਾਂਦਿਆਂ ਪੁੱਛਿਆ।

ਉਸ ਮੇਰੇ ਪੈਰ ਭਿਉਂਦਿਆਂ ਤੇ ਚੀਕਦਿਆਂ ਮੇਰੇ ਹੱਥੋਂ ਬਾਲਟੀ ਖੋਹ ਲਈ।

"ਤੂੰ ਕਿੰਨੇ ਚਿਰ ਦਾ ਪਾਣੀ ਲੈਣ ਗਿਐਂ ? ਬੂਹਾ ਬੰਦ ਕਰ !"

ਉਹ ਮੁੜ ਮੇਰੀ ਮਾਂ ਦੇ ਕਮਰੇ ਚਲੀ ਗਈ, ਜਿੱਥੋਂ ਮੈਂ ਉਨ੍ਹਾਂ ਨੂੰ ਕਰਾਂਹਦਿਆਂ ਤੇ ਹਉਕੇ ਭਰਦਿਆਂ ਤੇ ਬੁਰੜ ਬੁਰੜ ਕਰਦਿਆਂ ਸੁਣਿਆਂ, ਜਿਵੇਂ ਉਹ ਆਪਣੇ ਵਿਤੋਂ ਬਾਹਰਾ ਭਾਰ ਇੱਕ ਥਾਂ ਤੋਂ ਦੂਜੀ ਥਾਂ ਧੱਕ ਰਹੀਆਂ ਹੋਣ।

ਇਹ ਬੜਾ ਸੁਹਾਣਾ ਦਿਨ ਸੀ, ਸਿਆਲੇ ਦੇ ਸੂਰਜ ਦੀਆਂ ਲੰਮੀਆਂ ਕਿਰਨਾਂ, ਦੋਹਾਂ ਖਿੜਕੀਆਂ ਦੇ ਕੁਹਰਾਏ ਸ਼ੀਸ਼ਿਆਂ ਵਿੱਚੋਂ ਪੈ ਰਹੀਆਂ ਸਨ। ਮੇਜ਼ ਦੁਪਹਿਰ ਦੇ ਖਾਣੇ ਲਈ ਲਾ ਦਿੱਤਾ ਗਿਆ ਸੀ ਤੇ ਜਿਸਤ ਦੀਆਂ ਪਲੇਟਾਂ ਨਾਲ਼ ਲਿਸ਼ਕ ਰਿਹਾ ਸੀ, ਨਾਲ਼ੇ ਸੁਨਹਿਰੀ ਕਵਾਸ ਦੀਆਂ ਸੁਰਾਹੀਆਂ ਸਜੀਆਂ ਹੋਈਆਂ ਸਨ ਅਤੇ ਨਾਨੇ ਦੀ ਵੋਦਕਾ ਵਿੱਚੋਂ ਵੀ ਚਾਨਣ ਫੁਟ ਰਿਹਾ ਸੀ ਜੀਹਦਾ ਰੰਗ ਵੇਲ ਬੂਟਿਆਂ ਕਾਰਨ ਸਾਵਾ ਹੋ ਗਿਆ ਸੀ। ਬਾਰੀ ਦੇ ਸ਼ੀਸ਼ੇ ਉੱਤੋਂ ਇੱਕ ਥਾਉਂ ਜੰਮੀ ਹੋਈ ਬਰਫ਼ ਪਿਘਲ ਗਈ ਸੀ। ਮੈਂ ਏਸ ਦਾਇਰੇ ਵਿੱਚੋਂ ਛੱਤਾਂ ਉੱਤੇ ਚੰਗਿਆੜੇ ਛੱਡਦੀ ਬਰਫ਼ ਦੀ ਝਲਕ ਤੱਕੀ। ਮੈਨੂੰ 'ਹਾਤੇ ਦੇ ਖੰਭਿਆਂ, ਦੜਬਿਆਂ ਅਤੇ ਚਿੜੀਆ-ਘਰਾਂ ਉੱਤੇ ਜੰਮੀਆਂ ਚਾਂਦੀ-ਚਿੱਟੀਆਂ ਟੋਪੀਆਂ ਵਿੱਚੋਂ ਚੰਗਿਆੜੇ ਉੱਡਦੇ ਦਿਸੇ। ਖਿੜਕੀਆਂ ਦੀਆਂ ਚੁਗਾਠਾਂ ਤੋਂ ਲਮਕਦੇ ਧੁੱਪ-ਰਸ਼ਨਾਏ ਪਿੰਜਰਿਆਂ ਵਿੱਚ ਚਿੜੀਆਂ ਫੁਦਕ ਤੇ ਫੜ-ਫੜਾ ਰਹੀਆਂ ਸਨ। ਪਾਲਤੂ ਮੈਨਾਵਾਂ ਤੇ ਲਾਲੀਆਂ ਬੜੀ ਸੁਰੀਲੀ ਆਵਾਜ਼ ਵਿੱਚ ਚਹਿਕ ਰਹੀਆਂ ਸਨ। ਸੁਨਹਿਰੀ ਮੈਨਾ ਗਾ ਰਹੀ ਸੀ। ਪਰ ਸੰਗੀਤ ਤੇ ਧੁੱਪ ਨਾਲ਼ ਚਾਨਣਾ ਦਿਹਾੜਾ ਮੇਰੇ ਲਈ ਕੋਈ ਖ਼ੁਸ਼ੀ ਨਾ ਲਿਆਇਆ।

ਦਿਨ ਮਨਹੂਸ ਸੀ। ਹਰੇਕ ਸ਼ੈ ਮਨਹੂਸ ਸੀ। ਮੈਂ ਪੰਛੀ ਆਜ਼ਾਦ ਕਰ ਦੇਣੇ ਸਨ, ਪਰ ਐਨ ਉਸੇ ਵੇਲੇ ਜਦੋਂ ਮੈਂ ਪਿੰਜਰੇ ਹੇਠ ਲਾਹ ਰਿਹਾ ਸਾਂ ਮੇਰੀ ਨਾਨੀ ਰੌਲਾ ਪਾਉਂਦੀ, ਪੱਟਾਂ 'ਤੇ ਹੱਥ ਮਾਰਦੀ ਤੇ ਚੀਕਦੀ ਰਸੋਈ ਵਿੱਚ ਆ ਕੇ ਭੱਠੀ ਵੱਲ ਨੱਸੀ:

"ਤੁਹਾਨੂੰ ਸਾਰਿਆਂ ਨੂੰ ਮਾਰ ਪਏ, ਤੁਹਾਨੂੰ ਸ਼ੈਤਾਨ ਪਏ! ਐਹ, ਤੂੰ ਕੇਹੋ ਜਿਹੀ ਵੱਡੀ ਮੂਰਖ਼ ਏਂ ਅਕੋਲੀਨਾ!"

ਨਾਨੀ ਨੇ ਭੱਠੀ ਵਿੱਚੋਂ ਸਮੋਸੇ ਕੱਢੇ, ਆਪਣੀਆਂ ਉਂਗਲਾਂ ਨਾਲ਼ ਸੜੀ ਪੇਪੜੀ ਨੂੰ ਠਕੋਰਿਆ ਤੇ ਖਿੱਝ ਕੇ ਥੁੱਕਿਆ।

"ਸੜ ਕੇ ਸੁਆਹ ਹੋ ਗਏ ਨੇ। ਵਾਹ ਕੇਹੇ ਸਿੱਕੇ ਨੇ। ਫੂਹ, ਭੂਤੋ, ਤੁਸੀਂ ਸਾਰੇ ਦਾ ਸਾਰਾ ਟੋਲਾ - ਮਾਰ ਮਾਰ ਤੁਹਾਡੇ ਤੂੰਬੇ ਉਡਾ ਛੱਡੇ। ਤੁਸੀਂ ਏਥੇ ਖੋਪੇ-ਚਾੜ੍ਹੀ ਬੈਠੇ ਕੀ ਵੇਖੀ ਜਾਂਦੇ ਓ, ਉਲੂਓ! ਮੇਰਾ ਜੀ ਕਰਦਾ ਏ ਤੁਹਾਨੂੰ ਸਾਰਿਆਂ ਨੂੰ ਤਿੜਕੇ ਹੋਏ ਜੱਗਾਂ ਵਾਂਗ ਭੰਨ ਛੱਡਾਂ।"

ਉਹ ਸਮੋਸੇ ਥਲਦੀ ਤੇ ਰੋਂਦੀ ਜਾਂਦੀ ਸੀ, ਸੁੱਕੀ ਪੇਪੜੀ ਨੂੰ ਪੋਟਿਆਂ ਨਾਲ਼ ਠਕੋਰਦੀ, ਮੋਟੇ ਮੋਟੇ ਹੰਝੂਆਂ ਨਾਲ਼ ਗਿੱਲਿਆਂ ਕਰਦੀ ਜਾਂਦੀ ਸੀ।

ਮੇਰੀ ਮਾਂ ਤੇ ਨਾਨਾ ਰਸੋਈ ਅੰਦਰ ਆਏ, ਤੇ ਉਸ ਸੜਿਆ ਮਾਲ-ਮਤਾ ਮੇਜ਼ ਉੱਤੇ

ਵਗਾਹ ਮਾਰਿਆ, ਜਿਸ ਨਾਲ਼ ਪਲੇਟਾਂ ਖੜਕੀਆਂ।

"ਵੇਖੋ ਤਾਂ ਸਹੀ ਕੀ ਹੋਇਐ, ਸਭ ਤੁਹਾਡੀ ਮਿਹਰਬਾਨੀ ਨਾਲ਼, ਤੁਹਾਨੂੰ ਸ਼ੈਤਾਨ ਪਏ!"

ਹੁਣ ਸ਼ਾਂਤ ਤੇ ਖ਼ੁਸ਼ ਰੌਂ ਵਿੱਚ ਆਈ ਹੋਈ ਮੇਰੀ ਮਾਂ ਨੇ ਉਹਨੂੰ ਗਲਵੱਕੜੀ ਵਿੱਚ ਘੁੱਟਿਆ ਤੇ ਉਹਨੂੰ ਗੱਲ ਭੁਲਾ ਦੇਣ ਲਈ ਵਰਚਾਇਆ। ਨਾਨਾ ਜਦੋਂ ਮੇਜ਼ ਉੱਤੇ ਬੈਠਾ ਸੀ ਉਹ ਥੱਕਿਆ ਥੱਕਿਆ ਜਾਪਦਾ ਸੀ ਤੇ ਉਹਦੇ ਮੂੰਹ ਦੀਆਂ ਝੁਰੜੀਆਂ ਕਸੀਆਂ ਹੋਈਆਂ ਸਨ, ਆਪਣੇ ਪਟਕਾ ਉਸ ਧੌਣ ਦੁਆਲੇ ਕੱਸਿਆ, ਉੱਫਣੀਆਂ ਅੱਖਾਂ ਨਾਲ਼ ਸੂਰਜ ਵੱਲ ਟੇਢਾ ਟੇਢਾ ਤੱਕਿਆ, ਤੇ ਬੁਰੜਾਇਆ:

"ਅੱਛਾ, ਇਹਨੂੰ ਭੁੱਲ ਜਾ। ਅਸੀਂ ਸਮੋਸੇ ਪਹਿਲੋਂ ਹੀ ਖਾ ਚੁੱਕੇ ਹਾਂ। ਰੱਬ ਰਤਾ ਕੁ ਲਾਲਚੀ ਏ – ਸਾਲਾਂ ਦੀ ਕਸਰ ਮਿੰਟਾਂ ਵਿੱਚ ਕੱਢ ਦਿੰਦਾ ਐ ਤੇ ਵਿਆਜ ਵੀ ਨਹੀਂ ਲੈਂਦਾ ਬਹਿ ਜਾ, ਵਾਰੀਆ....ਇਹਨੂੰ ਭੁਲਾ ਦਿਓ।"

ਇੰਜ ਲਗਦਾ ਸੀ ਜਿਵੇਂ ਉਹਦਾ ਮਨ ਟੁੰਬਿਆ ਗਿਆ ਹੋਵੇ। ਰੋਟੀ ਖਾਂਦਿਆਂ ਸਾਰਾ ਸਮਾਂ ਉਹ ਰੱਬ ਦੀਆਂ ਗੱਲਾਂ ਕਰਦੇ ਰਹੇ, ਅਯੂਬ ਦੀਆਂ ਅਜ਼ਮਾਇਸ਼ਾਂ ਦੀ ਹਾਲ ਸੁਣਾਉਂਦੇ ਰਹੇ ਤੇ ਦੱਸਦੇ ਰਹੇ ਕਿ ਪਿਤਾ ਨੂੰ ਕਿਹੜੇ ਕਿਹੜੇ ਦੁੱਖ ਸਹਿਣੇ ਪੈਂਦੇ, ਫੱਟ ਖਾਣੇ ਪੈਂਦੇ। ਨਾਨੀ ਨੇ ਖਿਝ ਕੇ ਉਹਨੂੰ ਟੋਕਿਆ।

"ਸਿੱਧਾ ਹੋ ਕੇ ਰੋਟੀ ਖਾਹ ਤੇ ਏਨੀਆਂ ਗੱਲਾਂ ਨਾ ਮਾਰ।" ਉਸ ਕਿਹਾ।

ਮਾਂ ਹੱਸੀ, ਉਹਦੀਆਂ ਸਾਫ਼ ਅੱਖਾਂ ਲਿਸ਼ਕੀਆਂ।

"ਹਲਾ, ਤੂੰ ਬਿੰਦ ਕੁ ਪਹਿਲੋਂ ਡਰ ਗਿਆ ਸੈਂ?" ਉਸ ਮੈਨੂੰ ਠੁੰਗ ਲਾਂਦਿਆਂ ਮੈਥੋਂ ਪੁੱਛਿਆ।

ਮੈਂ ਬਹੁਤਾ ਨਹੀਂ ਸਾਂ ਡਰਿਆ, ਪਰ ਹੁਣ ਮੈਂ ਔਖ ਜਿਹੀ ਮਹਿਸੂਸ ਕਰਦਾ ਸਾਂ ਤੇ ਸਮਝ ਨਹੀਂ ਸਾਂ ਸਕਦਾ ਕਿ ਕੀ ਵਾਪਰਿਆ ਸੀ।

ਉਨ੍ਹਾਂ ਚੋਖਾ ਤੇ ਖਾਸਾ ਚਿਰ ਖਾਧਾ ਜਿਵੇਂ ਐਤਵਾਰ ਨੂੰ ਆਮ ਖਾਂਦੇ ਹੁੰਦੇ ਸਨ। ਇਹ ਵਿਸ਼ਵਾਸ ਕਰਨਾ ਮੁਸ਼ਕਲ ਸੀ ਕਿ ਕੀ ਇਹ ਓਹੋ ਲੋਕ ਸਨ ਜਿਹੜੇ ਅੱਧਾ ਘੰਟਾ ਪਹਿਲਾਂ ਇੱਕ ਦੂਜੇ ਨਾਲ਼ ਲੜਨ-ਕਿਨਾਰੇ ਹੋਏ ਦੂਰੋ-ਦੂਰੀ ਹੋ ਰਹੇ ਸਨ, ਹਟਕੋਰੇ ਲੈ ਰਹੇ ਸਨ, ਗੁੱਸੇ ਵਿੱਚ ਰਿਝਦੇ ਪਏ ਸਨ। ਨਾ ਈ ਮੈਨੂੰ ਇਹ ਯਕੀਨ ਆ ਸਕਦਾ ਸੀ ਕਿ ਇਹ ਸਾਰਾ ਕੁੱਝ ਗੰਭੀਰ ਸੀ ਜਾਂ ਏਸ ਲਈ ਉਨ੍ਹਾਂ ਨੂੰ ਕੋਈ ਔਖ ਝੱਲਣੀ ਪਈ ਸੀ। ਮੈਂ ਉਨ੍ਹਾਂ ਦੀਆਂ ਚੀਕਾਂ, ਕੂਕਾਂ ਤੇ ਤਮਾਸ਼ਿਆਂ ਦਾ ਆਦੀ ਹੋ ਗਿਆ ਸਾਂ, ਜਿਹੜੇ ਏਨੇ ਆਮ ਭੜਕਦੇ ਤੇ ਏਡੀ ਛੇਤੀ ਖ਼ਤਮ ਹੋ ਜਾਂਦੇ ਸਨ। ਮੈਂ ਹੁਣ ਇਨ੍ਹਾਂ ਨੂੰ ਚਿੱਤ ਨਹੀਂ ਸਾਂ ਲਾਉਂਦਾ ਜਿਵੇਂ ਕਿ ਪਹਿਲੋਂ ਪਹਿਲ ਕਰਦਾ ਹੁੰਦਾ ਸਾਂ।

ਬਹੁਤ ਸਮੇਂ ਪਿੱਛੋਂ ਮੈਨੂੰ ਸਮਝ ਪਈ ਕਿ ਰੂਸੀ ਗ਼ਰੀਬੀ ਤੇ ਉਨ੍ਹਾਂ ਦੀ ਜ਼ਿੰਦਗੀ ਦੀ ਸਿਥਲਤਾ ਦੇ ਨਤੀਜੇ ਵਜੋਂ ਗ਼ਮ ਵਿੱਚ ਦਿਲ ਭੁਲਾਵਾ ਲੱਭਦੇ ਸਨ, ਇਸ ਨਾਲ਼ ਨਿਆਣਿਆਂ ਵਾਂਗ ਖੇਡਦੇ ਸਨ, ਤੇ ਆਪਣੇ ਦੁਰਭਾਗਾਂ ਦੀ ਸੰਗ ਘੱਟ ਈ ਮਹਿਸੂਸ ਕਰਦੇ ਸਨ।

ਜਦੋਂ ਜ਼ਿੰਦਗੀ ਇੱਕ-ਰਸ ਹੋਵੇ, ਗ਼ਮ ਵੀ ਜੀ-ਆਈ ਘਟਨਾ ਹੋ ਜਾਂਦਾ ਹੈ, ਅੱਗ ਦਿਲ-ਪਰਚਾਵਾ ਹੋ ਜਾਂਦੀ ਹੈ।

ਸਖ-ਮ-ਸੱਖਣੇ ਚਿਹਰੇ ਉੱਤੇ ਮਹੁਕਾ ਵੀ ਸ਼ਿੰਗਾਰ ਹੋ ਜਾਂਦਾ ਹੈ।

**11**

ਇਸ ਘਟਨਾ ਮਗਰੋਂ ਮੇਰਾ ਮਾਂ ਤਕੜੀ ਤੇ ਚੁਸਤ ਹੋ ਗਈ ਤੇ ਘਰ ਦੀ ਮੁੱਖ-ਪ੍ਰਬੰਧਕ ਬਣ ਗਈ, ਅਤੇ ਮੇਰਾ ਨਾਨਾ ਖ਼ਾਮੋਸ਼ ਹੋ ਗਿਆ ਤੇ ਦਖ਼ਲ ਦੇਣਾ ਬੰਦ ਕਰ ਦਿੱਤਾ, ਉਹ ਪਹਿਲਾਂ ਵਰਗਾ ਉੱਕਾ ਨਾ ਰਿਹਾ।

ਉਹ ਤਾਂ ਘਰੋਂ ਹੀ ਨਹੀਂ ਸੀ ਨਿੱਕਲਦਾ, ਚੁਬਾਰੇ ਵਿੱਚ ਇਕੱਲਾ ਬੈਠਾ ਇੱਕ ਭੇਤ-ਭਰੀ ਕਿਤਾਬ ਜੀਹਦਾ ਨਾਂ "ਮੇਰੇ ਪਿਉ ਦੀਆਂ ਯਾਦਾਂ" ਸੀ, ਪੜ੍ਹਦਾ ਰਹਿੰਦਾ। ਇਹ ਕਿਤਾਬ, ਉਹ ਆਪਣੇ ਇੱਕ ਨਰੋਏ ਬਕਸੇ ਵਿੱਚ ਜਿੰਦਾ-ਕੁੰਜੀ ਲਾ ਕੇ ਰੱਖਦਾ ਸੀ ਤੇ ਮੈਂ ਅਕਸਰ ਖ਼ਿਆਲਿਆ ਸੀ ਕਿ ਇਹਨੂੰ ਕੱਢਣੋਂ ਪਹਿਲਾਂ ਉਹ ਹਮੇਸ਼ਾਂ ਆਪਣੇ ਹੱਥ ਧੋਂਦਾ ਸੀ। ਕਿਤਾਬ ਨਿੱਕੀ ਤੇ ਮੋਟੀ ਸੀ, ਇਹ ਭੂਰੇ ਰੰਗ ਦੇ ਚਮੜੇ ਦੀ ਜਿਲਦ ਵਿੱਚ ਮੜ੍ਹੀ ਹੋਈ ਸੀ। ਮੁੱਖ-ਪੰਨੇ ਉੱਤੇ ਨੀਲੀ ਫਿੱਕੀ ਪਈ ਸਿਆਹੀ ਨਾਲ਼ ਇਹ ਉੱਕਰਿਆ ਹੋਇਆ ਸੀ:

"ਅਤਿ ਰੀਝ-ਭਰੀਆਂ ਕਦਰਾਂ ਤੇ ਸ਼ੁਕਰਾਨੇ ਨਾਲ਼,
ਸਤਕਾਰ ਯੋਗ ਵਾਸਿਲੀ ਕਾਸ਼ੀਰਿਨ ਨੂੰ।"

ਇਸ ਹੇਠ ਕਿਸੇ ਅਜੀਬ ਨਾਂ ਦੇ ਦਸਖ਼ਤ ਸਨ ਜਿਸਦੇ ਅੰਤਲੀ ਝਰੀਟ ਉੱਡਦੇ ਪੰਛੀ ਦੀ ਸ਼ਕਲ ਬਣਾਂਦੀ ਸੀ। ਮੇਰਾ ਨਾਨਾ ਭਾਰੀ ਚਮੜੇ ਦੀ ਜਿਲਦ ਨੂੰ ਧਿਆਨ ਨਾਲ਼ ਖੋਲ੍ਹਦਾ, ਆਪਣੀ ਚਾਂਦੀ ਦੇ ਫਰੇਮ ਵਾਲੀ ਐਨਕ ਲਾਉਂਦਾ, ਨੱਕ ਉੱਤੇ ਐਨਕ ਜਮਾਂਦਿਆਂ ਬੜਾ ਚਿਰ ਇਸ ਲਿਖਤ ਨੂੰ ਗਹੁ ਨਾਲ਼ ਵੇਂਹਦਾ ਰਹਿੰਦਾ। ਮੈਂ ਉਹਨੂੰ ਕਈ ਵਾਰ ਪੁੱਛਿਆ ਕਿ ਇਹ ਕਿਹੜੀ ਕਿਤਾਬ ਹੈ, ਪਰ ਉਹ ਹਮੇਸ਼ਾਂ ਪ੍ਰਭਾਵਸ਼ਾਲੀ ਢੰਗ ਨਾਲ਼ ਜੁਆਬ ਦਿੰਦਾ:

"ਇਹ ਤੇਰੇ ਜਾਨਣ ਵਾਲੀ ਗੱਲ ਨਹੀਂ। ਬਸ ਰਤਾ ਕੁ ਉਡੀਕ ਕਰ — ਜਦੋਂ ਮੈਂ ਮਰ ਗਿਆ, ਇਹ ਤੇਰੇ ਲਈ ਛੱਡ ਜਾਣੀ ਏਂ, ਤੇ ਨਾਲੇ ਮੇਰਾ ਰਿੱਛ ਦੀ ਖੱਲ ਵਾਲਾ ਕੋਟ ਵੀ।"

ਮੇਰੀ ਮਾਂ ਨਾਲ਼ ਉਹ ਅਕਸਰ ਘੱਟ ਤੇ ਵਧੇਰੇ ਨਰਮੀ ਨਾਲ਼ ਬੋਲਣ ਲੱਗ ਪਿਆ ਸੀ ਤੇ ਜਦੋਂ ਉਹ ਬੋਲਦੀ, ਤਾਂ ਉਹ ਬੁੜਬੁੜਾਂਦਿਆਂ ਹੱਥ ਨਾਲ਼ ਇਸ਼ਾਰੇ ਕਰਦਿਆਂ ਤੇ ਮਾਮੇ ਪਿਉਤਰ ਵਾਂਗ ਅੱਖਾਂ ਮਟਕਾਂਦਿਆਂ, ਧਿਆਨ ਨਾਲ਼ ਸੁਣਦਾ।

ਉਹਦੇ ਟਰੰਕ ਬੜੀਆਂ ਅਸਾਧਾਰਨ ਪੁਸ਼ਾਕਾਂ ਨਾਲ਼ ਭਰੇ ਹੋਏ ਸਨ : ਜਰੀ ਵਾਲੀਆਂ ਸਕਰਟਾਂ, ਸਾਟਨ ਦੀਆਂ ਵਾਸਕਟਾਂ, ਸੁੱਚੇ-ਕੱਪੜੇ, ਮੋਤੀ-ਮੜ੍ਹੀਆਂ ਸਰਾਫ਼ਾਨੀਆਂ, ਚਮਕੀਲੇ ਰੁਮਾਲ ਤੇ ਸਿਰਕੇ, ਭਾਰੇ ਮੋਰਦੋਵੀ ਹਾਰ ਤੇ ਬਹੁਰੰਗੇ ਪੱਥਰਾਂ ਦੀਆਂ ਮਾਲਾਂ। ਉਹ ਇਹ ਸਾਰਾ ਕੁੱਝ ਮੇਰੀ ਮਾਂ ਦੇ ਕਮਰੇ ਵਿੱਚ ਲੈ ਆਇਆ ਅਤੇ ਮੇਜ਼ ਤੇ ਕੁਰਸੀਆਂ ਉੱਤੇ ਖਿਲਾਰ ਦਿੱਤਾ। ਜਦੋਂ ਮੇਰੀ ਮਾਂ ਨੇ ਇਨ੍ਹਾਂ ਦੁਰਲੱਭ ਚੀਜ਼ਾਂ ਦੀ ਸ਼ਲਾਘਾ ਕੀਤੀ ਤਾਂ ਉਸ ਕਿਹਾ:

"ਸਾਡੇ ਜ਼ਮਾਨੇ 'ਚ ਲੋਕ ਬੜੀ ਸ਼ਾਨ ਨਾਲ਼ ਕੀਮਤੀ ਕੱਪੜੇ ਪਹਿਨਦੇ ਸਨ, ਹੁਣ

ਉਹ ਗੱਲ ਕਿੱਥੇ! ਪਹਿਲਾਂ ਕੱਪੜੇ ਕੀਮਤੀ ਹੁੰਦੇ ਸਨ, ਪਰ ਲੋਕ ਰਹਿੰਦੇ ਸਾਦਗੀ ਨਾਲ਼ ਸਨ ਤੇ ਉਨ੍ਹਾਂ ਵਿੱਚ ਭਾਈਚਾਰਾ ਬਹੁਤ ਸੀ। ਪਰ ਮੈਂ ਸਮਝਦਾਂ ਉਹ ਦਿਨ ਬੀਤ ਗਏ, ਮੁੜ ਕਦੇ ਨਹੀਂ ਆਉਣ ਲੱਗੇ। ਇਹ ਪਹਿਨ...”

ਇੱਕ ਦਿਨ ਮਾਂ ਨਾਲ਼ ਦੇ ਕਮਰੇ ਵਿੱਚ ਚਲੀ ਗਈ ਤੇ ਇੱਕ ਸੁੱਚੇ ਤਿੱਲੇ ਨਾਲ਼ ਕੱਢੀ ਗੂਹੜੀ-ਨੀਲੀ ਪੁਸ਼ਾਕ ਪਾਈ ਤੇ ਮੋਤੀਆਂ ਵਾਲ ਸਿਰਕਾ ਲਈ ਵਾਪਸ ਪਰਤੀ।

“ਕੀ ਇਹ ਤੁਹਾਨੂੰ ਚੰਗਾ ਲੱਗਾ ਐ ? ” ਮੇਰੇ ਨਾਨੇ ਅੱਗੇ ਝੁਕਦਿਆਂ ਉਸ ਕਿਹਾ।

ਨਾਨੇ ਨੇ ਡੂੰਘਾ ਸਾਹ ਲਿਆ, ਸਾਰੇ ਦਾ ਸਾਰਾ ਖਿੜ ਗਿਆ ਤੇ ਆਪਣੀਆਂ ਬਾਹਾਂ ਹੁਲਾਰਦਿਆਂ ਤੇ ਅਸਪੱਸ਼ਟ ਜਿਹਾ ਗੁਣ-ਗੁਣਾਂਦਿਆਂ, ਜਿਵੇਂ ਸੁਪਨੇ ਵਿੱਚ ਕਰਦਾ ਹੋਵੇ, ਉਹਦੇ ਚਾਰ ਚੁਫੇਰੇ ਫਿਰਨ ਲੱਗ ਪਿਆ।

“ਆਹ, ਵਾਰਵਰਾ, ਬੱਸ ਜੇ ਕਿਤੇ ਤੂੰ ਅਮੀਰ ਹੁੰਦੀ ਤੇ ਚੁਤਰਫੀਂ ਸਾਊ ਲੋਕ ਹੁੰਦੇ।”

ਮੇਰੀ ਮਾਂ ਨੇ ਘਰ ਦੇ ਮੂਹਰਲੇ ਹਿੱਸੇ ਵਿੱਚ ਦੋ ਕਮਰਿਆਂ ਵਿੱਚ ਰਿਹਾਇਸ਼ ਰੱਖੀ ਹੋਈ ਸੀ, ਤੇ ਉਹ ਅਕਸਰ ਮਹਿਮਾਨਾਂ ਦੀ ਪ੍ਰਾਹੁਣਾਚਾਰੀ ਕਰਦੀ ਸੀ। ਸਭ ਤੋਂ ਵਧੇਰੇ ਮੈਕਸੀਮੋਵ ਭਰਾ ਆਉਂਦੇ ਸਨ। ਇੱਕ ਕੱਦਾਵਰ, ਸੋਹਣਾ, ਕੱਕੀ ਲੰਮੀ ਦਾੜ੍ਹੀ ਤੇ ਨੀਲੀਆਂ ਅੱਖਾਂ ਵਾਲਾ ਅਫ਼ਸਰ ਪਿਉਤਰ — ਬਿਲਕੁਲ ਓਹੋ ਜਿਹਾ ਜਿਹੋ ਜੇਹੇ ਦੇ ਸਾਹਮਣੇ ਨਾਨੇ ਨੇ ਮੈਨੂੰ ਉਸ ਬੁੱਢੇ ਦੇ ਸਿਰ ਵਿੱਚ ਥੁੱਕਣ ਬਦਲੇ ਕੁੱਟ ਚਾੜ੍ਹੀ ਸੀ, ਯੇਵਗੇਨੀ ਵੀ ਉਸੇ ਤਰ੍ਹਾਂ ਲੰਮਾ, ਪੀਲਾ ਤੇ ਲੰਮੀਆਂ ਲੱਤਾਂ, ਤਿੱਖੀ ਨਿੱਕੀ ਕਾਲੀ ਦਾਹੜੀ ਵਾਲਾ ਸੀ। ਉਹਦੀਆਂ ਅੱਖਾਂ ਕਾਲੇ ਮਲ੍ਹੇ ਦੇ ਕਰੜੇ ਬੇਰਾਂ ਵਰਗੀਆਂ ਸਨ ਤੇ ਉਹ ਹਮੇਸ਼ਾਂ ਇੱਕ ਸੁਨਹਿਰੀ ਬਟਨਾਂ ਵਾਲੀ ਸਾਵੀ ਵਰਦੀ ਪਾਉਂਦਾ ਹੁੰਦਾ ਸੀ ਤੇ ਆਪਣੇ ਘੁਟਵੇਂ ਮੋਢਿਆਂ ਉੱਤੇ ਇੱਕ ਨਿਸ਼ਾਨ ਲਾਉਂਦਾ ਸੀ। ਉਸ ਨੂੰ ਆਪਣੇ ਚੌੜੇ ਮੱਥੇ ਉੱਤੋਂ ਲਹਿਰਾਂਦੇ ਵਾਲ ਪਿਛਾਂਹ ਛੰਡਣ ਤੇ ਨਿਵਾਜਵੇਂ ਢੰਗ ਨਾਲ਼ ਮੁਸਕਰਾਣ ਦੀ ਆਦਤ ਸੀ। ਉਹ ਭਾਰੀ ਆਵਾਜ਼ ਵਿੱਚ ਹਮੇਸ਼ਾਂ ਕੁੱਝ ਦੱਸਦਿਆਂ ਤੇ ਜੋ ਕਹਿਣਾ ਹੁੰਦਾ ਉਸਨੂੰ ਲਮਕਾਉਂ, ਉਹ ਏਸ ਅਰੁਕ ਫਿਕਰੇ ਨਾਲ਼ ਆਖਦਾ:

“ਤੁਸੀਂ ਵੇਖਦੇ ਓ, ਜਿਸ ਤਰ੍ਹਾਂ ਮੈਂ ਇਹਨੂੰ ਵਿਹਨੈਂ....”

ਮੇਰੀ ਮਾਂ, ਉਹਨੂੰ ਅੱਧ-ਮੀਟੀਆਂ ਅੱਖਾਂ ਨਾਲ਼ ਸੁਣਦੀ ਤੇ ਅਕਸਰ ਹਾਸੇ ਨਾਲ਼ ਉਹਦੀ ਗੱਲ ਟੁਕਦੀ:

“ਜੇ ਤੁਸੀਂ ਮੇਰੇ ਇੰਜ ਕਹਿਣ ਨੂੰ ਮਾਫ਼ ਕਰ ਦਿਓ, ਤੁਸੀਂ ਅਜੇ ਤਾਈਂ ਇੱਕ ਬੱਚੇ ਈ ਓ ਯੇਵਗੇਨੀ ਵਾਸਲੀਵਿਚ.....”

“ਇਹ ਗੱਲ ਏਵੇਂ ਈ ਏ — ਹੈ ਇਹ ਬੱਚਾ ਈ!” ਕੱਦਾਵਰ ਅਫ਼ਸਰ ਜ਼ੋਰ ਦੇਣ ਲਈ ਗੋਡੇ ਉੱਤੇ ਚਪੇੜ ਮਾਰਦਿਆਂ ਤਾਈਦ ਕਰਦਾ।

ਕ੍ਰਿਸਮਿਸ ਦੀਆਂ ਛੁੱਟੀਆਂ ਰੌਲੇ-ਰੱਪੇ ਵਾਲੀਆਂ ਰੰਗ-ਰਲੀਆਂ ਵਿੱਚ ਬੀਤੀਆਂ। ਤਕਰੀਬਨ ਹਰੇਕ ਆਥਣੇ ਮੇਰੀ ਮਾਂ ਤੇ ਉਹਦੇ ਮਿੱਤਰ ਵਧੀਆ ਪੁਸ਼ਾਕਾਂ ਪਾ ਕੇ ਮਿਲਣ-ਗਿਲਣ ਜਾਂਦੇ। ਮਾਂ ਦੀ ਪੁਸ਼ਾਕ ਹਮੇਸ਼ਾਂ ਸਾਰਿਆਂ ਤੋਂ ਵਧੀਆ ਹੁੰਦੀ।

ਹਰ ਵਾਰ ਜਦੋਂ ਇਹ ਖ਼ੁਸ਼ਦਿਲ ਮੰਡਲੀ ਫਾਟਕੋਂ ਬਾਹਰ ਨਿੱਕਲਦੀ, ਘਰ ਧਰਤੀ ਵਿੱਚ ਨਿੱਘਰ ਗਿਆ ਜਾਪਦਾ; ਹਰੇਕ ਸ਼ੈ ਬੇਰਸ ਤੇ ਭਾਰੂ ਜਿਹੀ ਦਿਸਣ ਲੱਗਦੀ ਤੇ ਏਨੀ ਚੁੱਪ ਕਿ ਦਿਲ ਬਹਿਣ ਲੱਗਦਾ। ਨਾਨੀ ਬੁੱਢੀ ਹੰਸਣੀ ਵਾਂਗ ਨਿੱਖਰੀ-ਲਿਸ਼ਕੀ ਕਮਰਿਆਂ ਵਿੱਚੋਂ ਦੀ ਟੁਪਕ ਟੁਪਕ ਕਰਦੀ ਫਿਰਦੀ ਤੇ ਨਾਨਾ ਭੱਠੀ ਦੀ ਇੱਟ ਨਾਲ਼ ਪਿੱਠ ਲਾ ਕੇ ਨਿੱਘੀ ਕਰਦਾ ਆਪਣੇ ਆਪ ਈ ਗੁਣ-ਗੁਣ ਕਰੀ ਜਾਂਦਾ:

"ਅੱਛਾ, ਠੀਕ ਏ, ਕਰਨ ਦੇ ਉਹਨੂੰ ਆਪਣੀ ਮਰਜ਼ੀ....ਅਸੀਂ ਵੇਖਾਂਗੇ ਇਹਦਾ ਕੀ ਨਤੀਜਾ ਨਿੱਕਲਦੈ....."

ਕ੍ਰਿਸਮਿਸ ਦੀਆਂ ਛੁੱਟੀਆਂ ਮਗਰੋਂ ਮਾਂ, ਮੈਨੂੰ ਤੇ ਮਾਮੇ ਮਿਖ਼ੇਲ ਦੇ ਸ਼ਾਸ਼ੇ ਨੂੰ ਸਕੂਲ ਪਾ ਆਈ। ਮਾਮੇ ਨੇ ਦੂਜੀ ਵਾਰ ਵਿਆਹ ਕਰ ਲਿਆ ਸੀ, ਤੇ ਸਾਸ਼ੇ ਦੀ ਮਤਰੇਈ ਮਾਂ ਛੇਤੀ ਈ ਉਹਨੂੰ ਨਫ਼ਰਤ ਕਰਨ ਲੱਗ ਪਈ ਸੀ। ਉਹ ਉਹਨੂੰ ਏਨਾਂ ਆਮ ਕੁੱਟਣ ਲੱਗ ਪਈ ਸੀ ਕਿ ਨਾਨੀ ਨੇ ਨਾਨੇ ਨੂੰ ਇਸ ਗੱਲ ਉੱਤੇ ਜ਼ੋਰ ਪਾਇਆ ਕਿ ਉਹ ਉਹਨੂੰ ਸਾਡੇ ਨਾਲ਼ ਰਹਿਣ ਲਈ ਇੱਥੇ ਲੈ ਆਏ। ਅਸੀਂ ਕੋਈ ਮਹੀਨਾ ਕੁ ਸਕੂਲ ਗਏ। ਜੋ ਕੁੱਝ ਮੈਨੂੰ ਇਸ ਸਮੇਂ ਪੜ੍ਹਾਇਆ ਗਿਆ, ਉਸ ਵਿੱਚੋਂ ਮੈਂ ਸਿਰਫ਼ ਇੱਕੋ ਗੱਲ ਯਾਦ ਕਰ ਸਕਨਾਂ — ਕਿ ਜਦੋਂ ਮੈਨੂੰ ਪੁੱਛਿਆ ਜਾਂਦਾ ਕਿ ਮੇਰਾ ਨਾਂ ਕੀ ਸੀ ਤਾਂ ਜੁਆਬ ਦੇਣ ਲਈ ਸਿਰਫ਼ ਇਹੋ ਕਾਫ਼ੀ ਨਹੀਂ ਸੀ:

"ਪੇਸ਼ਕੋਵ।"

ਮੈਨੂੰ ਕਹਿਣਾ ਪੈਂਦਾ ਸੀ:

"ਮੇਰਾ ਨਾਂ ਪੇਸ਼ਕੋਵ ਏ।"

ਨਾ ਈ ਮੈਂ ਅਧਿਆਪਕ ਨੂੰ ਇਹ ਕਹਿ ਸਕਦਾ ਸਾਂ:

"ਸ਼੍ਰੀਮਾਨ, ਮੇਰੇ ਉੱਤੇ ਐਵੇਂ ਗੱਜੀ ਨਾ ਜਾਓ। ਮੈਂ ਤੁਹਾਥੋਂ ਨਹੀਂ ਡਰਦਾ...."

ਸਕੂਲ ਤੋਂ ਮੈਨੂੰ ਛੇਤੀ ਈ ਨਫ਼ਰਤ ਹੋ ਗਈ। ਦੂਜੇ ਬੰਨੇ ਮੇਰੇ ਮਮੇਰ ਨੂੰ ਇਹ ਮੁੱਢ ਤੋਂ ਚੰਗਾ ਲੱਗਾ ਤੇ ਉਸ ਕਈ ਬੇਲੀ ਬਣਾ ਲਏ। ਪਰ ਇੱਕ ਦਿਨ ਸਬਕ ਵੇਲੇ ਉਹ ਸੌਂ ਗਿਆ ਤੇ ਸੁੱਤਾ ਸੁੱਤਾ ਚੀਕਿਆ:

"ਨਹੀਂ, ਮੈਂ ਨਹੀਂ!"

ਜਦੋਂ ਉਹ ਸੁੱਤਾ ਉੱਠਿਆ, ਉਸ ਜਮਾਤ ਦੇ ਕਮਰਿਉਂ ਬਾਹਰ ਜਾਣ ਦੀ ਆਗਿਆ ਮੰਗੀ, ਜਿਸ ਕਰਕੇ ਹੋਰ ਮੁੰਡਿਆਂ ਉਹਨੂੰ ਬੇਤਰਸੀ ਨਾਲ਼ ਚਿੜਾਇਆ। ਅਗਲੇ ਦਿਨ ਸਕੂਲ ਆਉਂਦਿਆਂ, ਸੀਨੱਈਆ ਚੌਕ ਵਾਲੇ ਨਾਲੇ ਕੋਲ ਆ ਕੇ ਉਹ ਖਲੋ ਗਿਆ ਤੇ ਆਖਣ ਲੱਗਾ:

"ਤੂੰ ਮੈਥੋਂ ਬਿਨਾਂ ਚਲਾ ਜਾ। ਮੈਂ ਅੱਜ ਸਕੂਲ ਨਹੀਂ ਜਾਣਾ। ਮੈਂ ਸੈਰ-ਸਪਾਟੇ ਜਾਵਾਂਗਾ।"

ਉਹ ਪਥੱਲਾ ਮਾਰ ਕੇ ਬਹਿ ਗਿਆ, ਆਪਣੀਆਂ ਕਿਤਾਬਾਂ ਬਰਫ਼ ਵਿੱਚ ਦੱਬ ਦਿੱਤੀਆਂ ਤੇ ਚਲਾ ਗਿਆ। ਇਹ ਜਨਵਰੀ ਦਾ ਇੱਕ ਚਮਕੀਲਾ ਦਿਨ ਸੀ, ਸਾਰੀ ਦੁਨੀਆਂ ਧੁੱਪ ਵਿੱਚ ਲਿਸ਼ਕਾਂ ਪਈ ਮਾਰਦੀ ਸੀ। ਮੈਨੂੰ ਆਪਣੇ ਮਮੇਰ ਉੱਤੇ ਰਸ਼ਕ ਆਇਆ, ਪਰ ਮੈਂ

ਆਪਣੇ ਦੰਦ ਕਿਰਚੇ ਤੇ ਆਪਣੀ ਮਾਂ ਦਾ ਸਦਕਾ ਚਲਾ ਗਿਆ। ਸੁਭਾਵਕ ਈ ਉਹ ਕਿਤਾਬਾਂ ਜਿਹੜੀਆਂ ਸਾਸ਼ੇ ਨੇ ਬਰਫ਼ ਵਿੱਚ ਦੱਬੀਆਂ ਸਨ, ਚੋਰੀ ਕੀਤੀਆਂ ਹੋਈਆਂ ਸਨ, ਇਸ ਲਈ ਉਸ ਦੇ ਅਗਲੇ ਦਿਨ ਵੀ ਸਕੂਲ ਨਾ ਜਾਣ ਦਾ ਅਸਲੀ ਕਾਰਨ ਸੀ। ਤੀਜੇ ਦਿਨ ਮੇਰੇ ਨਾਨੇ ਨੂੰ ਉਹਦੇ ਖਿਸਕੂਪੁਣੇ ਦਾ ਪਤਾ ਲੱਗ ਗਿਆ।

ਸਾਡੀ ਦੋਹਾਂ ਦੀ ਪੇਸ਼ੀ ਹੋਈ: ਰਸੋਈ ਵਾਲੇ ਮੇਜ਼ ਦੇ ਮਗਰ ਮੇਰਾ ਨਾਨਾ, ਮੇਰੀ ਨਾਨੀ ਤੇ ਮਾਂ ਸਾਥੋਂ ਭੇਤ ਕੱਢਣ ਲਈ ਸੁਆਲ, ਪੁੱਛਣ ਲਈ ਬੈਠੇ ਹੋਏ ਸਨ। ਮੈਨੂੰ ਮੇਰੇ ਨਾਨੇ ਦੇ ਸੁਆਲ ਦਾ ਸਾਸ਼ੇ ਵੱਲੋਂ ਦਿੱਤਾ ਜੁਆਬ ਯਾਦ ਏ:

"ਇਹ ਗੱਲ ਕਿਵੇਂ ਹੋਈ ਕਿ ਤੂੰ ਸਕੂਲ ਨਾ ਅਪੜਿਆ ?"

"ਮੈਂ ਭੁੱਲ ਗਿਆ ਸਾਂ ਕਿ ਇਹ ਕਿੱਥੇ ਸੀ।" ਆਪਣੀਆਂ ਡਰੂ ਅੱਖਾਂ ਨਾਲ਼ ਮੇਰੇ ਨਾਨੇ ਦੇ ਮੂੰਹ ਵੱਲ ਸਿੱਧਾ ਝਾਕਦਿਆਂ ਉਸ ਕਿਹਾ।

"ਤੂੰ ਭੁੱਲ ਗਿਆ ਸੈਂ ?"

"ਹਾਂ। ਮੈਂ ਲੱਭਦਾ ਰਿਹਾ, ਲੱਭਦਾ ਈ ਰਿਹਾ...."

"ਤੂੰ ਅਲੈਕਸੀ ਦੇ ਨਾਲ਼ ਹੋ ਲੈਂਦਾ, ਇਹਨੂੰ ਯਾਦ ਸੀ।"

"ਮੈਨੂੰ ਇਹ ਦਿਸਿਆ ਨਾ।"

"ਅਲੈਕਸੀ ?"

"ਹਾਂ।"

"ਦਿਸਿਆ ਕਿਵੇਂ ਨਾ ?"

ਸਾਸ਼ੇ ਨੇ ਪਲ ਕੁ ਸੋਚਿਆ, ਤੇ ਫੇਰ ਹਉਕਾ ਲੈ ਕੇ ਜੁਆਬ ਦਿੱਤਾ :

ਬਰਫ਼ੀਲਾ-ਤੂਫ਼ਾਨ ਆ ਗਿਆ ਸੀ —ਮੈਨੂੰ ਕੁੱਝ ਨਹੀਂ ਸੀ ਦਿਸਦਾ।"

ਹਰੇਕ ਜਣਾ ਹੱਸ ਪਿਆ, ਕਿਉਂਕਿ ਮੌਸਮ ਸਾਫ਼ ਤੇ ਧੁਪਲਾ ਰਿਹਾ ਸੀ। ਸਾਸ਼ਾ ਵੀ ਫਿੱਕੀ ਜਿਹੀ ਮੁਸਕਾਣ ਮੁਸਕ੍ਰਾਇਆ, ਪਰ ਮੇਰੇ ਨਾਨੇ ਨੇ ਆਪਣੇ ਦੰਦ ਘੁੱਟੇ ਤੇ ਵਿਅੰਗ ਨਾਲ਼ ਕਿਹਾ:

"ਤੂੰ ਉਹਦੀ ਪੇਟੀ ਜਾਂ ਉਹਦਾ ਹੱਥ ਨਹੀਂ ਸੈਂ ਫੜ ਸਕਦਾ ?"

"ਫੜਿਆ ਸੀ, ਪਰ ਹਵਾ ਮੈਨੂੰ ਉਡਾ ਕੇ ਲੈ ਗਈ।"

ਉਹ ਹੌਲੀ ਹੌਲੀ ਬੋਲਦਾ ਸੀ; ਮੈਂ ਉਸ ਮੂਰਖਤਾ-ਭਰੇ ਬੇਅਰਥ ਝੂਠ-ਤੂਫ਼ਾਨ ਨੂੰ ਸੁਣਦਿਆਂ ਬੇਅਰਾਮੀ ਮਹਿਸੂਸ ਕਰ ਰਿਹਾ ਸਾਂ ਤੇ ਉਹਦੀ ਜ਼ਿਦ ਨੂੰ ਸਮਝ ਨਹੀਂ ਸਾਂ ਸਕਿਆ।

ਉਨ੍ਹਾਂ ਸਾਨੂੰ ਕੁਟਾਪਾ ਚਾੜ੍ਹਿਆ ਤੇ ਇੱਕ ਟੁੰਡੀ ਜਿਹੀ ਬਾਂਹ ਵਾਲਾ ਬੁੱਢਾ, ਰਿਟਾਇਰ ਅੱਗ-ਬੁਝਾਣ ਵਾਲਾ, ਸਾਡੇ ਸਕੂਲ ਦੀ ਰਾਹ-ਰਖਵਾਲੀ ਲਈ ਰੱਖ ਲਿਆ। ਉਹਦਾ ਕੰਮ ਇਸ ਗੱਲ ਦਾ ਖ਼ਿਆਲ ਰੱਖਣਾ ਸੀ ਕਿ ਕਿਤੇ ਸਾਸ਼ਾ ਗਿਆਨ-ਮਾਰਗ ਤੋਂ ਭਟਕ ਨਾ ਜਾਏ। ਪਰ ਸਾਰੀ ਖੇਚਲ ਬੇਅਰਥ ਗਈ। ਅਗਲੇ ਦਿਨ ਜਦੋਂ ਅਸੀਂ ਨਾਲੇ ਕੋਲ ਅਪੜੇ, ਮੇਰੇ ਮਮੇਰ ਨੇ ਆਪਣਾ ਨਮਦੇ ਦਾ ਇੱਕ ਬੂਟ ਲਾਹਿਆ ਤੇ ਖੱਬੇ ਪਾਸੇ ਵਗਾਹ ਮਾਰਿਆ, ਦੂਜਾ ਲਾਹਿਆ ਤੇ ਸੱਜੇ ਪਾਸੇ ਚਲਾ ਦਿੱਤਾ, ਤੇ ਕੱਲੀਆਂ ਜੁਰਾਬਾਂ ਨਾਲ਼ ਚੌਂਕ ਵਿੱਚੋਂ ਈ ਪੱਤਰਾ ਵਾਚ

ਗਿਆ। ਬੁੱਢੇ ਨੇ ਡੂੰਘਾ ਸਾਹ ਖਿੱਚਿਆ ਤੇ ਬੂਟ ਚੱਕਣ ਦੌੜਿਆ। ਜਦੋਂ ਉਸ ਉਹ ਲੱਭ ਲਏ ਤਾਂ ਘਾਬਰਿਆ-ਘਾਬਰਿਆ ਮੈਨੂੰ ਘਰ ਲੈ ਆਇਆ।

ਮੇਰੀ ਮਾਂ ਤੇ ਨਾਨੀ ਸਾਰਾ ਦਿਨ ਭਗੌੜੇ ਨੂੰ ਸ਼ਹਿਰ ਵਿੱਚ ਲੱਭਦੀਆਂ ਰਹੀਆਂ, ਤੇ ਅਖ਼ੀਰ ਉਹ ਉਨ੍ਹਾਂ ਨੂੰ ਆਥਣੇ, ਖ਼ਾਨਗਾਹ ਦੇ ਨੇੜੇ, ਚਿਰਕੋਵ ਦੇ ਦੀਵਾਨਖ਼ਾਨੇ ਵਿੱਚ ਨਾਚ ਵੇਖ ਰਹੇ ਲੋਕਾਂ ਵਿੱਚ ਲੱਭਿਆ। ਉਹ ਉਹਨੂੰ ਘਰ ਲੈ ਆਈਆਂ ਤੇ ਮੁੰਡੇ ਦੀ ਹਠੀ ਚੁੱਪ ਤੋਂ ਏਨੇ ਘਾਬਰੇ ਕਿ ਉਹਨੂੰ ਕੁੱਟਿਆ ਮਾਰਿਆ ਵੀ ਕੋਈ ਨਾ। ਉਹ ਮੇਰੇ ਨਾਲ਼, ਫੱਟੇ ਉੱਤੇ ਪਿਆ ਹਵਾ ਵਿੱਚ ਲੱਤਾਂ ਚਲਾਉਂਦਾ ਹੌਲੀ ਹੌਲੀ ਆਖਦਾ ਰਿਹਾ:

"ਮੇਰੀ ਮਤੇਰ ਮੈਨੂੰ ਪਿਆਰ ਨਹੀਂ ਕਰਦੀ, ਮੇਰਾ ਪਿਉ ਮੇਰੀ ਬਾਤ ਨਹੀਂ ਪੁੱਛਦਾ, ਮੇਰਾ ਦਾਦਾ ਮੈਨੂੰ ਪਿਆਰ ਨਹੀਂ ਕਰਦਾ। ਮੈਂ ਉਨ੍ਹਾਂ ਨਾਲ਼ ਕਿਉਂ ਰਹਾਂ ? ਮੈਂ ਦਾਦੀ ਕੋਲੋਂ ਪਤਾ ਕਰ ਲਵਾਂਗਾ ਕਿ ਡਾਕੂ ਕਿੱਥੇ ਰਹਿੰਦੇ ਨੇ, ਤੇ ਉਨ੍ਹਾਂ ਕੋਲ ਨੱਸ ਜਾਵਾਂਗਾ। ਫੇਰ ਤੁਸੀਂ ਸਾਰੇ ਪਛਤਾਓਗੇ। ਆ ਆਪਾਂ 'ਕੱਠੇ ਚਲੇ ਚੱਲੀਏ ?"

ਮੈਂ ਉਸ ਨਾਲ਼ ਨਹੀਂ ਸਾਂ ਨੱਸ ਸਕਦਾ। ਉਸ ਸਮੇਂ ਮੇਰੇ ਸਾਹਮਣੇ ਜ਼ਿੰਦਗੀ ਦਾ ਇੱਕ ਹੋਰ ਆਸ਼ਾ ਸੀ— ਇੱਕ ਵੱਡੀ, ਕੱਕੀ ਦਾੜ੍ਹੀ ਵਾਲਾ ਅਫ਼ਸਰ ਬਣਨ ਦਾ— ਏਸ ਲਈ ਪੜ੍ਹਨਾ ਜ਼ਰੂਰੀ ਸੀ। ਜਦੋਂ ਮੈਂ ਆਪਣੇ ਮਮੇਰ ਨੂੰ ਆਪਣੀ ਵਿਉਂਤ ਦੱਸੀ ਤਾਂ ਉਸ ਪਲ ਕੁ ਸੋਚਿਆ, ਤੇ ਫੇਰ ਆਪਣੀ ਰਜ਼ਾਮੰਦੀ ਜ਼ਾਹਰ ਕੀਤੀ।

"ਇਹ ਵੀ ਚੰਗੈ। ਜਦੋਂ ਤੂੰ ਅਫ਼ਸਰ ਹੋਏਂਗਾ ਮੈਂ ਡਾਕੂਆਂ ਦਾ ਸਰਦਾਰ ਹੋਵਾਂਗਾ, ਤੇ ਤੈਨੂੰ, ਮੈਨੂੰ ਫੜਨਾ ਪਏਗਾ। ਸਾਡੇ ਵਿੱਚੋਂ ਇੱਕ ਜਣਾ ਦੂਜੇ ਨੂੰ ਮਾਰ ਦੇਵੇਗਾ, ਜਾਂ ਦੂਜਾ ਉਹਨੂੰ ਕੈਦੀ ਬਣਾ ਲਏਗਾ। ਮੈਂ ਤੈਨੂੰ ਕਾਸੇ ਕਰਕੇ ਮਾਰਾਂਗਾ ਨਹੀਂ।"

"ਨਾ ਈ ਮੈਂ ਤੈਨੂੰ ਮਾਰਾਂਗਾ।"

ਇਸ ਗੱਲ ਉੱਤੇ ਅਸੀਂ ਆਪਣੀ ਗੱਲਬਾਤ ਮੁਕਾ ਦਿੱਤੀ।

ਨਾਨੀ ਅੰਦਰ ਆਈ,ਘਿਸਰਦੀ ਭੱਠੀ ਉੱਤੇ ਚੜ੍ਹ ਆਈ ਤੇ ਸਾਡੇ ਨਾਲ਼ ਗੱਲਾਂ ਕਰਨ ਲੱਗ ਪਈ।

"ਹਲਾ, ਚੂਹੀਓ ? ਆਹ, ਮੇਰੇ ਨਿੱਕੇ ਯਤੀਮੋ, ਮੇਰੀਓ ਨਿੱਕੀਓ ਪਪੀਸੀਓ !"

ਆਪਣੀ ਡੂੰਘੀ ਹਮਦਰਦੀ ਵਿੱਚ ਉਹ ਮੋਟੀ ਮਾਮੀ ਨਾਦੇਜ਼ਦਾ, ਇੱਕ ਸਰਾਂ ਵਾਲੇ ਦੀ ਧੀ, ਸਾਸ਼ੇ ਦੀ ਮਤਰੇਈ ਮਾਂ, ਨੂੰ ਨਿੰਦਣ ਲੱਗ ਪਈ। ਇਸ ਦੇ ਨਾਲ਼ ਦੀ ਉਸ ਸਾਰੀਆਂ ਮਤਰੇਈਆਂ ਮਾਵਾਂ ਤੇ ਮਤਰੇਏ ਪਿਉਆਂ ਨੂੰ ਨਿੰਦਿਆ। ਫੇਰ ਸਾਨੂੰ ਸਿਆਣੇ ਸਨਿਆਸੀ ਅਈਓਨ ਦੀ ਕਹਾਣੀ ਸੁਣਾਈ, ਜਿਹੜਾ ਜਦੋਂ ਅਜੇ ਛੋਟੀ ਉਮਰ ਦੀ ਮੁੰਡਾ ਈ ਸੀ ਤਾਂ ਆਪਣੀ ਮਤਰੇਈ ਮਾਂ ਨੂੰ ਰੱਬ ਦੀ ਕਚਹਿਰੀ ਵਿੱਚ ਲੈ ਗਿਆ ਸੀ। ਉਹਦਾ ਪਿਉ ਬੇਲੋਏ ਝੀਲ ਉੱਤੇ ਇੱਕ ਮਛੇਰਾ ਸੀ:

ਖਿਹ ਸੀ ਦਿੱਤਾ ਰਲਾ ਇੱਕ ਫੱਫੇ-ਕੁਟਣੀ ਪਤਨੀ ਨੇ।
ਧੋਖੇ ਨਾਲ਼ ਉਸ ਦਿੱਤੀ ਉਹਨੂੰ ਦਾਰੂ ਰੱਜ ਪਿਆ,
ਪੈੱਗ ਪਿਆ ਜ਼ਹਿਰ ਦਾ ਉਸ ਉਹਨੂੰ ਗੂਹੜੀ ਨੀਂਦੇ ਦਿੱਤਾ ਸੁਆ,

ਉਹਨੂੰ ਫੇਰ ਬੇਸੁਰਤੇ ਨੂੰ ਲਿਆ ਬਲੂਤ ਦੀ ਬੇੜੀ ਵਿੱਚ ਪਾ,
ਬੇੜੀ ਸੀ ਜੋ ਨਿੱਕੀ ਭੀੜੀ, ਖੱਫਣ ਵਰਗੀ
ਲਏ ਸੰਭਾਲ ਉਸ ਚੱਪੂ, ਬਣੇ ਜੋ ਮਿੱਠੀ ਲੱਕੜ ਦੇ,
ਠਿੱਲ੍ਹ ਪਈ ਉਹਨੂੰ ਨਾਲ਼ ਲੈ, ਵਿੱਚ ਝੀਲ ਦੀਆਂ ਡੂੰਘਾਣਾਂ ਦੇ,
ਜਿੱਥੇ ਪਾਣੀ ਹੁੰਦਾ ਜਾਂਦਾ ਸ਼ਾਂਤ ਅਤੇ ਡੂੰਘੇਰਾ,
ਪਿਆ ਉਡੀਕੇ ਇੱਕ ਲਾਜ-ਹੀਣ ਤੀਵੀਂ ਦਾ ਚੰਦਰਾ ਕਾਰਾ।
ਓਥੇ ਜਾ, ਝੁਕ ਬੇੜੀ ਦੇ ਇੱਕ ਬੰਨੇਂ ਇਹਨੂੰ ਉਸ ਡੁਲਾ ਦਿੱਤਾ,
ਬਿਨਾਂ ਸੋਚ-ਸਿਆਣਪ ਦੇ ਇਹਨੂੰ ਉਸ ਉਲਟਾ ਦਿੱਤਾ।
ਡੁੱਬਿਆ ਉਹਦਾ ਪਤੀ, ਪਾਣੀਆਂ ਡੂੰਘਿਆਂ ਵਿੱਚ, ਵਾਂਗ ਪੱਥਰ ਦੇ,
ਤੇ ਆਪ ਛਪਾ-ਛਪ ਉਹ ਤੈਰੀ ਵੱਲ ਕੰਢੇ ਜੰਗਲ ਦੇ।
ਓਥੇ ਜਾ ਡਿੱਗੀ ਧਰਤੀ ਉੱਤੇ ਤੇ ਕੁਰਲਾਵੇ ਜ਼ਾਰੋ-ਜ਼ਾਰ,
ਫਫੜੇ ਲਾਏ ਉਹਦੀ ਮੌਤ ਦੇ ਦੁਖੜੇ ਰੋਵਣ ਦੇ
ਮਾਰ ਆਈ ਸੀ ਜਿਸ ਨੂੰ ਏਡੀ ਨਿਰਦੈਤਾ ਨਾਲ਼।
ਸੁਣ ਲੋਕਾਂ ਕੀਤੀ ਹਮਦਰਦੀ ਤੇ ਰੋਂਦੇ ਓਹਦੇ ਭਾਗਾਂ ’ਤੇ,
ਰੋਂਦੇ ਉਹਦੀ ਮੰਦ-ਹਾਲਤ ’ਤੇ ਵਿਧਵਾ ਦੀ ਕਰਮ-ਗਤੀ ’ਤੇ।
ਅਫਸੋਸ, ਤੇਰੀ ਅਜੇ ਉਮਰ ਨਹੀਂ ਸੀ ਵਿਧਵਾ ਇੰਜ ਹੋਵਣ ਦੀ,
ਅਖ਼ੁਸ਼ੀ ਤੇਰੀ ਹੈ ਅਤ-ਹਨੇਰੀ ਤੇ ਦੁਖਦਾਈ,
ਪਰ ਅਦਲ ਕਰੇ ਉਸ ਡਾਢੇ ਦਾ ਹੱਥ, ਸਾਡੀਆਂ ਸਭ ਦੀਆਂ ਜੂਨਾਂ ’ਤੇ,
ਤੇ ਓਸੇ ਈ ਹੁਕਮ ਸੁਣਾਣੇ ਅਸਾਂ ਸਭ ਦੀਆਂ ਮੌਤਾਂ ਦੇ।
ਪਰ ਇੱਕੋ ਈ ਹੈਸੀ ਉਹਦਾ ਮਤਰੇਆ-ਪੁੱਤਰ ਅਇਓਨੁਸ਼ਖ਼ਾ
ਜੋ ਭਰੋਸਾ ਨਹੀਂ ਸੀ ਕਰਦਾ ਆਪਣੀ ਮਾਚੀਖਾ* ਦੇ ਹੰਝੂਆਂ ਦਾ।
ਹੌਲੀ ਜੇਹੀ ਉਸ ਆਖਿਆ ਉਹਨੂੰ ਝੁਠਲਾਂਦਿਆਂ,
ਆਪਣਾ ਹੱਥ ਓਸ ਦੀ ਹਿੱਕ ’ਤੇ ਰੱਖਦਿਆਂ:
ਓਹ, ਤੂੰ ਤੀਵੀਏਂ ਫਫਾ-ਕੁਟਣੀਏਂ,
ਅਤਿ ਮੋਮੋਠਗਣੀਏਂ,
ਮੈਂ ਨਾ ਕਰਾਂ ਯਕੀਨ ਤੇਰੇ ਹੰਝੂਆਂ ਦਾ, ਜੋ ਇੰਜ ਵਗਾਏਂ ਜ਼ਾਰੋ-ਜ਼ਾਰ,
ਹਿੱਕ ਤੇਰੀ ਵਿੱਚ ਦਿਲ ਪਿਆ ਧੜਕੇ ਜ਼ੋਰਾਂ ਦੀਆਂ ਖ਼ੁਸ਼ੀਆਂ ਨਾਲ਼।
ਆ ਆਪਾਂ ਹੋਈਏ ਪੇਸ਼ ਜਾ ਸੱਚ-ਕਚਹਿਰੀ,
ਰੱਬ ਦੇ ਅੱਗੇ ਤੇ ਉਹਦੇ ਦਿਉਤਿਆਂ ਦੀ ਕਚਹਿਰੀ,
ਤੇ ਸਾਡੇ ਵਿੱਚੋਂ ਇੱਕ ਜਣਾ ਫੜ ਲਏ ਇੱਕ ਛੁਰਾ ਤਿੱਖ-ਧਾਰਾ,
ਅੰਬਰ ਵੱਲ ਵਗਾਹ ਮਾਰੇ ਸ਼ੂਕਵਾਂ, ਲਾ ਤਾਣ ਸਾਰੇ ਦਾ ਸਾਰਾ।

* ਮਤਰੇਈ ਮਾਂ।

ਜੇ ਮੈਂ ਝੂਠਾ ਹੋਵਾਂਗਾ ਤਾਂ ਮੌਤ ਮੇਰੀ ਆਏਗੀ,
ਜੇ ਤੂੰ ਹੋਏਂਗੀ ਦੋਸ਼ਣ — ਤਾਂ ਤੂੰ ਮਾਰੀ ਜਾਏਂਗੀ।
ਭੰਵੀਂ ਉਹਦੀ ਮਾਚੀਖ਼ਾ ਵੱਲ ਉਹਦੇ ਹੌਲ-ਹੰਘਾਰੇ ਨਾਲ਼,
ਝਾਕੀ ਘਿਰਣਾ-ਲਿਸ਼ਕੇ ਚਿਹਰੇ ਨਾਲ਼।
ਫੇਰ ਉਹ ਆਪਣੇ ਪੱਕੇ ਪੈਰੀਂ ਗਈ ਖੜੋ
ਨਾਲ਼ ਬਦਲੇ ਦੀ ਭਾਵਨਾ ਉਸ ਕੀਤਾ ਮੋੜ
ਤੂੰ ਉਹ ਮੂਰਖ਼ ਏਂ ਜੋ ਸੈਂ ਵਕਤੋਂ ਪਹਿਲਾਂ ਜੰਮਿਆਂ,
ਕਿਸੇ ਬਘਿਆੜੀ-ਤੀਵੀਂ ਦੇ ਗਰਭੋਂ ਸੈਂ ਸਿੰਮਿਆਂ!
ਇਹ ਕੇਹੀਆਂ ਗੱਲਾਂ ਨੇ ਜੋ ਤੇਰੇ ਖ਼ਿਆਲੀਂ ਆਣ ?
ਜੀਭ ਤੇਰੀ ਜੋ ਪਈ ਖਿਲਾਰੇ, ਕੇਹੇ ਹਨ ਇਹ ਝੂਠ-ਤੂਫਾਨ ?
ਜੋ ਹੋਏ ਸਨ 'ਕੱਠੇ ਓਥੇ, ਉਹਨਾਂ ਲੋਕਾਂ ਇਹ ਸੁਣਿਆਂ,
ਸੁਣਿਆਂ ਕਿ ਹੈ ਸੀ ਇਹ ਮਾਮਲਾ ਕੁਕਰਮੀ-ਪੁਣਿਆਂ,
ਚੁੱਪ-ਚਾਪ ਉਹ ਤੱਕਣ ਲੱਗੇ, ਦਿਲਾਂ ਭਰਿਆਂ ਨਾਲ਼,
ਮਾਮਲੇ 'ਤੇ ਹੌਲੀ-ਹੌਲੀ ਲੱਗੇ ਕਰਨ ਵਿਚਾਰ।
ਤਦੋਂ ਹੀ ਇੱਕ ਬਿਰਧ ਮਛੇਰਾ, ਅੱਗੇ ਆਇਆ,
ਆਪਣੇ ਸਭ ਕਬੀਲੇ ਮੂਹਰੇ, ਉਸ ਚਾਰੇ ਬੰਨੇ ਸੀਸ ਨਿਵਾਇਆ,
ਸਤਿਕਾਰ ਭਰੇ ਸ਼ਬਦਾਂ ਨਾਲ਼ ਉਸ ਅਰਜ਼ ਗੁਜ਼ਾਰੀ:
ਚੰਗੇ ਲੋਕੋ ਦੇਓ ਮੈਨੂੰ, ਇੱਕ ਛੁਰੀ ਤਿਖੇਰੀ,
ਤੁਸੀਂ ਤੱਕਣਾ ਮੈਂ ਇਹਨੂੰ ਹੱਥ ਫੜਾਂਗਾ,
ਸ਼ੂਕਰ ਨਾਲ਼ ਮੈਂ ਇਹ ਅੰਬਰ ਵੱਲ ਵਗਾਹ ਮਾਰਾਂਗਾ,
ਤੇ ਕਤਲ ਕਰੇਗੀ ਉਹਨੂੰ ਇਹ ਜਿਸ ਮੰਦਾ ਕੀਤੈ।
ਉਹਨਾਂ ਏਸ ਬਿਰਧ ਨੂੰ ਲਿਆ ਛੁਰੀ ਫੜਾਈ,
ਉਹਨੇ ਆਪਣੇ ਬੱਗੇ ਸਿਰ ਤੋਂ ਦੀ ਲਾ ਜ਼ੋਰ ਵਗਾਹੀ,
ਪੰਛੀ-ਵਾਂਗ ਇਹ ਉੱਡੀ ਚਮਕੀਲੇ-ਅੰਬਰ ਤੀਕ,
ਚੋਖੇ ਚਿਰ ਤਾਈਂ ਓਹਦੇ ਮੁੜਨ ਦੀ ਕੀਤੀ ਉਹਨਾਂ ਉਡੀਕ,
ਕਰੀ ਉਡੀਕ ਤੱਕਦਿਆਂ ਵਿੱਚ ਲਿਸ਼ਕਦੀਆਂ ਉਚਾਣਾਂ ਦੇ ਨਿਗ੍ਹਾ ਟਿਕਾ।
ਲਾਹ ਕੇ ਆਪਣੀਆਂ ਟੋਪੀ ਜੁੜ ਇੱਕ ਦੂਜੇ ਦੇ ਨਾਲ਼,
ਖੜਿਆਂ ਓਥੇ ਚੁਪ-ਚਾਂ ਤੇ ਖ਼ਾਮੋਸ਼ ਰਾਤ ਵਿੱਚ।
ਫੇਰ ਜਦੋਂ ਝੀਲ ਦੇ ਉੱਤੇ ਆ ਸਰਘੀ ਦੀ ਲਾਲੀ ਲਿਸ਼ਕੀ,
ਅਪਵਿਤ੍ਰਤਾ ਦੀਆਂ ਖ਼ੁਸ਼ੀਆਂ ਨਾਲ਼ ਮਾਚੀਖਾ ਵੀ ਲਿਸ਼ਕੀ,
ਪਰ ਵਾਂਗ ਸ਼ੂਕਵੇਂ ਪੰਛੀ ਆਈ ਉਹ ਛੁਰੀ,
ਅਕਾਸ਼ੋਂ ਸ਼ੂਕਦੀ ਓਸੇ ਦੀ ਹਿੱਕ ਵੱਲ ਆਈ।

ਝੁਕੀ ਗੋਡਿਆਂ-ਭਾਰ ਸਭ ਚੰਗੀ ਲੁਕਾਈ,
ਨਾਲ਼ ਨਿਮਰਤਾ, ਰੱਬ ਦੀ ਉਹਨਾਂ ਉਪਮਾ ਗਾਈ:
—ਬਦਲੇ ਆਪਣੇ ਇਨਸਾਫ਼ ਦੇ, ਰੱਬ
ਹੈ ਸਿਫ਼ਤ-ਸਲਾਹੀ!
ਫੇਰ ਮਛੇਰਾ ਇਓਨ ਦੇ ਵੱਲ ਆਇਆ,
ਉਹਨੂੰ ਆਪਣੇ ਨਾਲ਼ ਕੁਟੀਆ ਦੀ ਰਾਹ ਪਾਇਆ,
ਹੈ ਸੀ ਜੋ ਬੜੀ ਦੂਰ, ਕੰਢੇ ਦਰਿਆ ਕੀਟਜ਼ਿਨੀਦਸ ਦੇ
ਨੇੜੇ ਮਿਥਿਹਾਸਕ ਸ਼ਹਿਰ ਕਿਤੀਜ਼......ਦੇ*

ਅਗਲੇ ਦਿਨ ਮੈਂ ਲਾਲ ਦਾਗ਼ਾਂ ਨਾਲ਼ ਭਰਿਆ ਉੱਠਿਆ। ਇਹ ਮਾਤਾ ਦੇ ਹੱਲੇ ਦਾ ਮੁੱਢ ਸੀ। ਮੈਨੂੰ ਮਗਰਲੇ ਚੁਬਾਰੇ ਵਿੱਚ ਪਾ ਦਿੱਤਾ ਗਿਆ ਜਿੱਥੇ ਮੈਂ ਅੰਨ੍ਹਾਂ ਹੋਇਆ, ਚੌੜੀਆਂ ਪੱਟੀਆਂ ਨਾਲ਼, ਬੱਧੀਆਂ ਆਪਣੀਆਂ ਲੱਤਾਂ ਬਾਹਾਂ ਨਾਲ਼ ਭਿਆਨਕ ਦਬਾਅ ਝੱਲਦਾ ਬੜੇ ਲੰਮੇ ਸਮੇਂ ਤਾਈਂ ਪਿਆ ਰਿਹਾ। ਇੱਕ ਦਬਾਅ ਦੇ ਨਤੀਜੇ ਵਜੋਂ ਮੈਂ ਤਕਰੀਬਨ ਮਰਨ-ਕਿਨਾਰੇ ਈ ਹੋ ਗਿਆ। ਮੇਰੇ ਕੋਲ ਸਿਰਫ਼ ਮੇਰੀ ਨਾਨੀ ਈ ਆਉਂਦੀ ਜਿਹੜੀ ਮੈਨੂੰ ਦੁੱਧ-ਚੁੰਘਦੇ ਜੁਆਕ ਵਾਂਗ ਚਮਚੇ ਨਾਲ਼ ਦੁੱਧ ਪਿਆਂਦੀ ਤੇ ਅਣਮੁੱਕ ਕਹਾਣੀਆਂ ਤੇ ਮਿਥਿਹਾਸਕ-ਕਥਾਵਾਂ ਸੁਣਾਂਦੀ। ਇੱਕ ਦਿਨ ਆਥਣੇ ਜਦੋਂ ਮੈਂ ਖਾਸਾ ਰਾਜ਼ੀ ਹੋ ਰਿਹਾ ਸਾਂ, ਤੇ ਏਸ ਕਰਕੇ ਮੇਰੀਆਂ ਲੱਤਾਂ ਬਾਹਾਂ ਖੋਹਲ ਦਿੱਤੀਆਂ ਗਈਆਂ ਸਨ, ਭਾਵੇਂ ਮੇਰਾ ਮੂੰਹ ਖੁਰਕਣ ਦੇ ਡਰੋਂ ਅਜੇ ਹੱਥਾਂ ਉੱਤੇ ਥੈਲੀਆਂ ਚੜ੍ਹਾਈਆਂ ਹੋਈਆਂ ਸਨ, ਮੇਰੀ ਨਾਨੀ ਵੇਲੇ ਸਿਰ ਨਾ ਆਈ, ਤੇ ਇਸ ਗੱਲੋਂ ਮੈਂ ਡਰ ਗਿਆ। ਚਾਣਚੱਕ ਮੈਨੂੰ ਲੱਗਾ, ਜਿਵੇਂ ਉਹ ਚੁਬਾਰੇ ਦੇ ਧੂੜ-ਭਰੇ ਫ਼ਰਸ਼ ਉੱਤੇ, ਬਾਹਾਂ ਖਿਲਾਰੀਂ ਮੂਧੇ-ਮੂੰਹ ਪਈ ਸੀ। ਉਹਦੀ ਧੌਣ, ਮਾਮੇ ਪਿਉਤਰ ਵਾਂਗ, ਤਕਰੀਬਨ ਬਿਲਕੁਲ ਵੱਢੀ ਹੋਈ ਸੀ, ਤੇ ਮਟਿਆਲਿਆਂ ਪਰਛਾਵਿਆਂ ਵਿੱਚੋਂ ਇੱਕ ਵੱਡੀ ਬਿੱਲੀ, ਲਾਲਚ ਨਾਲ਼ ਆਪਣੀਆਂ ਸਾਵੀਆਂ ਵੱਡੀਆਂ ਅੱਖਾਂ ਘੁਮਾਂਦੀ ਛਹਿ ਕੇ ਉਹਦੇ ਵੱਲ ਆਉਂਦੀ ਪਈ ਸੀ।

ਮੈਂ ਬਿਸਤਰੇ ਵਿੱਚੋਂ ਕੁੱਦਿਆ, ਆਪਣੇ ਪੈਰਾਂ ਤੇ ਮੋਢੇ ਨਾਲ਼ ਦੂਹਰੀ ਖਿੜਕੀ ਭੰਨ ਸੁੱਟੀ ਤੇ ਖਿੜਕੀ ਦੇ ਹੇਠ ਪਏ ਬਰਫ਼ ਦੇ ਢੇਰ ਉੱਤੇ ਜਾ ਪਿਆ। ਉਸ ਆਥਣੇ ਮੇਰੀ ਮਾਂ ਮਹਿਮਾਨਾਂ ਦੀ ਆਓ-ਭਗਤ ਵਿੱਚ ਰੁੱਝੀ ਹੋਈ ਸੀ, ਏਸ ਲਈ ਮੈਨੂੰ ਖਿੜਕੀ ਤੋੜਦਿਆਂ ਕਿਸੇ ਨਾ ਸੁਣਿਆ, ਤੇ ਮੈਂ ਕੁੱਝ ਚਿਰ ਓਥੇ ਬਰਫ਼ ਵਿੱਚ ਬਿਨ-ਪਤੇ ਈ ਪਿਆ ਰਿਹਾ। ਹੱਡੀ ਕੋਈ ਨਹੀਂ ਸੀ ਟੁੱਟੀ; ਸਿਰਫ਼ ਮੋਢਾ ਉੱਤਰਿਆ ਸੀ ਤੇ ਕੱਚ ਨਾਲ਼ ਬੁਰੀ ਤਰ੍ਹਾਂ ਚੀਰ ਪੈ ਗਿਆ ਸੀ, ਪਰ ਏਸ ਦਹਿਲ ਨੇ ਮੇਰੀਆਂ ਲੱਤਾਂ ਕੰਮੋਂ ਗੁਆ ਦਿੱਤੀਆਂ। ਕੋਈ ਤਿੰਨ ਮਹੀਨੇ ਮੈਂ ਤੁਰਨੋ-ਫਿਰਨੋ ਆਰੀ ਹੋਇਆ, ਕਮਰੇ ਵਿੱਚ ਪਿਆ ਘਰ ਵਿੱਚ ਵਧਦੀ ਗਹਿਮਾ-ਗਹਿਮੀ,

* ਤਾਮਬੋਵ ਜ਼ਿਲ੍ਹੇ ਦੇ ਕੋਲੀਊਪਾਨੋਵਕਾ ਸ਼ਹਿਰ ਵਿੱਚ ਮੈਂ ਇਸ ਵਾਰਤਾ ਦਾ ਇੱਕ ਰੂਪ ਸੁਣਿਆਂ, ਜਿਸ ਮੁਤਾਬਕ ਛੁਰੀ ਨੇ ਉਸ ਮਤਰੇਏ ਪੁੱਤਰ ਨੂੰ ਕਤਲ ਕੀਤਾ ਹੈ ਜਿਸ ਆਪਣੀ ਮਤਰੇਈ ਮਾਂ ਨੂੰ ਬਦਨਾਮ ਕੀਤਾ ਸੀ। — ਲੇਖਕ ਦਾ ਨੋਟ

ਬਾਰ ਬਾਰ ਵਜਦੇ ਬੂਹਿਆਂ ਦੇ ਫੜਾਕੇ ਤੇ ਲੋਕਾਂ ਦੀ ਆਵਾ-ਜਾਈ ਸੁਣਦਾ ਰਿਹਾ।

ਛੱਤ ਉੱਤੇ ਬਰਫ਼ੀਲੇ-ਤੂਫ਼ਾਨ ਘਸਰਦੇ; ਬੂਹੇ ਦੇ ਸਾਹਮਣੇ ਹਵਾ, ਚਿਮਨੀ ਵਿੱਚੋਂ ਸੋਗੀ ਆਵਾਜ਼ ਕੱਢਦੀ ਤੇ ਤਾਕਾਂ ਨੂੰ ਖੜਕਾਂਦੀ ਕਹਿਰਾਂ ਨਾਲ਼ ਸ਼ੂਕਦੀ। ਦਿਨੇਂ ਮੈਂ ਕਾਵਾਂ ਦੀ ਕਾਂ ਕਾਂ ਸੁਣਦਾ ਤੇ ਚੁੱਪ ਰਾਤਾਂ ਵਿੱਚ, ਦੂਰ ਦੇ ਖੇਤੀਂ ਬੋਲਦੇ ਬਘਿਆੜਾਂ ਦਾ ਸੋਗੀ ਹੁਆਂਕਣਾ ਸੁਣ ਸਕਦਾ ਸਾਂ। ਇਸ ਸੰਗੀਤ ਦੀ ਟੇਕ ਨਾਲ਼ ਮੇਰੀ ਆਤਮਾ ਨੱਚਦੀ ਰਹੀ, ਪਰਵਾਨ ਚੜ੍ਹਦੀ ਰਹੀ। ਤੇ ਫੇਰ ਸੰਗਦੀ ਸੰਗਦੀ, ਚੁੱਪ-ਚਪੀਤੀ, ਪਰ ਚੜ੍ਹੇ ਦਿਨ ਵਧੇਰੇ ਜ਼ੋਰ ਦਿੰਦੀ, ਰੁਸ਼ਨਾਈਆਂ ਅੱਖਾਂ ਨਾਲ਼ ਖਿੜਕੀ ਵਿੱਚੋਂ ਝਾਤੀਆਂ ਪਾਉਂਦੀ ਬਹਾਰ ਆਈ। ਵਾੜਾਂ ਉੱਤੇ ਬਿੱਲੀਆਂ ਕੂਕਣ ਤੇ ਹੁਆਂਕਣ ਲੱਗ ਪਈਆਂ, ਤੇ ਬਹਾਰ-ਆਵਾਜ਼ਾਂ ਕੰਧਾਂ ਵਿੱਚ ਧਸਣ ਲੱਗ ਪਈਆਂ: ਬਰਫ਼-ਲਿਉੜਾਂ ਦੇ ਥਪੇੜੇ, ਛੱਤਾਂ ਉੱਤੋਂ ਬਰਫ਼ ਦੀ ਤਿਲ੍ਹਕਾਹਟ, ਟੱਲੀਆਂ ਦੀ ਟੁਣਕਾਰ ਸੁਣਾਈ ਦਿੰਦੀ ਜਿਨ੍ਹਾਂ ਦੀ ਗੂੰਜ ਨੇ ਸਿਆਲੇ ਵਿੱਚ ਗੁਆਚੀ ਜਿੰਦ ਮੁੜ ਜਗਾ ਦਿੱਤੀ।

ਮੇਰੀ ਨਾਨੀ ਮੇਰੀ ਖ਼ਬਰ ਲੈਣ ਆਈ। ਅੱਜ-ਕੱਲ੍ਹ ਉਹਦੇ ਸ਼ਬਦਾਂ ਵਿੱਚੋਂ ਵੋਦਕਾ ਦੀ ਮਹਿਕ ਮਾਰਨ ਲੱਗੀ ਏਥੋਂ ਤਾਈਂ ਕਿ ਉਹ ਆਪਣੇ ਨਾਲ਼ ਇੱਕ ਵੱਡੀ ਚਾਹਦਾਨੀ ਲਿਆਣ ਲੱਗ ਪਈ ਸੀ ਜਿਹੜੀ ਉਹ ਮੇਰੇ ਮੰਜੇ ਹੇਠ ਲੁਕਾ ਦਿੰਦੀ ਤੇ ਮੈਨੂੰ ਅੱਖ ਦੇ ਇਸ਼ਾਰੇ ਨਾਲ਼ ਤਾੜਨਾ ਕਰਦੀ:

"ਆਪਣੇ ਭੂਤਨੇ ਨਾਨੇ ਨੂੰ ਨਹੀਂ ਦੱਸਣਾ, ਮੇਰਿਆ ਗੋਲਿਆ-ਕਬੂਤਰਾ!"

"ਤੂੰ ਪੀਨੀਂ ਕਿਉਂ ਏਂ?"

"ਸ਼! ਜਦੋਂ ਵੱਡਾ ਹੋਏਂਗਾ ਤੈਨੂੰ ਪਤਾ ਲੱਗ ਜਾਏਗਾ।"

ਫੇਰ ਉਹ ਚਾਹਦਾਨੀ ਦੀ ਤੂਤਰੀ ਵਿੱਚੋਂ ਇੱਕ ਗਲ੍ਹਲਾ ਚੜ੍ਹਾਂਦੀ ਆਪਣਾ ਮੂੰਹ ਕਮੀਜ਼ ਦੀ ਬਾਂਹ ਨਾਲ਼ ਪੂੰਝਦੀ, ਤੇ ਅਨੰਦਮਈ ਮੁਸਕਾਣ ਨਾਲ਼ ਮੇਰੇ ਵੱਲ ਮੂੰਹ ਫੇਰਦੀ:

"ਹਲਾ, ਮੇਰੇ ਸੋਹਣੇ ਸਾਊਆ, ਕੀ ਸੀ ਜਿਹੜਾ ਮੈਂ ਕੱਲ੍ਹ ਸੁਣਾਂਦੀ ਸਾਂ?"

"ਮੇਰੇ ਪਿਉ ਬਾਬਤ।"

"ਤੇ ਕਿੱਥੇ ਛੱਡਿਆ ਸੀ?"

ਜਦੋਂ ਮੈਂ ਦੱਸ ਦਿੰਦਾ, ਤਾਂ ਉਹਦੀ ਤਾਲ-ਬੱਧ ਗੱਲ-ਬਾਤ ਘੰਟਿਆਂ ਬੱਧੀ ਤੁਰਦੀ ਰਹਿੰਦੀ।

ਇੱਕ ਦਿਨ ਜਦੋਂ ਉਹ ਥੱਕੀ-ਟੁੱਟੀ, ਗੰਭੀਰ ਤੇ ਨਾ-ਖ਼ੁਸ਼ ਸੀ, ਮੈਨੂੰ ਆਪੇ ਹੀ ਮੇਰੇ ਪਿਉ ਬਾਬਤ ਗੱਲਾਂ ਸੁਣਾਨ ਲੱਗ ਪਈ:

"ਮੈਨੂੰ ਰਾਤੀਂ ਤੇਰੇ ਪਿਉ ਬਾਬਤ ਸੁਪਨਾ ਆਇਆ — ਹੱਥ ਵਿੱਚ ਬਰਚੇ ਦੀ ਡਾਂਗ ਫੜੀ, ਸੀਟੀ ਵਜਾਂਦਾ ਖੇਤਾਂ ਵਿੱਚੋਂ ਦੀ ਤੁਰਿਆ ਜਾਵੇ ਤੇ ਉਹਦੇ ਮਗਰ ਮਗਰ ਜੀਭ ਕੱਢੀ ਡੱਬਾ ਕੁੱਤਾ ਨੱਸਿਆ ਜਾਵੇ। ਕਿਸੇ ਕਾਰਨ ਕਰਕੇ ਅੱਜ ਕੱਲ੍ਹ ਮੈਕਸਿਮ ਸਾਵੈਤੀਵਿਚ ਮੈਨੂੰ ਸੁਪਨਿਆਂ ਵਿੱਚ ਆਮ ਮਿਲਦੈ- ਇਉਂ ਲੱਗਦੈ ਉਹਦੀ ਆਤਮਾ ਬਰਜ਼ਰੂਰ ਵਿਆਕੁਲਾਂ ਵਾਂਗ ਭਟਕਦੀ ਫਿਰਦੀ ਹੋਵੇਗੀ....."

ਕਈ ਆਥਣਾਂ ਵਿੱਚ ਉਹਦੀਆਂ ਹੋਰ ਸਾਰੀਆਂ ਕਹਾਣੀਆਂ ਵਾਂਗ ਈ ਦਿਲਚਸਪ, ਉਸ ਮੇਰੇ ਪਿਉ ਦੀ ਬਾਬਤ ਮੈਨੂੰ ਦੱਸਿਆ। ਮੇਰਾ ਪਿਉ ਇੱਕ ਫ਼ੌਜੀ ਦਾ ਪੁੱਤਰ ਸੀ ਜਿਸ ਨੂੰ ਅਫ਼ਸਰ ਬਣਾ ਦਿੱਤਾ ਗਿਆ ਤੇ ਫੇਰ ਉਹਦੇ ਮਾਤਹਿਤਾਂ ਨਾਲ਼ ਸਖ਼ਤੀ ਕਰਨ ਕਰਕੇ ਉਹਨੂੰ ਸਾਇਬੇਰੀਆ ਵਿੱਚ ਜਲਾਵਤਨ ਕਰ ਦਿੱਤਾ ਗਿਆ। ਓਥੇ ਸਾਇਬੇਰੀਆ ਵਿੱਚ ਈ ਕਿਤੇ ਮੇਰੇ ਪਿਉ ਦਾ ਜਨਮ ਹੋਇਆ ਸੀ। ਉਹਦੀ ਜੂਨ ਬੜੀ ਔਖੀ ਸੀ ਤੇ ਜਦੋਂ ਅਜੇ ਉਹ ਨਿਆਣਾ ਈ ਸੀ ਓਦੋਂ ਤੋਂ ਈ ਘਰੋਂ ਭੱਜਣ ਦੇ ਯਤਨ ਕਰਨ ਲੱਗ ਪਿਆ ਸੀ। ਇੱਕ ਦਿਨ ਉਹਦਾ ਪਿਉ ਸ਼ਿਕਾਰੀ ਕੁੱਤਾ ਲੈ ਕੇ ਉਹਨੂੰ ਜੰਗਲ ਵਿੱਚ ਲੱਭਦਾ ਫਿਰਿਆ ਜਿਵੇਂ ਕਿਤੇ ਉਹ ਸਹਿਆ ਹੋਵੇ। ਇੱਕ ਹੋਰ ਵਾਰੀ ਉਸ ਉਹਨੂੰ ਏਡੀ ਬੇਤਰਸੀ ਨਾਲ਼ ਕੁੱਟਿਆ ਕਿ ਉਹਦੀ ਗੁਆਂਢੀਆਂ ਨੇ ਜਾਨ ਬਚਾਈ ਤੇ ਉਹਨੂੰ ਕਿਤੇ ਲੁਕਾ ਦਿੱਤਾ।

"ਉਹ ਨਿਆਣਿਆਂ ਨੂੰ ਹਮੇਸ਼ਾਂ ਕੁੱਟਦੇ ਸਨ ?" ਮੈਂ ਪੁੱਛਿਆ।

"ਹਮੇਸ਼ਾਂ" ਮੇਰੀ ਨਾਨੀ ਨੇ ਠਰ੍ਹੰਮੇ ਨਾਲ਼ ਜੁਆਬ ਦਿੱਤਾ।

ਜਦੋਂ ਉਹ ਬੜਾ ਨਿੱਕਾ ਸੀ ਉਹਦੀ ਮਾਂ ਮਰ ਗਈ ਤੇ ਜਦੋਂ ਉਹ ਨੌਂ ਵਰ੍ਹਿਆਂ ਦਾ ਹੋਇਆ ਉਹਦਾ ਪਿਉ ਵੀ ਮਰ ਗਿਆ। ਉਹਨੂੰ ਉਹਦੇ ਧਰਮ-ਪਿਉ, ਇੱਕ ਤਰਖਾਣ ਨੇ ਗੋਦ ਲੈ ਲਿਆ, ਤੇ ਪੀਰਮ ਸ਼ਹਿਰ ਵਿੱਚ ਕਾਰੀਗਰਾਂ ਦੇ ਲਾਣੇ ਦਾ ਮੈਂਬਰ ਬਣਾ ਦਿੱਤਾ। ਪਰ ਮੇਰਾ ਪਿਉ ਨੱਸ ਗਿਆ। ਪਹਿਲੋਂ ਪਹਿਲ ਉਹ ਬਜ਼ਾਰਾਂ ਵਿੱਚ ਅੰਨ੍ਹਿਆਂ ਦੀ ਡਗੋਰੀ ਫੜੀ ਫਿਰਦਾ ਰਹਿੰਦਾ ਸੀ, ਪਰ ਜਦੋਂ ਉਹ ਸੋਲਾਂ ਵਰ੍ਹਿਆਂ ਦਾ ਹੋਇਆ ਤਾਂ ਕੋਲਚਿਨ ਦੇ ਅਗਨਬੋਟਾਂ ਉੱਤੇ ਤਰਖਾਣਾ ਕੰਮ ਕਰਨ ਲੱਗ ਪਿਆ। ਵੀਹ ਵਰ੍ਹਿਆਂ ਦੀ ਉਮਰ ਤਾਈਂ ਉਹ ਪੱਕਾ ਤਰਖਾਣ ਤੇ ਕੁਰਸੀਆਂ ਸੋਫ਼ਿਆਂ ਦਾ ਕਾਰੀਗਰ ਬਣ ਗਿਆ ਸੀ। ਜਿਸ ਦੁਕਾਨ ਉੱਤੇ ਉਹ ਕੰਮ ਕਰਦਾ ਹੁੰਦਾ ਸੀ ਉਹ ਕੋਵਾਲਿਖਾ ਸੜਕ ਉੱਤੇ ਮੇਰੇ ਨਾਨੇ ਦੇ ਘਰ ਦੇ ਨਾਲ਼ ਲੱਗਵੀਂ ਸੀ।

"ਨੀਵੀਂ ਵਾੜ, ਤੇ ਛੋਹਲੀਆਂ ਲੱਤਾਂ," ਮੇਰੀ ਨਾਨੀ ਹੱਸੀ। "ਸੋ ਅਸੀਂ ਓਥੇ ਖਲੋਤੀਆਂ ਸਾਂ, ਮੈਂ ਤੇ ਵਾਰੀਆ ਬਾਗ਼ ਵਿੱਚ ਰਸਭਰੀਆਂ ਪਈਆਂ ਤੋੜਦੀਆਂ ਸਾਂ ਤੇ ਉੱਕਾ ਚਾਣਚੱਕ ਜਾਂ ਮੈਂ ਉਤਾਂਹ ਵੇਖਿਆ ਤਾਂ ਪੁੱਛ ਨਾ, ਵਾੜ ਕੋਲ ਤੇਰਾ ਪਿਉ ਖਲੋਤਾ ਸੀ, ਤੇ ਮੇਰੇ ਤਾਂ ਉਸਾਨ ਈ ਮਾਰੇ ਗਏ। ਉਹ ਸਿਓਆਂ ਦੇ ਰੁੱਖਾਂ ਵਿੱਚੋਂ ਦੀ ਸਾਡੇ ਵੱਲ ਆਇਆ, ਚਿੱਟੀ ਕਮੀਜ਼ ਤੇ ਪਲੱਸ਼ ਦਾ ਪਜ਼ਾਮਾ, ਸਿਰੋਂ ਤੇ ਪੈਰੋਂ ਨੰਗਾ ਇੱਕ ਤਸਮੇ ਨਾਲ਼ ਆਪਣੇ ਲੰਮੇ ਵਾਲ ਬੱਧੇ ਹੋਏ, ਕੱਦਾਵਰ ਨਰੋਈ ਦੇਹ ਵਾਲਾ ਬੰਦਾ। ਤੇ ਤੂੰ ਕੀ ਸੋਚੇਂਗਾ ਕਿ ਉਹ ਕਾਹਦੇ ਲਈ ਆਇਆ ਸੀ ? ਤੇਰੀ ਮਾਂ ਦਾ ਸਾਥ ਮੰਗਣ ਲਈ ! ਮੈਂ ਓਦੂੰ ਪਹਿਲਾਂ ਉਹਨੂੰ ਕੁੱਝ ਕੁ ਵਾਰੀ ਖਿੜਕੀ ਕੋਲੋਂ ਲੰਘਦਿਆਂ ਵੇਖਿਆ ਸੀ। ਤੇ ਜਦੋਂ ਵੀ ਮੈਂ ਉਹਨੂੰ ਵੇਂਹਦੀ ਮੈਂ ਆਪਣੇ ਚਿੱਤ ਵਿੱਚ ਸੋਚਦੀ, 'ਮੁੰਡਾ ਤਾਂ ਚੰਗੈ !' ਸੋ ਜਦੋਂ ਉਹ ਮੇਰੇ ਕੋਲ ਆਇਆ ਮੈਂ ਆਖਿਆ, 'ਕੀ ਗੱਲ ਤੈਨੂੰ ਸਿੱਧੇ ਰਾਹ ਦਾ ਪਤਾ ਨਹੀਂ ਸੋਹਣਿਆਂ ?' ਉਹ ਆਪਣੇ ਗੋਡਿਆਂ-ਭਾਰ ਹੋ ਗਿਆ। 'ਅਕੁਲਿਨਾ ਇਵਾਨੋਵਨਾ' ਉਸ ਕਿਹਾ। 'ਮੈਂ ਆਹ ਬੈਠਾਂ ਆਪਣੀ ਸਾਰੀ ਜਿੰਦ ਤੇਰੇ ਚਰਨਾਂ 'ਤੇ ਰੱਖੀਂ। ਤੇ ਏਥੇ ਦੀ ਵਾਰੀਐ; ਈਸਾ ਦੇ ਪਿਆਰ ਦਾ ਸਦਕਾ ਸਾਡਾ ਵਿਆਹ ਰਚਾਣ ਵਿੱਚ ਸਾਡੀ ਮਦਦ ਕਰੋ।' ਹੁਣ ਮੈਂ ਤੈਨੂੰ ਦਸਦੀ ਆਂ। ਹੁਣ ਕੀ ਦੱਸਾਂ, ਮੈਂ ਤਾਂ ਸੁੰਨ-ਮਸੁੰਨ ਅਵਾਕ

ਈ ਰਹਿ ਗਈ। ਮੈਂ ਉਤਾਂਹ ਵੇਖਿਆ ਤਾਂ ਤੇਰੀ ਇਹ ਚਲਾਕੋ ਮਾਂ ਸਿਉ ਦੇ ਰੁੱਖ ਪਿੱਛੇ ਲੁਕੀ, ਰਸਭਰੀ ਵਰਗੀ ਲਾਲ-ਸੂਹੀ ਹੋਈ, ਅੱਖਾਂ ਭਰੀਆਂ ਹੋਈਆਂ, ਉਹਨੂੰ ਸੈਨਤਾਂ ਮਾਰੀ ਜਾਏ। 'ਆਹ ਸਿੱਧਰਿਓ', ਮੈਂ ਆਖਿਆ। 'ਇਹੋ ਜਿਹੀ ਕਰਤੂਤ ਕਰਨੋਂ ਮਰਨਾਂ ਚੰਗੈ! ਕੀ ਤੇਰੇ ਖਾਨਿਓਂ ਜਮਾਂ ਈ ਨਿੱਕਲ ਗਈ, ਵਾਰਵਰਾ ? ਤੇ ਤੂੰ ਜੁਆਨਾ, ਰਤਾ ਸੋਚ ਤੂੰ ਕੀ ਕਰਦੈਂ। ਉੱਚੇ ਟਾਹਣਿਆਂ ਨੂੰ ਹੱਥ ਪਾਣ ਦਾ ਤੇਰਾ ਕੋਈ ਰਾਹ ਐ ? 'ਓਹਨੀਂ ਦਿਨੀਂ ਤੇਰਾ ਨਾਨਾ ਇੱਕ ਅਮੀਰ ਆਦਮੀ ਸੀ—ਜਾਇਦਾਦ ਅਜੇ ਵੰਡੀ ਨਹੀਂ ਸੀ ਗਈ-ਚਾਰ ਘਰਾਂ ਤੇ ਚੰਗੇ ਖ਼ਾਸੇ ਧਨ ਦਾ ਮਾਲਕ ਸੀ, ਤੇ ਨਾਲ਼ ਦੇ ਲੋਕ ਸਤਿਕਾਰ ਕਰਦੇ ਸਨ। ਅਜੇ ਬਹੁਤਾ ਚਿਰ ਨਹੀਂ ਸੀ ਹੋਇਆ ਕਿ ਉਨ੍ਹਾਂ ਉਹਨੂੰ ਨੌਂ ਵਰ੍ਹੇ ਦਕਾਨ ਦਾ ਮੁਖੀਆ ਰਹਿਣ ਕਰਕੇ ਇੱਕ ਵਰਦੀ ਤੇ ਇੱਕ ਹੈਟ, ਸਾਰ ਰੇਸ਼ਮੀ ਫ਼ੀਤੀਆਂ ਨਾਲ਼ ਚਹਿ ਚਹਿ ਕਰਦਾ, ਸੁਗ਼ਾਤ ਵਜੋਂ ਭੇਟਾ ਕੀਤਾ ਸੀ। ਆਹ, ਪਰ ਉਹਨੀਂ ਦਿਨੀਂ ਉਹ ਹੰਕਾਰੀ ਸੀ! ਸੋ ਮੈਂ ਓਹੋ ਕੁੱਝ ਕਿਹਾ ਜੋ ਮੈਨੂੰ ਕਹਿਣਾ ਪੈਣਾ ਸੀ, ਨਾਲੇ ਮੈਂ ਡਰ ਨਾਲ਼ ਕੰਬੀ ਜਾਵਾਂ ਨਾਲੇ ਉਨ੍ਹਾਂ ਦੀ ਹਮਦਰਦੀ ਵਿੱਚ ਮੇਰਾ ਦਿਲ ਫੁਟ ਫੁਟ ਪਿਆ ਨਿੱਕਲੇ, ਉਹ ਏਡੇ ਨਿਮਕੀ ਵਾਲੇ ਸਨ ਤੇ ਤਦੋਂ ਈ ਤੇਰਾ ਬਾਪੂ ਉੱਠਿਆ ਤੇ ਬੋਲਿਆ, 'ਮੈਨੂੰ ਪਤੈ ਆਪਣੀ ਰਜ਼ਾਮੰਦੀ ਨਾਲ਼ ਵਾਸਲੀ ਵਾਸਲੀਵਿਚ ਮੈਨੂੰ ਵਾਰੀਆ ਦਾ ਹੱਥ ਨਹੀਂ ਫੜਾਣ ਲੱਗਾ, ਸੋ ਉਹਨੂੰ ਚੋਰੀ ਲਿਜਾਣਾ ਮੇਰੇ ਜ਼ਿੰਮੇ ਈ ਰਹਿ ਜਾਂਦੈ, ਤੇ ਇਸ ਕੰਮ ਵਿੱਚ ਅਸੀਂ ਤੁਹਾਡੀ ਮਦਦ ਚਾਹੁੰਨੇ ਆਂ!' ਮੇਰੀ ਮਦਦ, ਤੂੰ ਸੋਚ ਸਹੀ! ਮੈਂ ਉਹਨੂੰ ਸ਼ਿਸ਼ਕਾਰਿਆ, ਪਰ ਉਹ ਨਾ ਟਲਿਆ। 'ਜੇ ਤੁਹਾਡਾ ਜੀ ਕਰੇ ਤੁਸੀਂ ਮੈਨੂੰ ਪੱਥਰ ਮਾਰ ਲਓ, ਪਰ ਮੇਰੀ ਮਦਦ ਬਰਜ਼ੂਰ ਕਰੋ,' ਉਸ ਕਿਹਾ। 'ਮੈਂ ਨਹੀਂ ਮੰਨਾਂਗਾ!' ਫੇਰ ਉਹਦੇ ਕੋਲ ਵਾਰਵਰਾ ਆ ਗਈ ਤੇ ਉਹਦੇ ਮੋਢੇ ਉੱਤੇ ਆਪਣਾ ਹੱਥ ਧਰ ਕੇ ਬੋਲੀ, 'ਅਸੀਂ ਪਹਿਲੋਂ ਈ ਬੜੇ ਚਿਰ ਤੋਂ ਪਤੀ-ਪਤਨੀ ਬਣੇ ਹੋਏ ਆਂ-ਮਈ ਦੇ ਮਹੀਨੇ ਤੋਂ। ਬਸ ਸਾਨੂੰ ਸਿਰਫ਼ ਵਿਆਹ ਰਚਾਣ ਦੀ ਲੋੜ ਏ।' ਮੈਂ ਤੇ ਢੇਰੀ ਈ ਹੋ ਗਈ ਜਿਵੇਂ ਉਨ੍ਹਾਂ ਮੇਰੇ ਡਾਂਗ ਕੱਢ ਮਾਰੀ ਹੋਵੇ!"

ਨਾਨੀ ਦੀ ਸਾਰੀ ਦੇਹ ਹਾਸੇ ਨਾਲ਼ ਹਿੱਲ ਗਈ। ਫੇਰ ਉਸ ਨਸਵਾਰ ਦੀ ਇੱਕ ਚੁਟਕੀ ਚੜ੍ਹਾਈ, ਆਪਣੀਆਂ ਅੱਖਾਂ ਤੋ ਹੰਝੂ ਪੂੰਝੇ, ਤੇ ਇੱਕ ਖ਼ੁਸ਼ੀ-ਭਰਿਆ ਸਾਹ ਖਿੱਚ ਕੇ ਬੋਲਣ ਲੱਗ ਪਈ:

"ਤੂੰ ਅਜੇ ਮਨੁੱਖ ਤੇ ਤੀਵੀਂ ਦੇ ਰਿਸ਼ਤੇ ਵਿਚਕਾਰਲੇ ਫ਼ਰਕ ਤੇ ਵਿਆਹ ਰਚਾਣ ਦੀ ਗੱਲ ਨੂੰ ਜਾਨਣ ਸਬੰਧੀ ਬਹੁਤ ਨਿਆਣੈਂ। ਪਰ ਜਦੋਂ ਵਿਆਹ ਬਿਨਾਂ ਬੱਚਾ ਹੋ ਜਾਵੇ ਤਾਂ ਇਹ ਇੱਕ ਭਿਆਨਕ ਗੱਲ ਹੁੰਦੀ ਏ। ਤੇ ਤੂੰ ਇਹ ਚੰਗੀ ਤਰ੍ਹਾਂ ਯਾਦ ਰੱਖੀਂ ਕਿ ਜਦੋਂ ਵੱਡਾ ਹੋ ਗਿਆ ਕਿਸੇ ਕੰਜਕ ਨੂੰ ਭੁਚਲਾ ਕੇ ਅਜਿਹੀ ਮੁਸ਼ਕਲ ਵਿੱਚ ਨਾ ਪਾਈਂ। ਕੁਆਰੀ ਕੰਜਕ ਨੂੰ ਮੁਸੀਬਤ ਵਿੱਚ ਤੇ ਕਾਨੂੰਨ ਵਿਰੁੱਧ ਬਾਲ ਨੂੰ ਇੰਜ ਛੱਡਣਾ, ਤੇਰੀ ਆਤਮਾ ਸਿਰ ਬੜਾ ਵੱਡਾ ਪਾਪ ਹੋਏਗਾ। ਵੇਖੀਂ ਇਹ ਗੱਲ ਹੁਣ ਭੁੱਲੀਂ ਨਾ! ਤੈਨੂੰ ਇੱਕ ਤੀਵੀਂ ਉੱਤੇ ਬਰਜ਼ੂਰ ਤਰਸ ਕਰਨਾ ਚਾਹੀਦੈ, ਤੇ ਸਿਰਫ਼ ਖੇਡ-ਖ਼ੁਸ਼ੀ ਲਈ ਇਹ ਬਿਲਕੁਲ ਨਹੀਂ ਕਰਨਾ। ਇਹ ਇੱਕ ਚੰਗੀ ਗੱਲ ਮੈਂ ਤੈਨੂੰ ਦੱਸਦੀ ਪਈ ਆਂ।"

ਉਹ ਆਪਣੇ ਆਪ ਵਿੱਚ ਮੁੜ ਆਪਣੀ ਕਹਾਣੀ ਸੁਣਾਨੋਂ ਪਹਿਲਾਂ, ਇੱਕ ਪਲ

ਡੂੰਘੇ ਵਹਿਣਾਂ ਵਿੱਚ ਗੁੰਮ ਗਈ।

"ਸੋ ਇਹਦੀ ਬਾਬਤ ਕੀ ਕਰਨਾ ਸੀ ? ਮੈਂ ਮੈਕਸਿਮ ਦੇ ਸਿਰ 'ਚ ਮਾਰਿਆ ਤੇ ਵਾਰਵਰਾ ਨੂੰ ਗੁੱਤੋਂ ਫੜ ਕੇ ਹਝੋਕਾ ਮਾਰਿਆ, ਪਰ ਤਦੋਂ ਉਸ, ਅਕਲਾਂ ਦੇ ਬੰਦੇ ਨੇ ਕਿਹਾ: 'ਸਾਨੂੰ ਕੁੱਟਣ-ਮਾਰਨ ਨਾਲ਼ ਕੋਈ ਗੰਢ ਨਹੀਂ ਖੁੱਲ੍ਹਣੀ,' ਉਸ ਕਿਹਾ ਤੇ ਵਾਰਵਰਾ ਨੇ ਆਖਿਆ, 'ਭਲੀ ਗੱਲ ਏ ਕਿ ਪਹਿਲਾਂ ਕੋਈ ਰਾਹ ਲੱਭ ਫੇਰ ਸਾਨੂੰ ਕੁੱਟ ਲਈਂ।' ਸੋ ਮੈਂ ਉਹਨੂੰ ਕਿਹਾ, 'ਕੁੱਝ ਪੈਸੇ ਹੈਗੇ ਨੇ ?' 'ਕੁੱਝ ਸਨ,' ਉਸ ਜੁਆਬ ਦਿੱਤਾ, 'ਪਰ ਮੈਂ ਸਾਰੇ ਵਾਰੀਆ ਲਈ ਅੰਗੂਠੀ ਉੱਤੇ ਖ਼ਰਚ ਕਰ ਦਿੱਤੇ।' 'ਤਿੰਨੇ ਦੇ ਤਿੰਨੇ ਰੂਬਲ ?' 'ਨਹੀਂ,' ਉਸ ਕਿਹਾ,'ਤਕਰੀਬਨ ਇੱਕ ਸੌ।' ਤੇ ਉਨ੍ਹਾਂ ਦਿਨਾਂ 'ਚ ਚੀਜ਼ਾਂ ਸਸਤੀਆਂ ਹੁੰਦੀਆਂ ਸਨ ਤੇ ਪੈਸੇ ਦਾ ਚੋਖਾ ਮੁੱਲ ਸੀ। ਮੈਂ ਓਥੇ ਖਲੋਤੀ ਤੇਰੀ ਮਾਂ ਤੇ ਤੇਰੇ ਬਾਪੂ ਵੱਲ ਤੱਕਿਆ— ਅਜਿਹੇ ਨਿਆਣੇ ਸਨ ਉਹ! ਅਜਿਹੇ ਬਾਉਲੇ। 'ਮੈਂ ਛਾਪ ਛੱਤ ਦੇ ਇੱਕ ਫੱਟੇ ਉਹਲੇ ਲੁਕਾ ਦਿੱਤੀ ਸੀ ਕਿ ਤੂੰ ਕਿਤੇ ਵੇਖ ਨਾ ਲਏਂ,' ਤੇਰੀ ਮਾਂ ਨੇ ਕਿਹਾ। 'ਅਸੀਂ ਇਹ ਵੇਚ ਸਕਦੇ ਆਂ।' ਬਿਲਕੁਲ ਨਿਆਣਿਆਂ ਵਰਗੇ, ਨਹੀਂ ਸਨ ਉਹ ਕਿਤੇ ? ਅੱਛਾ, ਚਾਹੇ ਕੁੱਝ ਵੀ ਸੀ, ਅਸੀਂ ਹਫ਼ਤੇ ਦੇ ਅੰਦਰ ਵਿਆਹ ਰਚਾਣ ਦੇ ਫ਼ੈਸਲਾ ਕਰ ਲਿਆ, ਤੇ ਇਹ ਗੱਲ ਪਾਦਰੀ ਨਾਲ਼ ਮੈਂ ਆਪ ਪੱਕੀ ਕਰਨੀ ਸੀ। ਪਰ ਉਹ ਮੈਂ ਕਿੰਜ ਰੋਈ, ਤੇ ਤੇਰੇ ਨਾਨੇ ਦੇ ਡਰੋਂ ਕੰਬਾਂ ਤੇ ਥਰਥਰਾਵਾਂ ਪਈ, ਤੇ ਵਾਰਵਰਾ ਵੀ ਸਿਰੋਂ ਪੈਰ ਤੱਕ ਕੰਬੀ ਜਾਏ। ਅੱਛਾ, ਅਸੀਂ ਸਭ ਕਾਸੇ ਦੇ ਪੱਕ-ਠੱਕ ਕਰ ਲਿਆ।

"ਤੇਰੇ ਨਾਨੇ ਦਾ ਸਿਰਫ਼ ਇੱਕੋ ਦੁਸ਼ਮਣ ਸੀ- ਵੱਡੇ ਕਾਰੀਗਰਾਂ ਵਿੱਚੋਂ—ਇੱਕ ਖੁਣਸੀ ਬੰਦਾ। ਬੜੇ ਚਿਰ ਤੋਂ ਉਹ ਦੋਹਾਂ ਉੱਤੇ ਨਜ਼ਰ ਰੱਖਦਾ ਸੀ ਤੇ ਸਾਰੀ ਗੱਲ ਦਾ ਅੰਦਾਜ਼ਾ ਪਿਆ ਕਰਦਾ ਸੀ। ਅੱਛਾ, ਮੈਂ ਆਪਣੀ ਇਕਲੌਤੀ ਧੀ ਨੂੰ ਸਭ ਤੋਂ ਵਧੀਆ ਕੱਪੜੇ ਪੁਆਏ, ਉਹਨੂੰ ਫਾਟਕੋਂ ਬਾਹਰ ਲੈ ਗਈ, ਓਥੇ ਖੂੰਜੇ ਕੋਲ ਇੱਕ ਗੱਡੀ ਉਡੀਕਦੀ ਪਈ ਸੀ। ਉਹ ਵਿੱਚ ਬਹਿ ਗਈ, ਮੈਕਸਿਮ ਨੇ ਸੀਟੀ ਮਾਰੀ, ਤੇ ਉਹ ਚਲੇ ਗਏ। ਮੈਂ ਹੰਝੂ ਵਗਾਂਦੀ ਘਰ ਪਰਤ ਆਈ, ਤੇ ਮੈਨੂੰ ਇਸ ਬਦਜ਼ਾਤ ਬੰਦੇ ਤੋਂ ਬਿਨਾਂ ਹੋਰ ਕਿਸ ਮਿਲਣਾ ਸੀ! 'ਮੈਂ ਭਲੇ ਦਿਲ ਵਾਲਾ ਬੰਦਾਂ,' ਉਸ ਆਖਿਆ, ' ਤੇ ਉਨ੍ਹਾਂ ਦੀ ਖ਼ੁਸ਼ੀ ਵਿੱਚ ਭੰਗਣਾ ਪਾਣ ਦਾ ਮੇਰਾ ਇਰਾਦਾ ਨਹੀਂ। ਬੱਸ ਮੈਂ ਸਿਰਫ਼ ਤੈਨੂੰ ਪੰਜਾਹ ਰੂਬਲ ਦੇਣ ਲਈ ਆਖਾਂਗਾ, ਅਕੁਲਿਨਾ ਇਵਾਨੋਵਨਾ।' ਮੇਰੇ ਕੋਲ ਕੋਈ ਪੈਸਾ ਹੈ ਨਹੀਂ ਸੀ, ਨਾ ਕਦੇ ਹਿਸਾਬ ਕਿਤਾਬ ਰੱਖਣਾ ਨਾ ਪੈਸਾ ਬਚਾਣਾ ਮੈਨੂੰ ਚੰਗਾ ਲੱਗਾ ਸੀ, ਤੇ ਮੈਂ ਮੂਰਖ ਉਹਦੇ ਕੋਲ ਜਾ ਕੇ ਆਖਿਆ, 'ਮੇਰੇ ਕੋਲ ਕੋਈ ਪੈਸਾ ਨਹੀਂ, ਇਸ ਕਰਕੇ ਮੈਂ ਤੈਨੂੰ ਕੁੱਝ ਨਹੀਂ ਦੇ ਸਕਣ ਲੱਗੀ!' 'ਤਾਂ ਫਿਰ ਮੇਰੇ ਨਾਲ਼ ਇਕਰਾਰ ਕਰ ਲੈ,' ਉਸ ਕਿਹਾ। 'ਮੇਰਾ ਇਕਰਾਰ ? ਤੇ ਜੇ ਮੈਂ ਇਕੇਰਾਂ ਇਕਰਾਰ ਕਰ ਲਿਆ ਮੈਂ ਪੈਸੇ ਲਿਆਵਾਂਗੀ ਕਿੱਥੋਂ ?' 'ਕੀ ਅਮੀਰ ਪਤੀ ਘਰੋਂ ਚੁਰਾਣਾ ਏਡਾ ਈ ਔਖੈ ?' ਉਸ ਕਿਹਾ। ਮੈਂ ਸਾਂ ਸਿੱਧੜ, ਨਹੀਂ ਤਾਂ ਕੁੱਝ ਚਿਰ ਉਹਨੂੰ ਗੱਲੀਂ ਲਾਈ ਰੱਖਣਾ ਚਾਹੀਦਾ ਸੀ, ਪਰ ਮੈਂ ਉਹਦੇ ਮੂੰਹ ਉੱਤੇ ਥੁੱਕ ਦਿੱਤਾ ਤੇ ਆਪਣੇ ਰਾਹ ਤੁਰ ਗਈ। ਉਹ ਮੈਥੋਂ ਮੂਹਰੇ ਮੂਹਰੇ ਵਿਹੜੇ ਵਿੱਚ ਨੱਸ ਆਇਆ — ਫੇਰ ਪੁੱਛ ਨਾ ਉਹਨੇ ਕੀ ਭੜਥੂ ਮਚਾਇਆ!"

ਉਸ ਅੱਖਾਂ ਮੀਟੀਆਂ ਤੇ ਇੱਕ ਮੱਧਮ ਜਿਹੀ ਮੁਸਕਾਣ ਉਹਦੇ ਚਿਹਰੇ ਉੱਤੇ ਦੌੜ

ਗਈ।

"ਇਸ ਨਾਲ਼ ਜਿਹੜਾ ਉਧਮੂਲ ਉੱਠਿਆ ਉਹਨੂੰ ਯਾਦ ਕਰਨਾ ਅੱਜ ਤਾਈਂ ਵੀ ਭੈਦਾਇਕ ਏ। ਤੇਰੇ ਨਾਨੇ ਨੇ ਅਤੀ ਭਿਆਨਕ ਦਰਿੰਦੇ ਵਾਂਗ ਇੱਕ ਗਰਜ ਮਾਰੀ – ਉਹਦੇ ਲਈ ਇਹ ਅਫ਼ਸੋਸਨਾਕ ਸੱਟ ਸੀ! ਉਹ ਵਾਰਵਰਾ ਵੱਲ ਵੇਖ ਕੇ ਮਾਣ ਨਾਲ਼ ਆਖਦਾ ਹੁੰਦਾ ਸੀ ਕਿ ਕਿਵੇਂ ਉਹ ਕਿਸੇ ਖ਼ਾਨਦਾਨੀ ਬੰਦੇ, ਕਿਸੇ ਰਈਸ ਨਾਲ਼ ਉਹਦਾ ਵਿਆਹ ਕਰੇਗਾ। ਤੇਰੇ ਲਈ ਘਰਾਣੇ ਵਾਲਾ ਮੁੰਡਾ ਲੱਭਾਂਗਾ — ਤੇਰੇ ਲਈ ਰਈਸ! ਪਰ ਅਸਾਂ ਨਾਲ਼ੋਂ ਵਧੇਰੇ ਪਵਿੱਤਰ ਕੁਆਰੀ ਜਾਣਦੀ ਏ ਕਿ ਸੰਜੋਗ ਕਿਵੇਂ ਮੇਲਣੈਂ। ਤੇਰਾ ਨਾਨਾ ਵਿਹੜੇ ਵਿੱਚ ਲਾਟ ਵਾਂਗ ਨੱਸਿਆ ਫਿਰਦਾ ਸੀ। ਉਸ ਯਾਕੋਵ ਤੇ ਮਿਖ਼ੇਲ, ਕੋਚਵਾਨ ਕਲਿਮ, ਤੇ ਛਾਹੀਆਂ-ਕੱਜੇ ਮੂੰਹ ਵਾਲੇ ਵੱਡੇ ਕਾਰੀਗਰ ਨੂੰ ਸੱਦਿਆ; ਮੈਂ ਉਹਨੂੰ ਸੋਟਾ ਤੇ ਇੱਕ ਵਧਰੀ ਨਾਲ਼ ਬੱਧੇ ਭਾਰ ਨੂੰ ਚੁਕਦਿਆਂ ਵੇਖਿਆ, ਜਦੋਂ ਕਿ ਮਿਖ਼ੇਲ ਨੇ ਬੰਦੂਕ ਲੈ ਲਈ। ਸਾਡੇ ਘੋੜੇ ਚੰਗੇ ਤਿੱਖੇ ਸਨ, ਬੱਘੀ ਹੌਲੀ ਸੀ। 'ਇਹ ਉਨ੍ਹਾਂ ਨੂੰ ਜ਼ਰੂਰ ਫੜ ਲਏਗਾ,' ਮੈਂ ਆਪਣੇ ਚਿੱਤ ਵਿੱਚ ਸੋਚਿਆ। ਪਰ ਵਾਰਵਰਾ ਦੇ ਰਾਖ਼ੇ ਫ਼ਰਿਸ਼ਤੇ ਨੇ ਮੈਨੂੰ ਇੱਕ ਮੱਤ ਦਿੱਤੀ। ਮੈਂ ਚਾਕੂ ਲਿਆ ਤੇ ਵੰਝੀ ਕੋਲੋਂ ਸਾਜ਼ ਕੱਟ ਦਿੱਤਾ, ਮੈਂ ਸੋਚਿਆ ਕਿ ਇਹ ਸੜਕ ਉੱਤੇ ਨਿੱਕਲ ਜਾਏਗੀ। ਵੰਝੀ ਨਿੱਕਲ ਗਈ, ਤੇਰੇ ਨਾਨੇ ਮਿਖ਼ੇਲ ਤੇ ਕਲਿਮ ਦੇ ਮਰਨ ਵਿੱਚ ਕਸਰ ਈ ਮਾੜੀ ਜਿਹੀ ਰਹਿ ਗਈ ਸੀ। ਤੇ ਇਹਨੇ ਉਨ੍ਹਾਂ ਨੂੰ ਅਟਕਾ ਦਿੱਤਾ, ਇਸ ਲਈ ਜਦੋਂ ਉਹ ਗਿਰਜੇ ਪਹੁੰਚੇ ਵਾਰੀਆ ਤੇ ਮੈਕਸਿਮ ਵਿਆਹ ਦੀ ਰਸਮ ਪੂਰੀ ਕਰੀ ਵੇਦੀ ਉੱਤੇ ਖਲੋਤੇ ਸਨ, ਸ਼ੁਕਰ ਰੱਬ ਦਾ!

"ਅੱਛਾ, ਤਾਂ ਸਾਡੇ ਬੰਦੇ ਮੈਕਸਿਮ ਨੂੰ ਪੈ ਗਏ, ਪਰ ਮੈਕਸਿਮ ਸੀ ਨਰੋਆ ਬੰਦਾ— ਜਿਹੜਾ ਬਲ ਉਹਦੇ ਵਿੱਚ ਸੀ, ਬਹੁਤਿਆਂ ਵਿੱਚ ਨਹੀਂ ਸੀ। ਉਸ ਮਿਖ਼ੇਲ ਨੂੰ ਵੇਦੀ ਤੋਂ ਵਗਾਹ ਕੇ ਮਾਰਿਆ, ਤੇ ਉਹਦੀ ਬਾਂਹ ਭੰਨ ਛੱਡੀ, ਤੇ ਕਲਿਮ ਦੇ ਘਸੁੰਨ ਜੜੇ, ਇਸ ਕਰਕੇ ਤੇਰਾ ਨਾਨਾ ਤੇ ਯਾਕੋਵ ਤੇ ਉਹ ਵੱਡਾ ਕਾਰੀਗਰ ਉਹਦੇ ਨੇੜੇ ਹੋਣੋਂ ਡਰ ਗਏ।

"ਪਰ ਮੈਕਸਿਮ ਗਜ਼ਬ 'ਚ ਹੁੰਦਿਆਂ ਵੀ ਸੁਰਤ ਵਿੱਚ ਸੀ। 'ਆਪਣਾ ਸੋਟਾ ਸੁੱਟ ਦਿਓ,' ਉਸ ਤੇਰੇ ਨਾਨੇ ਨੂੰ ਆਖਿਆ। 'ਮੈਂ ਅਮਨ ਪਸੰਦ ਬੰਦਾਂ ਤੇ ਜੋ ਕੁੱਝ ਮੈਂ ਲੈ ਚੁੱਕਾਂ, ਇਹ ਰੱਬ ਦੀ ਮਿਹਰ ਸਦਕਾ ਲਿਐ, ਇਹਨੂੰ ਮੈਥੋਂ ਖੋਹਣ ਦਾ ਹੱਕ ਕਿਸੇ ਬੰਦੇ ਨੂੰ ਨਹੀਂ। ਬਸ ਇਹੋ ਮੇਰਾ ਤੁਹਾਨੂੰ ਕਹਿਣੈਂ।' ਸਾਡੇ ਬੰਦੇ ਪਿਛਾਂਹ ਮੁੜ ਆਏ, ਤੇ ਤੇਰਾ ਨਾਨਾ ਬੱਘੀ ਵਿੱਚ ਬਹਿ ਗਿਆ ਤੇ ਕੂਕਿਆ,'ਅਲਵਿਦਾ, ਵਾਰਵਰਾ! ਹੁਣ ਤੂੰ ਮੇਰੀ ਧੀ ਨਹੀਂ ਤੇ ਮੈਂ ਤੈਨੂੰ ਮਿਲਣ ਦੀ ਇੱਛਾ ਮੁੜ ਕਦੇ ਨਹੀਂ ਕਰਾਂਗਾ! ਤੂੰ ਜਿਉਂਦੀ ਰਹੇਂ ਭਾਵੇਂ ਮਰ ਜਾਏਂ ਮੇਰੇ ਲਈ ਇੱਕੋ ਗੱਲ ਏ!' ਉਹ ਘਰ ਆਇਆ — ਉਸ ਮੈਨੂੰ ਕੁੱਟਿਆ-ਮਾਰਿਆ, ਮੰਦਾ-ਚੰਗਾ ਬੋਲਿਆ, ਪਰ ਮੈਂ ਬਸ ਕਰਾਂਹਦੀ ਰਹੀ ਤੇ ਬੋਲੀ ਕੁੱਝ ਨਾ। ਮੈਨੂੰ ਪਤਾ ਸੀ ਇਹ ਸਭ ਕੁੱਝ ਬੀਤ ਈ ਜਾਏਗਾ, ਤੇ ਜੋ ਕਰਨਾ ਸੀ, ਉਹ ਹੋ ਗਿਆ ਸੀ। ਉਸ ਪਿੱਛੋਂ ਉਸ ਮੈਨੂੰ ਕਿਹਾ, 'ਵੇਖ ਅਕੁਲਿਨਾ, ਇਹ ਨਾ ਭੁੱਲੀਂ ਕਿ ਤੇਰੀ ਧੀ ਹਮੇਸ਼ਾਂ ਵਾਸਤੇ ਚਲੀ ਗਈ ਏ—ਤੇਰੀ ਇੱਥੇ ਜਾਂ ਕਿਧਰੇ ਹੋਰ ਕੋਈ ਧੀ ਨਹੀਂ, ਸਮਝੀ ?' ਤੇ ਮੈਂ ਆਪਣੇ ਚਿੱਤ 'ਚ ਸੋਚਦੀ ਰਹੀ, 'ਝੂਠ-ਤੂਫ਼ਾਨ ਮਾਰਦਾ ਰਹਿ ਲਾਲ-ਸਿਰਿਆ! ਤੇਰਾ ਸੁਭਾ ਚੜ੍ਹਵੈਂ ਪਰ ਇਹ ਬਹੁਤਾ ਚਿਰ ਨਹੀਂ ਰਹਿਣਾ।' "

ਮੈਂ ਘੁੱਟਵੇਂ ਸਾਹ ਨਾਲ਼ ਸੁਣਦਾ ਰਿਹਾ।

ਮੈਂ ਉਹਦੀ ਕਹਾਣੀ ਦੇ ਕੁੱਝ ਵਿਸ਼ੇਸ਼ ਭਾਗਾਂ ਉੱਤੇ ਭੁਚਲਾ ਗਿਆ ਸਾਂ — ਨਾਨੇ ਮੇਰੀ ਮਾਂ ਦਾ ਵਿਆਹ ਬਿਲਕੁਲ ਹੋਰ ਤਰ੍ਹਾਂ ਹੋਇਆ ਦੱਸਿਆ ਸੀ। ਉਸ ਸ਼ਾਦੀ ਦੀ ਵਿਰੋਧਤਾ ਕੀਤੀ ਸੀ, ਤੇ ਉਸ ਪਿੱਛੋਂ ਮੇਰੀ ਮਾਂ ਨੂੰ ਆਪਣੇ ਘਰ ਵੜਣ ਦੀ ਆਗਿਆ ਨਹੀਂ ਸੀ ਦਿੱਤੀ ਪਰ ਉਹਦੇ ਕਹਿਣ ਮੁਜਬ ਸ਼ਾਦੀ ਗੁੱਝੀ ਨਹੀਂ ਸੀ ਹੋਈ, ਸਗੋਂ ਉਹ ਉਸ ਵੇਲੇ ਆਪ ਉੱਥੇ ਸੀ। ਮੈਂ ਇਹ ਗੱਲ ਪੁੱਛਣੋਂ ਕਿ ਕੀਹਦੀ ਗੱਲ ਠੀਕ ਸੀ, ਝਕ ਗਿਆ ਕਿਉਂਕਿ ਮੈਨੂੰ ਨਾਨੀ ਦੀ ਗੱਲ, ਜਿਹੜੀ ਵਧੇਰੇ ਰੁਮਾਂਚਿਕ ਸੀ, ਚੰਗੀ ਲੱਗਦੀ ਸੀ। ਉਹ ਅਗਾਂਹ-ਪਿਛਾਂਹ ਝੂਲਦੀ ਤੇ ਬੋਲਦੀ ਸੀ, ਜਦੋਂ ਕਿਤੇ ਅਫ਼ਸੋਸਨਾਕ ਜਾਂ ਭਿਆਨਕ ਹਿੱਸੇ ’ਤੇ ਆਉਂਦੀ, ਆਪਣੀਆਂ ਹਰਕਤਾਂ ਵਧਾਂਦੀ, ਤੇ ਆਪਣੀ ਇੱਕ ਬਾਂਹ ਇੰਜ ਉਤਾਂਹ ਚੁੱਕਦੀ ਜਿਵੇਂ ਕਿਤੇ ਕਿਸੇ ਦਾ ਵਾਰ ਰੋਕਦੀ ਹੋਵੇ। ਅਕਸਰ ਉਹ ਆਪਣੀਆਂ ਅੱਖਾਂ ਮੀਟ ਲੈਂਦੀ ਤੇ ਉਹਦੀਆਂ ਭਾਰੀਆਂ ਸੇਹਲੀਆਂ ਕੰਬਦੀਆਂ ਤੇ ਨਿੱਘੀ ਮੁਸਕਾਨ ਉਹਦੀਆਂ ਗੱਲ੍ਹਾਂ ਦੀਆਂ ਝੁਰੜੀਆਂ ਵਿੱਚ ਖੇਡਦੀ। ਕਦੇ ਕਦੇ ਮੈਂ ਉਹਦੇ ਉਸ ਅੰਨ੍ਹੇ-ਢੰਗ ਨਾਲ਼ ਟੁੰਬਿਆ ਜਾਂਦਾ ਸਾਂ ਜਿਸ ਨਾਲ਼ ਉਹ ਹਰ ਸ਼ੈ ਨੂੰ ਮਾਫ਼ ਕਰ ਦਿੰਦੀ ਸੀ, ਪਰ ਕਈ ਹੋਰ ਮੌਕਿਆਂ ਉੱਤੇ ਮੈਂ ਉਹਨੂੰ ਇਤਰਾਜ਼ ਦੇ ਸਖ਼ਤ ਸ਼ਬਦ ਕੂਕਦਿਆਂ ਸੁਣਨਾ ਚਾਹੁੰਦਾ ਸਾਂ।

“ਅੱਛਾ, ਪਹਿਲੇ ਦੋ ਹਫ਼ਤੇ ਮੈਨੂੰ ਕੋਈ ਪਤਾ ਨਹੀਂ ਸੀ ਉਹ ਕਿੱਥੇ ਨੇ, ਵਾਰੀਆ ਤੇ ਮੈਕਸਿਮ, ਪਰ ਫੇਰ ਉਨ੍ਹਾਂ ਮੈਨੂੰ ਦੱਸਣ ਲਈ ਇੱਕ ਛੋਟਾ ਜਿਹਾ ਮੁੰਡਾ ਘੱਲਿਆ। ਅਗਲੇ ਸ਼ਨਿੱਚਰਵਾਰ ਮੈਂ ਘਰੋਂ ਤਾਂ ਇਉਂ ਤੁਰੀ ਜਿਵੇਂ ਆਥਣ ਦੀ ਪ੍ਰਾਰਥਨਾ ਲਈ ਚੱਲੀ ਹੋਵਾਂ, ਪਰ ਉਨ੍ਹਾਂ ਨੂੰ ਮਿਲਣ ਚਲੀ ਗਈ। ਉਹ ਬੜੀ ਦੂਰ ਸਯੂਈਟਿਨਸਕੀ ਗਲੀ ਵਿੱਚ ਇੱਕ ਘਰ ਦੇ ਇੱਕ ਹਿੱਸੇ ਵਿੱਚ ਰਹਿੰਦੇ ਸਨ। ਹਰ ਤਰ੍ਹਾਂ ਦੇ ਕਾਮੇਂ ਉਸੇ ਵਿਹੜੇ ਵਿੱਚ ਪਏ ਵਸਦੇ ਸਨ— ਵਿਹੜਾ ਗੰਦਾ ਸੀ, ਤੇ ਕਾਵਾਂ ਰੌਲੀ ਪਈ ਪੈਂਦੀ ਸੀ, ਪਰ ਉਨ੍ਹਾਂ ਦਾ ਇਸ ਵੱਲ ਕੋਈ ਧਿਆਨ ਨਹੀਂ ਸੀ, ਬੱਸ ਖ਼ੁਸ਼ ਬਲੂੰਗੜਿਆਂ ਵਾਂਗ ਘੁਰਘੁਰਾਂਦੇ ਤੇ ਖੇਡਦੇ ਫਿਰਦੇ ਸਨ। ਮੈਂ ਉਨ੍ਹਾਂ ਲਈ ਕੁੱਝ ਸੁਗਾਤਾਂ ਲੈ ਗਈ ਸਾਂ—ਚਾਹੇ ਤੇ ਖੰਡ, ਨਾਲ਼ੇ ਦਾਣਾ-ਫੱਕਾ ਨਾਲ਼ੇ ਮੁਰੱਬਾ ਨਾਲ਼ੇ ਆਟਾ, ਸੁੱਕੀਆਂ ਖੁੰਬਾਂ ਤੇ ਕੁੱਝ ਪੈਸਾ-ਟਕਾ — ਯਾਦ ਨਹੀਂ ਕਿੰਨਾਂ ਕੁੱਝ- ਜੋ ਕੁੱਝ ਵੀ ਮੈਂ ਤੇਰੇ ਨਾਨੇ ਕੋਲੋਂ ਚੋਰੀ ਕਰ ਸਕੀ ਸਾਂ — ਜੇ ਤੁਸੀਂ ਆਪਣੇ ਲਈ ਨਹੀਂ ਕਰਦੇ ਤਾਂ ਚੋਰੀ ਕਰਨ ਦਾ ਕੋਈ ਡਰ ਨਹੀਂ! ਪਰ ਤੇਰੇ ਪਿਉ ਨੇ ਇਨ੍ਹਾਂ ਚੀਜ਼ਾਂ ਵਿੱਚੋਂ ਕੁੱਝ ਨਾ ਲਿਆ। ‘ਅਸੀਂ ਕੋਈ ਮੰਗਤੇ ਆਂ ?’ ਉਸ ਜ਼ਖ਼ਮੀ ਬੰਦੇ ਵਾਂਗ ਪੁੱਛਿਆ। ਤੇ ਵਾਰੀਆ ਆਖਣ ਲੱਗੀ: “ਤੂੰ ਇਹ ਸੀਧਾ ਕਿਉਂ ਲਿਆਂਦੈ ਮਾਂ ?’ ਮੈਂ ਵੀ ਉਨ੍ਹਾਂ ਨੂੰ ਚੰਗਾ ਜੁਆਬ ਦਿੱਤਾ! ‘ਮੈਂ ਤੇਰੀ ਰੱਬ-ਦਿੱਤੀ ਮਾਂ ਆਂ, ਵੇ ਬਾਉਲਿਆ,’ ਉਹਨੂੰ ਮੈਂ ਆਖਿਆ, ‘ਤੇ ਤੇਰੀ ਸਕੀ ਮਾਂ ਆਂ, ਕੁੜੇ ਮੂਰਖੇ! ਤੇ ਇਹ ਕਿੱਥੇ ਲਿਖਿਐ ਕਿ ਤੁਸੀਂ ਆਪਣੀ ਮਾਂ ਦੀ ਬੇਇੱਜਤੀ ਕਰ ਸਕਦੇ ਓ ? ਜਦੋਂ ਤੁਸੀਂ ਏਥੇ ਮਾਤ-ਲੋਕ ਵਿੱਚ ਆਪਣੀ ਮਾਂ ਦੀ ਬੇਇੱਜਤੀ ਕਰਦੇ ਓ, ਏਸ ਸਦਕਾ ਪਰਲੋਕ ਵਿੱਚ ਰੱਬ ਦੀ ਮਾਂ ਰੋਂਦੀ ਏ!’ ਸੋ ਤਦੋਂ ਮੈਕਸਿਮ ਨੇ ਮੈਨੂੰ ਆਪਣੀਆਂ ਬਾਹਾਂ ਵਿੱਚ ਧੂ ਖੜਿਆ ਤੇ ਮੈਨੂੰ ਚੁੱਕ ਕੇ ਕਮਰੇ ਵਿੱਚ ਘੁੰਮਣ ਲੱਗ ਪਿਆ—ਏਥੋਂ ਤਾਈਂ ਕਿ ਮੇਰੇ ਨਾਲ਼ ਭੰਗੜਾ ਪਾਣ ਲੱਗ ਪਿਆ — ਉਹ

ਰਿੱਛ ਵਰਗਾ ਨਰੋਇਆ ਸੀ। ਤੇ ਵਾਰੀਆ ਮੋਰ ਵਾਂਗ, ਆਪਣੇ ਉਸ ਪਤੀ ਦਾ ਮਾਣ ਕਰਦੀ, ਦੁਆਲੇ-ਦੁਆਲੇ ਮੜਕਾ ਨਾਲ਼ ਪਈ ਤੁਰੇ ਤੇ ਸ਼ਾਨ ਨਾਲ਼ ਆਪਣੇ 'ਘਰ' ਬਾਬਤ ਗੱਲਾਂ ਕੀ ਪਈ ਕਰੇ—ਸੁਣ ਸੁਣ ਹਾਸੀ ਨਾਲ਼ ਵੱਖੀਆਂ 'ਕੱਠੀਆਂ ਪਈਆਂ ਹੋਣ! ਤੇ ਚਾਹ ਨਾਲ਼ ਉਹਨੇ ਜਿਹੜੇ ਸਮੋਸੇ ਦਿੱਤੇ! ਬਘਿਆੜ ਵੀ ਖਾਵੇ ਤਾਂ ਦੰਦ ਗੁਆਵੇ! ਤੇ ਪਨੀਰ! ਹੀ ਹੀ— ਪੂਰਾ ਮਿਲਗੋਭਾ!

"ਸੋ ਏਵੇਂ ਕਿੰਨਾਂ ਚਿਰ ਚੱਲਦਾ ਰਿਹਾ। ਤੂੰ ਲਗਪਗ ਹੋਣ ਵਾਲਾ ਸੈਂ, ਪਰ ਤੇਰਾ ਨਾਨਾ ਅਜੇ ਤਾਈਂ ਚੁੱਪ-ਗੜੁੱਪ ਸੀ— ਉਹ ਬੜਾ ਜ਼ਿੱਦੀ ਬੰਦੈ, ਬੁੱਢਾ ਭੂਤਨਾ! ਮੈਂ ਲੁਕ ਛਿਪ ਕੇ ਉਨ੍ਹਾਂ ਕੋਲ ਜਾਂਦੀ ਰਹੀ ਤੇ ਉਹਨੂੰ ਇਸ ਗੱਲ ਦਾ ਪਤਾ ਸੀ, ਪਰ ਜ਼ਾਹਰ ਇੰਜ ਕਰੇ ਜਿਵੇਂ ਪਤਾ ਨਹੀਂ ਹੁੰਦਾ। ਸਾਡੇ ਘਰ ਵਿੱਚ ਕਿਸੇ ਨੂੰ ਵਾਰਵਰਾ ਦਾ ਨਾਂ ਲੈਣ ਦੀ ਆਗਿਆ ਨਹੀਂ ਸੀ, ਤੇ ਕੋਈ ਨਹੀਂ ਸੀ ਲੈਂਦਾ, ਮੈਂ ਵੀ ਨਹੀਂ ਸਾਂ ਲੈਂਦੀ, ਪਰ ਮੈਨੂੰ ਪਤਾ ਸੀ ਕਿ ਕਿਸੇ ਪਿਉ ਦਾ ਦਿਲ ਬਹੁਤਾ ਚਿਰ ਜ਼ਿੱਦ ਨਹੀਂ ਪੁਗਾ ਸਕਦਾ। ਤੇ ਅਖ਼ੀਰ ਉਹੋ ਗੱਲ ਸੱਚੀ ਹੋਈ — ਇੱਕ ਰਾਤ ਜਦੋਂ ਬਰਫ਼ੀਲਾ ਤੂਫ਼ਾਨ ਝੂਲ ਰਿਹਾ ਸੀ ਤੇ ਹਵਾ ਖਿੜਕੀ ਨੂੰ ਬਘਿਆੜਾਂ ਵਾਂਗ ਨੋਚ ਰਹੀ ਸੀ, ਚਿਮਨੀਆਂ ਕੂਕ ਰਹੀਆਂ ਸਨ, ਤੇ ਇੰਜ ਲੱਗਦਾ ਸੀ ਜਿਵੇਂ ਦੋਜ਼ਖ਼ ਦੇ ਸਾਰੇ ਸ਼ੈਤਾਨ ਛੁੱਟ ਆਏ ਸਨ। ਤੇਰਾ ਨਾਨਾ ਤੇ ਮੈਂ ਕੋਲੇ ਕੋਲੇ ਪਏ ਸਾਂ, ਨੀਂਦ ਨਹੀਂ ਸੀ ਆਉਂਦੀ ਪਈ, ਮੈਂ ਉੱਠ ਕੇ ਉਹਦੇ ਕੋਲ ਚਲੀ ਗਈ ਤੇ ਉਹਨੂੰ ਕਿਹਾ, ਗ਼ਰੀਬਾਂ ਲਈ ਇੱਕ ਭਿਆਨਕ ਰਾਤ ਏ', ਮੈਂ ਆਖਿਆ, 'ਤੇ ਉਹਨਾਂ ਲਈ ਸਗੋਂ ਹੋਰ ਵੀ ਭਿਆਨਕ ਏ ਜਿਨ੍ਹਾਂ ਦੇ ਚਿੱਤ ਮੁਸ਼ਕਲਾਂ, ਫਿਕਰਾਂ ਨੇ ਮੱਲੇ ਹੋਏ ਹਨ।' ਅਚਾਨਕ ਤੇਰੇ ਨਾਨੇ ਨੇ ਕਿਹਾ, 'ਉਨ੍ਹਾਂ ਦਾ ਕੀ ਹਾਲ ਏ ?' 'ਬੜਾ ਚੰਗੈ।' ਮੈਂ ਕਿਹਾ। 'ਬਿਲਕੁਲ ਮਾੜਾ ਨਹੀਂ।' 'ਤੈਨੂੰ ਪਤੈ ਮੈਂ ਕੀਹਦੀ ਬਾਬਤ ਪੁੱਛ ਰਿਹਾਂ ?' ਉਸ ਪੁੱਛਿਆ। 'ਆਪਣੀ ਧੀ ਵਾਰਵਰਾ ਤੇ ਆਪਣੇ ਜੁਆਈ ਮੈਕਸਿਮ ਬਾਬਕ।' 'ਤੂੰ ਇਹ ਅੰਦਾਜ਼ਾ ਕਿਵੇਂ ਲਾਇਆ ਕਿ ਮੈਂ ਉਨ੍ਹਾਂ ਬਾਬਤ ਪੁੱਛਿਐ ?' 'ਬੱਸ ਹੁਣ ਜਾਣ ਦੇ ਇਨ੍ਹਾਂ ਸਾਂਗਾਂ ਨੂੰ,' ਮੈਂ ਆਖਿਆ। 'ਇਹ ਗੱਲਾਂ ਛੱਡਣ ਦਾ ਮੌਕਾ ਆ ਗਿਐ— ਖ਼ੁਸ਼ ਕੌਣ ਏਂ ਇਹਦੇ ਨਾਲ਼ ?' ਉਸ ਇੱਕ ਵੱਡਾ ਹਉਕਾ ਲਿਆ। 'ਆਹ, ਸ਼ੈਤਾਨੋਂ! ਖ਼ੂਨੀ ਸ਼ਤਾਨੋਂ!' ਉਸ ਕਿਹਾ। ਫੇਰ ਉਸ ਪੁੱਛਿਆ, ਪਰ ਉਸ ਮੂਰਖ,'—ਮਤਲਬ ਤੇਰਾ ਪਿਉ—'ਦੀ ਬਾਬਤ ਕੀ ਗੱਲ ਏ, ਕੀ ਉਹ ਸੱਚੀਂ ਅਜੇਹਾ ਮੂਰਖ਼ ਏ ?' 'ਮੂਰਖ਼', ਮੈਂ ਆਖਿਆ, 'ਜਿਵੇਂ ਕਿਤੇ ਉਹ ਆਪ ਕੰਮ ਨਹੀਂ ਕਰਦਾ ਦੂਜਿਆਂ ਲੋਕਾਂ ਦੇ ਟੁਕੜਿਆਂ ਤੇ ਪਲਦੈ। ਜੇ ਕਿਤੇ ਤੂੰ ਹੁਣ ਆਪਣੇ ਯਾਕੋਵ ਤੇ ਮਿਖ਼ੇਲ ਵੱਲ ਵੇਖੇਂ— ਉਹ ਕੀ ਮੂਰਖ਼ ਨਹੀਂ ਆਖੇ ਜਾ ਸਕਦੇ ? ਕੰਮ ਕੌਣ ਕਰਦੈ ਤੇ ਸਾਡੇ ਘਰ ਕਮਾਈ ਕੀਹਦੀ ਆਉਂਦੀ ਏ ? ਤੇਰੀ। ਤੇ ਮਦਦ ਉਨ੍ਹਾਂ ਤੋਂ ਤੂੰ ਚੰਗੀ ਲੈਨੈਂ!' ਏਸ ਗੱਲ 'ਤੇ ਉਹ ਮੈਨੂੰ ਮੰਦਾ-ਚੰਗਾ ਬੋਲਣ ਲੱਗ ਪਿਆ, ਮੈਨੂੰ ਮੂਰਖ਼, ਕੁੱਤੀ, ਚੁੜੇਲ ਤੇ ਡੈਣ, ਤੇ ਰੱਬ ਜਾਣੇ ਕੀ ਕੀ ਆਖਿਆ! ਪਰ ਮੈਂ ਕੁੱਝ ਨਾ ਬੋਲੀ। 'ਸਮਝ ਨਹੀਂ ਆਉਂਦੀ ਤੂੰ ਅਜਿਹੇ ਬੰਦੇ ਦੇ ਧੋਖੇ 'ਚ ਕਿਵੇਂ ਆ ਗਈ ਜਿਸ ਦੇ ਨਾ ਘਰ ਦਾ ਪਤਾ ਨਾ ਘਾਟ ਦਾ।' ਉਸ ਆਖਿਆ। ਮੈਂ ਫੇਰ ਵੀ ਓਦੋਂ ਤਾਈਂ ਚੁੱਪ ਕੀਤੀ ਰਹੀ, ਜਦੋਂ ਤਾਈਂ ਉਹ ਬੋਲਦਾ ਬੋਲਦੀ ਹਫ਼ ਨਾ ਗਿਆ, ਫੇਰ ਮੈਂ ਕਿਹਾ, 'ਤੂੰ ਜਾ ਕੇ ਵੇਖ ਸਕਦੈਂ ਕਿ ਉਹ ਕਿਵੇਂ ਰਹਿੰਦੇ ਪਏ ਨੇ। ਉਹ ਰਚੇ-ਮਿਚੇ ਬੜੇ ਚੰਗੇ

ਦਿਨ ਕੱਟਦੇ ਪਏ ਨੇ,' ਮੈਂ ਆਖਿਆ। 'ਮੈਂ ਉਨਾਂ ਨੂੰ ਇਹ ਮਾਣ ਕਿਉਂ ਦਿਆਂ ?' ਉਸ ਕਿਹਾ। 'ਉਹ ਆਪੇ ਏਥੇ ਆਉਣ।' ਅੱਛਾ ਜਦੋਂ ਉਸ ਇਹ ਗੱਲ ਆਖੀ, ਮੈਂ ਸੁੰਨ ਈ ਹੋ ਗਈ ਤੇ ਖ਼ੁਸ਼ੀ ਨਾਲ਼ ਮੇਰਾ ਰੋਣ ਨਿੱਕਲ ਗਿਆ, ਤੇ ਉਹ ਮੇਰੇ ਗੁੰਦੇ ਵਾਲ ਖੋਹਲਣ ਲੱਗ ਪਿਆ— ਉਹਨੂੰ ਮੇਰੇ ਵਾਲਾਂ ਨਾਲ਼ ਕਲੋਲਾਂ ਕਰਨ ਦਾ ਚਾਅ ਸੀ। 'ਅੱਛਾ, ਕੂਕੀ ਨਾ ਜਾ ਬੁੱਢੜੀਏ,' ਉਹ ਬੁੜਬੁੜਾਇਆ। 'ਤੇਰੇ ਚਿੱਤ 'ਚ ਏ ਮੇਰਾ ਕਿਤੇ ਦਿਲ ਈ ਨਹੀਂ ?' ਉਹ ਚੰਗਾ ਬੰਦਾ ਹੁੰਦਾ ਸੀ, ਤੇਰਾ ਨਾਨਾ, ਪਹਿਲਾਂ ਤਾਂ ਉਹ ਗੱਲ ਦਾ ਖ਼ਿਆਲ ਕਰ ਲੈਂਦਾ ਤਾਂ ਉਹ ਕਿਸੇ ਵੀ ਬੰਦੇ ਨਾਲੋਂ ਫ਼ੁਰਤੀਲਾ ਹੁੰਦਾ ਸੀ— ਇਹ ਤਾਂ ਮਗਰੋਂ ਆ ਕੇ ਉਹ ਘਟੀਆ ਤੇ ਸ਼ੁਦਾਈ ਬਣ ਗਿਆ।

"ਸੋ ਉਹ ਸਾਨੂੰ ਮਿਲਣ ਆਏ — ਤੇਰੀ ਮਾਂ ਤੇ ਬਾਪੂ — ਨਿਜਾਤ ਵਾਲੇ ਐਤਵਾਰ ਨੂੰ। ਕੇਡੇ ਕੱਦਾਵਰ, ਕੇਡੇ ਸਾਫ਼-ਸੁਥਰੇ ਤੇ ਸੁਨੱਖੇ ਸਨ ਉਹ ਦੋਵੇਂ! ਮੈਕਸਿਮ ਤੇਰੇ ਨਾਨੇ ਦੇ ਨਾਲ਼ ਖਲੋਤਾ ਸੀ, ਤੇ ਤੇਰਾ ਨਾਨਾ ਬਿਲਕੁਲ ਉਹਦੇ ਮੋਢੇ ਤਾਈਂ ਆਉਂਦਾ ਸੀ। 'ਇਹ ਨਾ ਸੋਚੋ ਵਾਸਲੀ ਵਾਸਲੀਵਿਚ,' ਮੈਕਸਿਮ ਨੇ ਕਿਹਾ, 'ਕਿ ਮੈਂ ਦਾਜ-ਦਹੇਜ ਲੈਣ ਲਈ ਆਇਆਂ। ਬਿਲਕੁਲ ਨਹੀਂ। ਮੈਂ ਆਪਣੀ ਵਹੁਟੀ ਦੇ ਪਿਤਾ ਨੂੰ ਆਪਣਾ ਸਤਿਕਾਰ ਭੇਟ ਕਰਨ ਆਇਆਂ।' ਇਸ ਨਾਲ਼ ਤੇਰਾ ਨਾਨਾ ਖ਼ੁਸ਼ ਹੋ ਗਿਆ। ਤੇ ਉਹ ਹੱਸਿਆ ਤੇ ਆਖਣ ਲੱਗਾ, 'ਆਹਾ! ਸੋ ਏਹੋ ਜਿਹਾ ਬਦਮਾਸ਼ ਏਂ ਤੂੰ! ਅੱਛਾ, ਹੁਣ ਛੱਡੋ ਇਹ ਮੂਰਖ਼ਤਾ। ਤੁਸੀਂ ਮੇਰੇ ਨਾਲ਼ ਰਹਿਣ ਲਈ ਆ ਜਾਓ।' ਮੈਕਸਿਮ ਦਾ ਮੱਥਾ 'ਕੱਠਾ ਹੋ ਗਿਆ। 'ਇਹ ਵਾਰੀਆ ਦੀ ਮਰਜ਼ੀ ਏ,' ਉਸ ਕਿਹਾ। 'ਜੋ ਉਹ ਚਾਹੇ— ਮੇਰੇ ਲਈ ਉਸ ਵਿੱਚ ਕੋਈ ਫ਼ਰਕ ਨਹੀਂ ਪੈਂਦਾ।' ਫੇਰ ਉਹ ਮੁੜ ਬਹਿਸਣ ਲੱਗ ਪਏ — ਤੇ ਰੋਕੇ ਉਨ੍ਹਾਂ ਨੂੰ ਕਿਹੜਾ। ਮੈਂ ਤੇਰੇ ਉਸ ਪਿਉ ਨੂੰ ਬਥੇਰਾ ਅੱਖਾਂ ਮਾਰੀਆਂ, ਮੇਜ਼ ਦੇ ਥੱਲਿਓਂ ਦੀ ਪੈਰਾਂ ਨੂੰ ਠੁੱਡੇ ਮਾਰੇ, ਪਰ ਉਹਦਾ ਆਪਣਾ ਈ ਸੁਭਾ ਸੀ! ਸੋਹਣੀਆਂ ਅੱਖਾਂ ਸਨ ਉਹਦੀਆਂ —ਸਾਫ਼ ਤੇ ਚਮਕੀਲੀਆਂ, ਤੇ ਉਨ੍ਹਾਂ ਉੱਤੇ ਕਾਲੀਆਂ ਸੇਹਲੀਆਂ। ਕਦੇ ਕਦੇ ਉਹ ਸੇਹਲੀਆਂ ਆਪਣੀਆਂ ਅੱਖਾਂ ਉੱਤੇ ਝੁਕਾ ਲੈਂਦਾ ਤੇ ਉਹਦਾ ਚਿਹਰਾ ਪੱਥਰ ਵਾਂਗ ਸਖ਼ਤ ਹੋ ਜਾਂਦਾ ਤੇ ਉਦੋਂ ਉਹ ਮੈਥੋਂ ਬਿਨਾਂ ਕਿਸੇ ਦੀ ਨਹੀਂ ਸੀ ਸੁਣਦਾ। ਮੈਂ ਉਹਨੂੰ ਆਪਣੇ ਪੁੱਤਰਾਂ ਨਾਲੋਂ ਵੀ ਵੱਧ ਪਿਆਰ ਜੁ ਕਰਦੀ ਸਾਂ ਤੇ ਉਹ ਵੀ ਮੈਨੂੰ ਪਿਆਰ ਕਰਦਾ ਸੀ। ਮੈਨੂੰ ਉਹ ਆਪਣੇ ਨਾਲ਼ ਘੁੱਟ ਲੈਂਦਾ ਜਾਂ ਬਾਹਾਂ ਵਿੱਚ ਲੈ ਲੈਂਦਾ ਤੇ ਮੈਨੂੰ ਇਹ ਆਖਦਿਆਂ, ਕਮਰੇ ਵਿੱਚ ਲਈ ਫਿਰਦਾ, 'ਸਿਰਫ਼ ਤੂੰ ਮੇਰੀ ਸੱਚੀ ਮਾਂ ਏਂ — ਧਰਤੀ ਮਾਤਾ ਵਾਂਗ,' ਉਹ ਆਖਦਾ। 'ਮੈਂ ਤੈਨੂੰ ਵਾਰਵਰਾ ਨਾਲੋਂ ਵੀ ਬਹੁਤਾ ਪਿਆਰ ਕਰਨਾਂ!' ਤੇਰੀ ਮਾਂ ਉਹਨੀਂ ਦਿਨੀਂ ਪਿਆਰੀ-ਪਿਆਰੀ, ਨਿੱਕੀ ਲੂੰਮੜੀ ਜਿਹੀ ਸੀ। ਉਹ ਉਹਨੂੰ ਕੁੱਦ ਕੇ ਪੈ ਜਾਂਦੀ ਤੇ ਗੱਜ ਕੇ ਆਖਦੀ, 'ਤੈਨੂੰ ਇਹ ਗੱਲ ਆਖਣ ਦਾ ਹੌਸਲਾ ਕਿਵੇਂ ਪਿਆ, ਗੋਂਗਲੂ ਦਿਆ ਪੁੱਤਰਾ, ਚੌੜੇ ਕੰਨਾਂ ਵਾਲਿਆ!' ਤੇ ਅਸੀਂ ਤਿੰਨੇ ਕਮਰੇ ਵਿੱਚ, ਹਸਦੇ-ਖੇਡਦੇ, ਇੱਕ ਦੂਜੇ ਦੇ ਮਗਰ-ਮਗਰ ਨੱਸੇ ਫਿਰਦੇ। ਉਹ ਖ਼ੁਸ਼ੀਆਂ ਭਰੇ ਦਿਨ ਸਨ ਮੇਰਿਆ ਗੋਲਿਆ-ਕਬੂਤਰਾ! ਉਹ ਨੱਚਦਾ ਸੀ ਕਿ ਉਹਦੇ ਵਾਂਗ ਹੋਰ ਕੋਈ ਨਹੀਂ ਸੀ ਨੱਚ ਸਕਦਾ, ਤੇ ਬੜੇ ਸਾਰੇ ਚੰਗੇ ਗੀਤ ਉਹਨੂੰ ਆਉਂਦੇ ਸਨ — ਅੰਨ੍ਹੇ ਮੰਗਤਿਆਂ ਕੋਲੋਂ ਸਿੱਖੇ ਸਨ ਉਸ, ਤੇ ਅੰਨ੍ਹਿਆਂ ਵਰਗਾ ਕੋਈ ਗਾ ਨਹੀਂ ਸਕਦਾ।

"ਅੱਛਾ, ਉਹ ਬਾਗ਼ ਦੇ ਸਾਹਮਣੇ ਵਾਲੇ ਹਿੱਸੇ ਵਿੱਚ ਆ ਗਏ; ਓਥੇ ਈ ਤੂੰ ਜੰਮਿਆਂ ਸੈਂ — ਐਨ ਦੁਪਹਿਰ ਵੇਲੇ। ਤੇਰਾ ਪਿਉ ਰੋਟੀ ਖਾਣ ਆਇਆ, ਤੇ ਸਾਹਮਣੇ ਪਿਆ ਪਿਆ ਤੂੰ ਉਹਨੂੰ ਮੁਬਾਰਕਾਂ ਪਿਆ ਦਿੰਦਾ ਸੈਂ। ਉਹ ਖ਼ੁਸ਼ੀ ਨਾਲ਼ ਝੱਲਾ ਈ ਹੋ ਉੱਠਿਆ, ਤੇ ਤੇਰੀ ਮਾਂ ਦੀ ਜੋ ਹਾਲਤ ਸੀ — ਉਸ ਉਹਨੂੰ ਘੁਟਿਆ ਨਹੀਂ ਨਾ, ਬਾਲ ਜੰਮਣਾ ਦੁਨੀਆਂ ਦਾ ਸਭ ਤੋਂ ਮੁਸ਼ਕਲ ਕੰਮ ਏਂ! ਉਸ ਮੈਨੂੰ ਆਪਣੇ ਮੋਢਿਆਂ ਉੱਤੇ ਚੁੱਕ ਲਿਆ ਤੇ ਤੇਰੇ ਨਾਨੇ ਨੂੰ ਘਰ ਆਏ ਇੱਕ ਹੋਰ ਬਾਲ ਦੀ ਖ਼ਬਰ ਦੇਣ ਲਈ, ਵਿਹੜੇ ਵਿੱਚੋਂ ਦੀ ਚੁੱਕੀ ਗਿਆ। ਤੇ ਤੇਰਾ ਨਾਨਾ ਵੀ ਹੱਸਣ ਲੱਗ ਪਿਆ। 'ਕੇਹੋ ਜਿਹਾ ਸ਼ਤਾਨ ਏਂ ਤੂੰ ਮੈਕਸਿਮ!' ਉਸ ਆਖਿਆ।

"ਪਰ ਤੇਰੇ ਮਾਮੇ ਉਹਨੂੰ ਚੰਗਾ ਨਹੀਂ, ਸਨ ਸਮਝਦੇ—ਉਹ ਸ਼ਰਾਬ ਆਮ ਨਹੀਂ ਸੀ ਪੀਂਦਾ, ਜ਼ਬਾਨ ਦਾ ਤੇਜ਼-ਤਰਾਰ ਸੀ ਤੇ ਹਰ ਤਰ੍ਹਾਂ ਦੀਆਂ ਹੱਥ-ਚਲਾਕੀਆਂ ਸੋਚਣ ਵਿੱਚ ਹੁਸ਼ਿਆਰ ਸੀ। ਤੇ ਇਹੋ ਹੱਥ-ਚਲਾਕੀਆਂ ਉਹਦੀ ਤਬਾਹੀ ਬਣੀਆਂ! ਇੱਕ ਵਾਰੀ ਚਲੀਹੇਂ ਦੇ ਦਿਨਾਂ ਵਿੱਚ ਤਕੜੀ ਹਵਾ ਝੁਲੀ ਤੇ ਚਾਣਚੱਕ ਘਰ ਵਿੱਚੋਂ ਅਜਿਹੀ ਭਿਆਨਕ ਸ਼ੂਕਰ ਤੇ ਗੂੰਜ ਆਈ ਕਿ ਡਰ ਨਾਲ਼ ਸਾਰਿਆਂ ਦੇ ਅਉਸਾਨ ਮਾਰੇ ਗਏ। ਤੇਰਾ ਨਾਨਾ ਰੌਲਾ ਪਾਂਦਿਆਂ ਏਧਰ-ਓਧਰ ਨੱਸਿਆ, ਸਾਰੀਆਂ ਜੋਤਾਂ ਜਗਾਈਆਂ ਤੇ ਪ੍ਰਾਰਥਨਾ ਕਰਨ ਲੱਗ ਪਿਆ। ਫੇਰ ਚਾਣਚੱਕ ਸਭ ਕੁੱਝ ਉੱਕਾ ਚੁੱਪ-ਚਾਂ ਹੋ ਗਿਆ, ਤੇ ਇਹ ਪਹਿਲਾਂ ਨਾਲੋਂ ਵੀ ਡਰਾਉਣਾ ਹੋ ਗਿਆ। ਤੇਰੇ ਮਾਮੇ ਯਾਕੋਵ ਨੇ ਅਸਲ ਗੱਲ ਦਾ ਅੰਦਾਜ਼ਾ ਲਾਂਦਿਆਂ: 'ਇਹ', ਉਸ ਕਿਹਾ, 'ਮੈਕਸਿਮ ਦੀ ਕਰਤੂਤ ਏ!' ਤੇ ਸੱਚੀਂ ਉਹੋ ਗੱਲ ਨਿੱਕਲੀ, ਮਗਰੋਂ ਮੈਕਸਿਮ ਨੇ ਸਾਨੂੰ ਦੱਸਿਆ ਕਿ ਕਿਵੇਂ ਵੱਖੋ-ਵੱਖਰੀਆਂ ਬੋਤਲਾਂ ਉਸ ਚੁਬਾਰੇ ਦੀ ਖਿੜਕੀ ਵਿੱਚ ਲਾਈਆਂ ਸਨ ਤਾਂ ਜੁ ਹਵਾ ਚੀਕਦੀ ਹੋਈ ਅੰਦਰ ਆਵੇ, 'ਤੂੰ ਸੰਭਲ ਕੇ ਰਿਹਾ ਕਰ ਮੈਕਸਿਮ!' ਤੇਰੇ ਨਾਨੇ ਨੇ ਚਿਤਾਵਨੀ ਕੀਤੀ, 'ਨਹੀਂ ਤਾਂ ਤੇਰੀਆਂ ਇਨ੍ਹਾਂ ਹੱਥ-ਚਲਾਕੀਆਂ ਕਰਕੇ ਤੈਨੂੰ ਮੁੜ ਸਾਇਬੇਰੀਆ ਭੇਜ ਦਿੱਤਾ ਜਾਏਗਾ!'

"ਇੱਕ ਸਿਆਲ ਅਜਿਹਾ ਠੰਡਾ ਆਇਆ ਕਿ ਉਜਾੜਾਂ ਵਿੱਚੋਂ ਬਘਿਆੜ ਨਿੱਕਲ ਆਏ। ਕਿਸੇ ਦਿਨ ਕੋਈ ਕੁੱਤਾ ਗੁਆਚ ਜਾਂਦਾ, ਅਗਲੇ ਦਿਨ ਕੋਈ ਘੋੜਾ ਡਰ ਕੇ ਨੱਸ ਭੱਜਦਾ, ਜਾਂ ਕੋਈ ਸ਼ਰਾਬੀ ਸੰਤਰੀ ਚਿੱਥਿਆ ਮੋਇਆ ਪਿਆ ਲੱਭਦਾ। ਬੜੀ ਮੁਸੀਬਤ ਪਾਈ, ਉਨ੍ਹਾਂ ਬਘਿਆੜਾਂ ਨੇ! ਤੇਰਾ ਪਿਉ ਬੰਦੂਕ ਚੁੱਕਦਾ, ਬਰਫ਼-ਖ਼ੜਾਵਾਂ ਪਾਉਂਦਾ; ਤੇ ਰਾਤੀਂ ਨਿੱਕਲ ਤੁਰਦਾ। ਉਹ ਹਮੇਸ਼ਾਂ ਇੱਕ ਜਾਂ ਦੋ ਬਘਿਆੜ ਲੈ ਕੇ ਮੁੜਦਾ। ਉਹ ਉਨ੍ਹਾਂ ਦੀ ਖੱਲ੍ਹ ਲਾਹ ਲੈਂਦਾ, ਉਸ ਵਿੱਚ ਨਿੱਕ ਸੁੱਕ ਭਰ ਦਿੰਦਾ ਤੇ ਉਨ੍ਹਾਂ ਦੀਆਂ ਅੱਖਾਂ ਵਿੱਚ ਕੱਚ ਇੰਜ ਲਾ ਦਿੰਦਾ ਕਿ ਤੁਹਾਨੂੰ ਉਹ ਜਿਉਂਦਿਆਂ ਨਾਲੋਂ ਵੱਖਰੇ ਨਹੀਂ ਸਨ ਜਾਪ ਸਕਦੇ। ਇੱਕ ਰਾਤੀਂ ਤੇਰਾ ਮਾਮਾ ਮਿਖ਼ੇਲ ਬਾਹਰ ਪਾਣੀ ਵਾਲੇ ਕਮਰੇ ਵੱਲ ਗਿਆ, ਤੇ ਚਾਣਚੱਕ ਉਹ ਆਪਣੀਆਂ ਅੱਖਾਂ ਛੇਤੀ ਛੇਤੀ ਫਰਕਾਂਦਾ, ਲੂੰ-ਕੰਡੇ ਖੜੇ ਕਰੀਂ, ਤੇ ਜੀਭ ਇੰਜ ਲਮਕਾਈ ਕਿ ਉਹ ਬੋਲ ਵੀ ਨਹੀਂ ਸੀ ਸਕਦਾ, ਵਾਪਸ ਮੁੜ ਆਇਆ। ਉਹ ਆਪਣੀ ਪਤਲੂਨ ਵਿੱਚ ਉਲਝ ਕੇ ਡਿੱਗ ਪਿਆ ਤੇ ਹਫ਼ ਕੇ ਬੋਲਿਆ 'ਬਘਿਆੜ!' ਸਾਰਿਆਂ ਨੇ ਜੋ ਹੱਥ ਲੱਗਿਆ ਚੁੱਕ ਲਿਆ ਤੇ ਪਾਣੀ ਵਾਲੇ ਕਮਰੇ ਵੱਲ ਨੱਸ ਪਏ। ਤੇ ਸੱਚੀਂ ਓਥੇ ਮਘੋਰੇ ਵਿੱਚੋਂ ਦੀ ਇੱਕ

ਬਘਿਆੜ ਦਾ ਸਿਰ ਬਾਹਰ ਨਿੱਕਲਿਆ ਹੋਇਆ ਸੀ। ਉਨ੍ਹਾਂ ਇਹਦੇ ਉੱਤੇ ਫਾਇਰ ਕੀਤੇ, ਸੋਟੀਆਂ ਮਾਰੀਆਂ, ਪਰ ਬਘਿਆੜ ਓਥੇ ਦਾ ਓਥੇ ਖਲੋਤਾ ਰਿਹਾ। ਇਸ ਕਰਕੇ ਉਹ ਹੌਲੀ ਹੌਲੀ ਉਹਦੇ ਨੇੜੇ ਨੂੰ ਖਿਸਕੇ— ਓਥੇ ਕੁੱਝ ਵੀ ਨਾ, ਖ਼ਾਲੀ ਖੱਲ ਤੇ ਉਹਦਾ ਸਿਰ ਭਰ ਕੇ ਅਗਲੀਆਂ ਲੱਤਾਂ ਸ਼ਿੰਗਾਰ-ਚੌਕੀ ਨਾਲ਼ ਜੜੀਆਂ ਹੋਈਆਂ ਸਨ। ਤੇਰਾ ਨਾਨਾ ਓਦੋਂ ਮੈਕਸਿਮ ਨਾਲ਼ ਡਾਢਾ ਔਖਾ ਹੋਇਆ — ਉਹ ਬੜਾ ਝੱਲਾ ਸੀ! ਛੇਤੀ ਈ ਤੇਰੇ ਪਿਉ ਨਾਲ਼ ਹੱਥ-ਫੇਰੀਆਂ ਕਰਨ ਵਿੱਚ ਯਾਕੋਵ ਵੀ ਰਲ ਗਿਆ। ਮੈਕਸਿਮ ਗੱਤੇ ਦਾ ਸਿਰ ਬਣਾ ਲੈਂਦਾ ਰੰਗ ਨਾਲ਼ ਅੱਖਾਂ, ਨੱਕ ਤੇ ਮੂੰਹ ਬਣਾ ਦਿੰਦਾ, ਤੇ ਕਿਸੇ ਪੁਰਾਣੇ ਰੱਸਿਆਂ ਦੀ ਸਣ ਲੈ ਕੇ ਵਾਲਾਂ ਦੀ ਥਾਂ ਲਾ ਦਿੰਦਾ। ਫੇਰ ਉਹ ਤੇ ਯਾਕੋਵ ਹੇਠਾਂ ਗਲੀ ਵਿੱਚ ਚਲੇ ਜਾਂਦੇ ਤੇ ਇਸ ਡਰਨੇ ਨੂੰ ਲੋਕਾਂ ਦੀਆਂ ਖਿੜਕੀਆਂ ਵਿੱਚ ਰੱਖ ਆਉਂਦੇ। ਸੁਭਾਵਕ ਈ ਗੁਆਂਢੀ ਡਰ ਜਾਂਦੇ ਤੇ ਰੌਲਾ-ਰੱਪਾ ਪੈ ਜਾਂਦਾ। ਕਦੇ ਉਹ ਕਾਗ਼ਜ਼ ਦੇ ਕੱਪੜੇ ਪਾ ਲੈਂਦੇ। ਇੱਕ ਵਾਰੀ ਉਨ੍ਹਾਂ ਪਾਦਰੀ ਨੂੰ ਡਰਾ ਦਿੱਤਾ; ਉਹ ਸੰਤਰੀ ਵੱਲ ਨੱਸਿਆ, ਸੰਤਰੀ ਵੀ ਡਰ ਗਿਆ ਤੇ ਉਸ ਖ਼ਤਰੇ ਦੀ ਘੰਟੀ ਵਜਾ ਦਿੱਤੀ। ਉਹ ਸਦਾ ਏਵੇਂ ਸ਼ਰਾਰਤਾਂ ਕਰਦੇ ਰਹਿੰਦੇ ਤੇ ਇਸ ਤੋਂ ਬਿਨਾਂ ਉਨ੍ਹਾਂ ਨੂੰ ਕੋਈ ਗੱਲ ਨਾ ਸੁਝਦੀ। ਮੈਂ ਉਨ੍ਹਾਂ ਨੂੰ ਇਹ ਇਲਤਾਂ ਛੱਡਣ ਲਈ ਆਖਿਆ ਤੇ ਵਾਰੀਆ ਨੇ ਵੀ ਆਖਿਆ, ਪਰ ਉਹ ਸੁਣਨ ਈ ਨਾ। ਮੈਕਸਿਮ ਬੱਸ ਹੱਸ ਪੈਂਦਾ ਤੇ ਕਹਿੰਦਾ ਕਿ ਲੋਕਾਂ ਕਮਲੇ ਹੋ ਕੇ ਤੇ ਕਿਸੇ ਮੂਰਖ਼ਤਾ-ਵਾਲੀ ਨਿੱਕੀ ਜਿਹੀ ਗੱਲ ਤੋਂ ਨੱਸਦਿਆਂ ਵੇਖਣ ਵਿੱਚ ਕਿਹਾ ਸੁਆਦ ਆਉਂਦਾ ਸੀ! ਬੱਸ ਇਹ ਤਮਾਸ਼ੇ ਵੇਖਣ ਦਾ ਮਾਰਾ ਈ....."

"ਅੱਛਾ, ਸੋ ਇਸ ਸ਼ਤਾਨੀ ਨੇ ਈ ਉਹਨੂੰ ਤਕਰੀਬਨ ਲੈ ਲਿਆ। ਤੇਰਾ ਮਾਮਾ ਮਿਖ਼ੇਲ ਆਪਣੇ ਪਿਉ ਵਰਗੈ — ਕਮੀਨਾ ਏਂ ਤੇ ਹਮੇਸ਼ਾਂ ਆਪਣੇ ਚਿੱਤ ਵਿੱਚ ਈਰਖਾ ਰੱਖਦਾ, ਤੇ ਉਸ ਤੇਰੇ ਪਿਉ ਨੂੰ ਰਾਹ 'ਚੋਂ ਹਟਾਣ ਦੀ ਮਿੱਥ ਲਈ। ਸਿਆਲੇ ਦੇ ਆਰੰਭ ਵਿੱਚ, ਇੱਕ ਦਿਨ ਉਹ ਇੱਕ ਸੈਲ-ਸਪਾਟੇ 'ਤੇ ਪਏ ਆਉਂਦੇ ਸਨ— ਚਾਰੇ ਜਣੇ— ਮੈਕਸਿਮ ਤੇਰੇ ਮਾਮੇ ਤੇ ਛੋਟਾ ਪਾਦਰੀ ( ਉਹ ਮਗਰੋਂ ਇੱਕ ਕੋਚਵਾਨ ਨੂੰ ਕੁੱਟ-ਕੁੱਟ ਮਾਰਨ ਕਰਕੇ ਆਪਣੇ ਕੰਮ ਤੋਂ ਹਟਾ ਦਿੱਤਾ ਗਿਆ ਸੀ)। ਉਹ ਯਾਮਸਕਾਇਆ ਗਲੀ ਵਿੱਚ ਆਏ ਤੇ ਤੇਰੇ ਪਿਉ ਨੂੰ ਦਿਉਕੋਵ ਤਲਾਅ 'ਤੇ, ਆਪਣੇ ਨਾਲ਼ ਲੈ ਗਏ— ਜਿਵੇਂ ਓਥੇ ਤਿਲ੍ਹਕਣ-ਤਿਲ੍ਹਕਣ ਖੇਡਣ ਲਈ ਜਾਂਦੇ ਹੋਣ। ਪਰ ਜਿਉਂ ਈ ਉਹ ਤਲਾਅ 'ਤੇ ਪਹੁੰਚੇ, ਉਨ੍ਹਾਂ ਉਹਨੂੰ ਬਰਫ਼ ਵਿੱਚ ਹੋਏ ਇੱਕ ਮਘੋਰੇ ਵਿੱਚ ਸੁੱਟ ਦਿੱਤਾ— ਜਾਪਦੈ ਮੈਂ ਇਸ ਬਾਬਤ ਤੈਨੂੰ ਪਹਿਲੋਂ ਦੱਸਿਆ ਸੀ...."

"ਮੇਰੇ ਮਾਮੇ ਕਾਹਤੋਂ ਏਡੇ ਚੰਡਾਲ ਬਣ ਗਏ ਸਨ ?"

"ਇਹ ਗੱਲ ਨਹੀਂ ਕਿ ਉਹ ਚੰਡਾਲ ਸਨ," ਨਸਵਾਰ ਦੀ ਚੂੰਢੀ ਚੜ੍ਹਾਂਦਿਆਂ ਮੇਰੀ ਨਾਨੀ ਨੇ ਠਰ੍ਹੰਮੇ ਨਾਲ਼ ਜੁਆਬ ਦਿੱਤਾ। "ਅਸਲ ਵਿੱਚ ਉਹ ਮੂਰਖ਼ ਨੇ। ਮਿਸ਼ਕਾ ਮੂਰਖ਼ ਤੇ ਨਾਲੇ ਸ਼ੁਦਾਈ ਏ, ਤੇ ਯਾਕੋਵ ਤਾਂ ਹੈ ਈ...ਅੱਛਾ ਉਨ੍ਹਾਂ ਉਹਨੂੰ ਵਿੱਚ ਧੱਕਾ ਦੇ ਦਿੱਤਾ, ਤੇ ਜਦੋਂ ਉਹ ਉਤਾਂਹ ਆਇਆ ਤੇ ਬਰਫ਼ ਦੀ ਕੰਨੀ ਨੂੰ ਹੱਥ ਪਾਣ ਲੱਗਾ, ਉਨ੍ਹਾਂ ਆਪਣੇ ਬੂਟਾਂ ਨਾਲ਼ ਉਹਦੀਆਂ ਉਂਗਲਾਂ ਫਿਹ ਛੱਡੀਆਂ। ਉਹਦੇ ਚੰਗੇ ਭਾਗ ਕਿ ਉਹ ਸੋਫੀ ਸੀ ਤੇ ਉਹ ਸ਼ਰਾਬੀ ਸਨ। ਕਿਵੇਂ ਨਾ ਕਿਵੇਂ ਰੱਬ ਦੀ ਕਿਰਪਾ ਨਾਲ਼ ਉਹ ਮਘੋਰੇ ਦੇ ਵਿਚਕਾਰ ਅਟਕਿਆ

ਰਿਹਾ ਤੇ ਸਾਹ ਲੈਂਦਾ ਰਿਹਾ ਤੇ ਉਹ ਉਹਦੇ ਸਿਰ ਉੱਤੇ ਬਰਫ਼ ਸੁੱਟਦੇ ਰਹੇ, ਪਰ ਮਾਰ ਉਹ ਉਹਦੇ ਨਾ ਸਕੇ ਤੇ ਛੇਤੀ ਈ ਇਹ ਖ਼ਿਆਲ ਕਰਦਿਆਂ ਕਿ ਉਹ ਉਨ੍ਹਾਂ ਦੀ ਖੇਚਲ ਤੋਂ ਬਿਨਾਂ ਈ ਡੁੱਬ ਜਾਏਗਾ, ਚਲੇ ਗਏ। ਪਰ ਉਹ ਘਸਰਦਾ ਬਾਹਰ ਨਿੱਕਲ ਆਇਆ ਤੇ ਸਿੱਧਾ ਪੁਲਿਸ ਕੋਲ ਨੱਸਿਆ – ਤੈਨੂੰ ਪਤੈ, ਚੌਂਕ ਦੇ ਸੱਜੇ ਪਾਸੇ ਈ ਵੱਡਾ ਥਾਣਾ ਏਂ। ਹੌਲਦਾਰ ਉਹਨੂੰ ਤੇ ਸਾਡੇ ਸਾਰੇ ਟੱਬਰ ਨੂੰ ਜਾਣਦਾ ਸੀ, ਸੋ ਉਸ ਪੁੱਛਿਆ ਕਿ ਇਹ ਗੱਲ ਕਿਵੇਂ ਵਾਪਰੀ।"

ਨਾਨੀ ਨੇ ਆਪਣੀ ਛਾਤੀ ਉੱਤੇ ਸੂਲੀ ਦਾ ਨਿਸ਼ਾਨ ਬਣਾਇਆ ਤੇ ਸ਼ੁਕਰਗੁਜ਼ਾਰੀ ਨਾਲ਼ ਬੁੜ-ਬੁੜਾਈ:

"ਰੱਬ ਉਹਦੀ ਰੂਹ ਨੂੰ ਸ਼ਾਂਤੀ ਬਖ਼ਸ਼ੇ, ਨੇਕ ਤੇ ਬੜਾ ਭਲਾ ਬੰਦਾ ਸੀ ਉਹ! ਉਸ ਇੱਕ ਸ਼ਬਦ ਵੀ ਪੁਲਿਸ ਨੂੰ ਨਾ ਦੱਸਿਆ ਕਿ ਇਹ ਗੱਲ ਕਿਵੇਂ ਹੋਈ ਸੀ। ਸਾਰੀ ਗ਼ਲਤੀ ਮੇਰੀ ਏ, ਉਸ ਕਿਹਾ-ਸ਼ਰਾਬੀ ਹੋਇਆ ਤਲਾਅ 'ਤੇ ਚਲਾ ਗਿਆ ਤੇ ਮਘੋਰੇ ਵਿੱਚ ਡਿੱਗ ਪਿਆ, ਪਰ ਹੌਲਦਾਰ ਨੇ ਆਖਿਆ, ਉਹ ਝੂਠ ਪਿਆ ਬੋਲਦਾ ਸੀ – ਉਸ ਕਦੇ ਨਹੀਂ ਪੀਤੀ। ਉਨ੍ਹਾਂ ਉਥੇ ਥਾਣੇ ਦੀ ਵੋਦਕਾ ਨਾਲ਼ ਉਹਦੀ ਸਿਰ ਤੋਂ ਪੈਰਾਂ ਤਾਈਂ ਮਾਲਸ਼ ਕੀਤੀ, ਸੁੱਕੇ ਕੱਪੜੇ ਪੁਆਏ, ਸਮੂਰ ਵਾਲਾ ਕੋਟ ਪਾਇਆ ਤੇ ਉਹਨੂੰ ਘਰ ਲੈ ਆਏ- ਹੌਲਦਾਰ ਤੇ ਦੋ ਜਣੇ ਹੋਰ। ਯਾਕੋਵ ਤੇ ਮਿਖ਼ੇਲ ਅਜੇ ਤਾਈਂ ਘਰ ਨਹੀਂ ਸਨ ਆਏ। ਉਹ ਤਾਂ ਕਿਸੇ ਭਟਿਆਰ-ਖ਼ਾਨੇ ਵਿੱਚ ਮੌਜਾਂ ਪਏ ਮਾਣਦੇ ਸਨ। ਤੇਰੀ ਮਾਂ ਨੇ ਤੇ ਮੈਂ ਮੈਕਸਿਮ ਨੂੰ ਮਸਾਂ ਪਛਾਣਿਆਂ – ਸਾਰਾ ਨੀਲਾ ਹੋਇਆ ਹੋਇਆ, ਉਂਗਲਾਂ ਫਿਸੀਆਂ ਹੋਈਆਂ ਤੇ ਲਹੂ ਪਿਆ ਵਗੇ, ਤੇ ਬਰਫ਼ ਵਰਗਾ ਕੁੱਝ ਉਹਦੀਆਂ ਪੁੜਪੁੜੀਆਂ ਉੱਤੇ ਲੱਗਿਆ ਹੋਇਆ, ਸਿਰਫ ਇਹੋ ਨਹੀਂ ਸੀ ਖੁਰਿਆ ਤੇ ਇੰਜ ਲਗਦਾ ਸੀ ਜਿਵੇਂ ਉਹਦੇ ਵਾਲ ਬੱਗੇ ਹੋ ਗਏ ਹੋਣ।

"ਵਾਰਵਰਾ ਕੂਕੀ, 'ਤੇਰੇ ਨਾਲ਼ ਉਨ੍ਹਾਂ ਕੀ ਕੀਤੈ ਮੈਕਸਿਮ?' ਹੌਲਦਾਰ ਸੁਆਲ ਪੁੱਛਦਿਆਂ ਸੂਹ ਪਿਆ ਕੱਢੇ ਤੇ ਮੈਂ ਚਿੱਤ 'ਚ ਮਹਿਸੂਸ ਕੀਤਾ ਕਿ ਗੱਲ ਮਾੜੀ ਹੋਈ ਏ। ਮੈਂ ਵਾਰਵਰਾ ਨੂੰ ਹੌਲਦਾਰ ਨਾਲ਼ ਇੱਕ ਪਾਸੇ ਕਰ ਦਿੱਤਾ ਤੇ ਆਪ ਮੈਕਸਿਮ ਤੋਂ ਸੱਚੀ ਗੱਲ ਪੁੱਛਣ ਦਾ ਯਤਨ ਕੀਤਾ। 'ਜਾਓ ਮਿਖ਼ੇਲ ਤੇ ਯਾਕੋਵ ਨੂੰ ਲੱਭੋ,' ਉਸ ਹੌਲੀ ਜਿਹੀ ਆਖਿਆ। 'ਉਨ੍ਹਾਂ ਨੂੰ ਸਮਝਾ ਦਿਓ ਕਿ ਉਹ ਇਹ ਕਹਿਣ ਕਿ ਅਸੀਂ ਯਾਮਸਕਾਇਆ ਗਲੀ ਵਿੱਚੋਂ ਨਿੱਖੜ ਗਏ ਸਾਂ- ਉਹ ਪੋਕਰੋਵਕਾ ਦੇ ਨਾਲ਼ ਨਾਲ਼ ਤੁਰ ਗਏ ਤੇ ਮੈਂ ਪਰਾਈਦਿਲਨੀ ਵੱਲ ਮੁੜ ਗਿਆ। ਉਨਾਂ ਨੂੰ ਕੋਈ ਗੱਲ ਗ਼ਲਤ-ਮਲਤ ਨਾ ਕਹਿਣ ਦੇਣਾ ਨਹੀਂ ਤਾਂ ਆਪਾਂ ਪੁਲਿਸ ਦੀ ਕੁੜਿਕੀ ਵਿੱਚ ਬੁਰੀ ਤਰ੍ਹਾਂ ਫਸ ਜਾਵਾਂਗੇ।' ਮੈਂ ਤੇਰੇ ਨਾਨੇ ਕੋਲ ਗਈ। 'ਹੌਲਦਾਰ ਦੇ ਨਾਲ਼ ਰਹੁ,' ਮੈਂ ਆਖਿਆ, 'ਤੇ ਮੈਂ ਫਾਟਕ ਉੱਤੇ ਆਪਣੇ ਮੁੰਡਿਆਂ ਦੀ ਉਡੀਕ ਕਰਨੀ ਆਂ।' ਤੇ ਮੈਂ ਉਹ ਚੰਦਰੀਆਂ ਗੱਲਾਂ ਦੱਸੀਆਂ ਜੋ ਵਾਪਰੀਆਂ ਸਨ। ਉਸ ਆਪਣੇ ਕੱਪੜੇ ਲੀੜੇ ਪਾਏ ਤੇ ਕੰਬਦਿਆਂ ਤੇ ਬਰੜਾਟ ਕਰਦਿਆਂ ਬੋਲਿਆ: 'ਮੈਨੂੰ ਆਸ ਸੀ ਕਿ ਅਜੇਹੀ ਕੋਈ ਘਟਨਾ ਵਾਪਰੇਗੀ!' ਪਰ ਇਹ ਝੂਠ ਸੀ-ਉਹਨੂੰ ਕਿਸੇ ਗੱਲ ਦਾ ਪਤਾ ਨਹੀਂ ਸੀ। ਅੱਛਾ, ਮੈਂ ਆਪਣੇ ਪਿਆਰੇ ਪੁੱਤਰਾਂ ਦੀ ਉਨ੍ਹਾਂ ਦੇ ਕੰਨਾਂ 'ਤੇ ਚੰਗੇ ਘਸੁੰਨ ਲਾ ਕੇ ਆਓ-ਭਗਤ ਕੀਤੀ। ਮਿਸ਼ਕੇ ਦੀ ਤਾਂ ਡਰਦਿਆਂ ਝੱਟ ਈ ਲਹਿ ਗਈ, ਪਰ ਯਾਕੋਵ ਬਹੁਤਾ ਈ ਵਧੇਰੇ ਸ਼ਰਾਬੀ

ਹੋਇਆ ਹੋਇਆ ਸੀ। 'ਮੈਨੂੰ ਕਿਸੇ ਗੱਲ ਦਾ ਪਤਾ!' ਉਸ ਗੱਲ ਬਣਾ ਕੇ ਕਿਹਾ। 'ਇਹ ਸਭ ਮਿਸ਼ਕੇ ਦੀ ਕਰਤੂਤ ਏ — ਉਹ ਮੈਥੋਂ ਵੱਡੈ ਨਾ!' ਕਿਵੇਂ ਨਾ ਕਿਵੇਂ ਅਸੀਂ ਹੌਲਦਾਰ ਨੂੰ ਚੁੱਪ ਕਰਾ ਲਿਆ-ਉਹ ਵਿਚਾਰਾ ਭਲਾ ਬੰਦਾ ਸੀ। 'ਧਿਆਨ ਰੱਖਣਾ,' ਉਸ ਆਖਿਆ। 'ਜੇ ਹੁਣ ਕੋਈ ਗੱਲ ਹੋਈ ਤਾਂ ਮੈਨੂੰ ਜ਼ਰੂਰ ਜਾਨਣਾ ਪਏਗਾ ਕਿ ਦੋਸ਼ ਕਿਸਦੈ!' ਤੇ ਉਹ ਚਲਾ ਗਿਆ। ਤਦੋਂ ਤੇਰਾ ਨਾਨਾ ਮੈਕਸਿਮ ਕੋਲ ਗਿਆ ਤੇ ਬੋਲਿਆ, 'ਮਿਹਰਬਾਨੀ ਤੇਰੀ ਪੁੱਤਰਾ। ਮੈਨੂੰ ਇਹ ਚੰਗੀ ਤਰ੍ਹਾਂ ਪਤੈ ਕਿ ਜੇ ਤੇਰੀ ਥਾਂ ਕੋਈ ਹੋਰ ਹੁੰਦਾ, ਉਸ ਹੋਰ ਤਰ੍ਹਾਂ ਕਰਨਾ ਸੀ। ਤੇ ਅਜੇਹੇ ਚੰਗੇ ਬੰਦੇ ਨੂੰ ਸਾਡੇ ਘਰ ਲਿਆਣ ਲਈ ਤੇਰੀ ਵੀ ਮਿਹਰਬਾਨੀ ਧੀਏ।' ਜਦੋਂ ਚਾਹੁੰਦਾ ਤੇਰਾ ਨਾਨਾ, ਇੰਜ ਚੰਗੀਆਂ ਚੰਗੀਆਂ ਗੱਲਾਂ ਕਰ ਸਕਦਾ ਸੀ— ਇਹ ਤਾਂ ਸਿਰਫ਼ ਮਗਰੋਂ ਜਿਹੇ ਆ ਕੇ ਮੂਰਖ਼ ਹੋ ਗਿਆ ਤੇ ਆਪਣਾ ਦਿਲ ਸਖ਼ਤ ਕਰਨ ਲੱਗ ਪਿਆ। ਸੋ ਅਸੀਂ ਓਥੇ ਇਕੱਲੇ ਸਾਂ, ਅਸੀਂ ਤਿੰਨੇ, ਤੇ ਮੈਕਸਿਮ ਧਾਹਾਂ ਮਾਰਨ ਲੱਗ ਪਿਆ ਤੇ ਉਹਦਾ ਮਨ ਇੱਕ ਤਰ੍ਹਾਂ ਡਾਵਾਂ ਡੋਲ ਹੋ ਜਿਹਾ ਹੋਇਆ ਜਾਪਿਆ: 'ਉਨ੍ਹਾਂ ਮੇਰੇ ਨਾਲ਼ ਅਜੇਹਾ ਕਿਉਂ ਕੀਤਾ?' ਉਹ ਕੂਕਿਆ। 'ਮੈਂ ਉਨ੍ਹਾਂ ਨਾਲ਼ ਕੀ ਕੀਤਾ ਸੀ? ਉਨ੍ਹਾਂ ਨੂੰ ਇਹ ਕਿਉਂ ਕਰਨਾ ਚਾਹੀਦਾ ਸੀ, ਅੰਮੀਂ?' ਉਹ ਹਮੇਸ਼ਾਂ ਮੈਨੂੰ ਮਾਂ ਦੀ ਬਜਾਏ ਅੰਮੀਂ ਕਹਿੰਦਾ ਹੁੰਦਾ ਸੀ—ਇੱਕ ਜੁਆਕ ਵਾਂਗ, ਤੇ ਉਹਦੇ ਸੁਭਾ ਵਿੱਚ ਖ਼ਾਸਾ ਜੁਆਕਾਂ ਵਰਗਾ ਸੀ। 'ਕਿਉਂ ਅੰਮੀਂ?' ਤੇ ਮੈਂ ਸਿਰਫ਼ ਉਹਦੇ ਨਾਲ਼ ਬਹਿ ਕੇ ਰੋਣ ਤੋਂ ਬਿਨਾਂ ਹੋਰ ਕੁੱਝ ਨਾ ਕਹਿ ਸਕੀ। ਅਖ਼ੀਰ ਤਾਂ ਉਹ ਮੇਰੇ ਪੁੱਤਰ ਸਨ ਤੇ ਮੈਨੂੰ ਉਨ੍ਹਾਂ ਉੱਤੇ ਤਰਸ ਆਉਣੋਂ ਨਹੀਂ ਸੀ ਰਹਿ ਸਕਦਾ। ਤੇਰੀ ਮਾਂ ਨੇ ਬਲਾਉਜ਼ ਤੇ ਸਾਰੇ ਬਟਨ ਲਾਹ ਛੱਡੇ ਸਨ ਤੇ ਇੰਜ ਹਾਲੋਂ-ਬੇਹਾਲ ਹੋਈ ਬੈਠੀ ਸੀ ਜਿਵੇਂ ਲੜ ਕੇ ਹਟੀ ਹੋਵੇ। 'ਚੱਲ ਆਪਾਂ ਕਿਤੇ ਚੱਲੀਏ ਮੈਕਸਿਮ,' ਉਹ ਕੁਰਲਾਈ। 'ਮੇਰੇ ਭਰਾ ਆਪਣੇ ਵੈਰੀ ਨੇ ਤੇ ਮੈਨੂੰ ਉਨ੍ਹਾਂ ਤੋਂ ਡਰ ਲੱਗਦੈ। ਆ ਆਪਾਂ ਕਿਧਰੇ ਹੋਰ ਚੱਲੇ ਚੱਲੀਏ!' ਮੈਂ ਉਹਦੀ ਗੱਲ ਸੁਣ ਕੇ ਉੱਤਰ ਦਿੱਤਾ। 'ਅੱਗ 'ਤੇ ਫੂਸ ਨਾ ਪਾ,' ਮੈਂ ਆਖਿਆ। 'ਇਸ ਤੋਂ ਬਿਨਾਂ ਈ ਘਰ ਵਿੱਚ ਬਥੇਰਾ ਧੂੰਐਂ!' ਤੇਰੇ ਨਾਨੇ ਨੇ ਉਨ੍ਹਾਂ ਦੋ ਮੂਰਖ਼ਾਂ ਨੂੰ ਮਾਫ਼ੀ ਮੰਗਣ ਲਈ ਘੱਲਿਆ ਤੇ ਵਾਰਵਰਾ ਨੇ ਮਿਸ਼ਕੇ ਦੇ ਮੂੰਹ 'ਤੇ ਇੱਕ ਚਪੇੜ ਮਾਰੀ। 'ਆਹ ਏ ਤੇਰੀ ਮਾਫ਼ੀ।' ਉਸ ਕਿਹਾ। ਤੇ ਤੇਰਾ ਬਾਪੂ ਇਹ ਪੁੱਛੀ ਈ ਗਿਆ, 'ਤੁਸੀਂ ਇਹ ਗੱਲ ਕੀਤੀ ਕਿਵੇਂ ਭਰਾਓ? ਤੁਸੀਂ ਮੈਨੂੰ ਸਾਰੀ ਉਮਰ ਲਈ ਆਰੀ ਕਰ ਦੇਣਾ ਸੀ। ਆਪਣੀਆਂ ਉਂਗਲਾਂ ਤੋਂ ਬਿਨਾਂ ਮੈਂ ਕਿਹੋ ਜਿਹਾ ਕਾਮਾ ਹੋਣਾ ਸੀ ਭਲਾ, ਹੈਂ? ਕਿਵੇਂ ਨਾ ਕਿਵੇਂ ਉਨ੍ਹਾਂ ਸੁਲ੍ਹਾ ਕਰ ਲਈ। ਕੋਈ ਅਗਲੇ ਸੱਤ ਕੁ ਹਫ਼ਤੇ ਤੇਰਾ ਪਿਉ ਬੀਮਾਰ ਪਿਆ ਰਿਹਾ, ਤੇ ਉਹ ਪਿਆ ਪਿਆ ਇਹੋ ਆਖੀ ਜਾਂਦਾ, 'ਆਪਾਂ ਕਿਸੇ ਹੋਰ ਸ਼ਹਿਰ ਚੱਲੀਏ ਅੰਮੀਂ-ਮੈਂ ਏਥੇ ਬਹੁਤ ਤੰਗ ਆਂ!' ਉਸ ਪਿੱਛੋਂ ਛੇਤੀ ਈ ਉਹਨੂੰ ਅਸਤਰਖ਼ਾਨ ਘੱਲ ਦਿੱਤਾ ਗਿਆ। ਉਨ੍ਹਾਂ ਨੂੰ ਓਥੇ ਜ਼ਾਰ ਦੇ ਆਉਣ ਦੀ ਆਸ ਸੀ ਤੇ ਤੇਰੇ ਪਿਉ ਨੂੰ ਉਨ੍ਹਾਂ ਜਲੂਸੀ ਦਰਵਾਜ਼ਾ ਬਣਾਣ ਲਈ ਕਿਹਾ ਸੀ। ਬਹਾਰ ਦੀ ਰੁੱਤੇ ਜਿਹੜਾ ਪਹਿਲਾ ਅਗਨ-ਬੋਟ ਚੱਲਿਆ ਉਹ ਉਸ ਉੱਤੇ ਚਲੇ ਗਏ- ਇੰਜ ਜਿਵੇਂ ਅੱਧੀ ਮੇਰੀ ਆਤਮਾ ਮੈਥੋਂ ਵਿੱਛੜ ਗਈ। ਉਹ ਵੀ ਉਦਾਸ ਸੀ ਤੇ ਮੈਨੂੰ ਆਪਣੇ ਨਾਲ਼ ਚੱਲਣ ਲਈ ਕਹਿੰਦਾ ਰਿਹਾ। ਪਰ ਵਾਰਵਰਾ ਖ਼ੁਸ਼ ਸੀ, ਜਿੰਨੀਂ ਖ਼ੁਸ਼ ਉਹ ਹੋ ਸਕਦੀ ਸੀ ਤੇ ਇਸ ਖ਼ੁਸ਼ੀ ਨੂੰ ਲੁਕਾਣ ਦਾ ਵੀ ਯਤਨ ਨਹੀਂ ਸੀ ਕਰ ਰਹੀ, ਬਿਸ਼ਰਮ, ਪਸ਼ੂ-

ਜੇਹੀ! ਸੋ ਇੰਜ ਉਹ ਚਲੇ ਗਏ...ਤੇ ਬੱਸ...."

ਉਸ ਵੋਦਕਾ ਦਾ ਇੱਕ ਵੱਡਾ ਸਾਰਾ ਘੁੱਟ ਭਰਿਆ, ਨਸਵਾਰ ਦੀ ਚੁਟਕੀ ਚੜ੍ਹਾਈ ਤੇ ਖਿੜਕੀ ਤੋਂ ਬਾਹਰ ਝਾਕਦਿਆਂ ਪ੍ਰਸੰਨਤਾ ਨਾਲ਼ ਕਿਹਾ:

"ਤੇਰੇ ਪਿਉ ਦਾ ਤੇ ਮੇਰਾ ਕੋਈ ਲਹੂ ਦਾ ਰਿਸ਼ਤਾ ਨਹੀਂ ਸੀ, ਪਰ ਸਾਡੀਆਂ ਰੂਹਾਂ ਦੀ ਲਹੂ-ਸਾਂਝ ਹੈ ਸੀ...."

ਕਦੇ ਕਦੇ ਉਹਦੀ ਕਹਾਣੀ ਦੇ ਦੌਰਾਨ ਨਾਨਾ ਅੰਦਰ ਆ ਜਾਂਦਾ, ਆਪਣਾ ਕਾਟੋ ਵਰਗਾ ਮੂੰਹ ਉਤਾਂਹ ਚੁੱਕਦਾ, ਹਵਾ ਨੂੰ ਸੁੰਘਦਾ, ਸ਼ੱਕੀ ਨਿਗਾਹ ਨਾਲ਼ ਨਾਨੀ ਵੱਲ ਝਾਕਦਾ, ਇੱਕ ਬਿੰਦ ਸੁਣਦਾ ਤੇ ਫੇਰ ਬੁੜਬੁੜਾਂਦਾ:

"ਝੂਠ, ਝੂਠ, ਨਿਰੇ ਈ ਝੂਠ......"

ਇੱਕ ਵਾਰ ਉਸ ਅਣੀ-ਪੱਟ ਕੇ ਪੁੱਛਿਆ:

"ਅਲੈਕਸੀ, ਉਹ ਏਥੇ ਪੀਂਦੀ ਹੁੰਦੀ ਏ ?"

"ਨਹੀਂ।"

"ਤੂੰ ਝੂਠ ਬੋਲਦੈਂ - ਮੈਨੂੰ ਤੇਰੀਆਂ ਅੱਖਾਂ ਤੋਂ ਦਿਸਦੈ।"

ਉਹਨੂੰ ਯਕੀਨ ਨਾ ਆਇਆ। ਉਸ ਜਾਂਦੇ ਵੱਲ ਨਾਨੀ ਨੇ ਅੱਖ ਮਾਰੀ ਤੇ ਇਹ ਅਖਾਣ ਬੋਲਿਆ:

"ਜਾਵੋ ਬਈ ਜਾਵੋ,<br>ਘੋੜੇ ਨੂੰ ਨਾ ਡਰਾਵੋ"

ਇੱਕ ਦਿਨ ਉਸ ਫ਼ਰਸ਼ ਉੱਤੇ ਆਪਣੀਆਂ ਅੱਖਾਂ ਗੱਡੀ ਖਲੋਤਿਆਂ ਨਾਨੀ ਨੂੰ ਕਿਹਾ:

"ਵਾਰਵਰਾ ਦੀ ਮਾਂ।"

"ਹਾਂ।"

"ਪਤੈ ਕੀ ਗੱਲ ਬਣਦੀ ਜਾਂਦੀ ਏ ?"

"ਮੈਨੂੰ ਪਤੈ।"

"ਤੇਰਾ ਇਸ ਬਾਰੇ ਕੀ ਖ਼ਿਆਲ ਏ ?"

"ਕਿਸਮਤ, ਵਾਰਵਰਾ ਦੇ ਪਿਤਾ! ਯਾਦ ਏ ਤੂੰ ਉਸ ਭਲੇ ਬੰਦੇ ਬਾਬਤ ਕੀ ਆਖਦਾ ਹੁੰਦਾ ਸੈਂ।"

"ਹੂੰ-ਹੂੰ।"

"ਜਾਪਦੈ ਤੂੰ ਠੀਕ ਕਹਿੰਦਾ ਸੈਂ।"

"ਇੱਕ ਕੰਗਲਾ।"

"ਇਹ ਉਹਦਾ ਕੰਮ ਏਂ।"

ਨਾਨਾ ਚਲਾ ਗਿਆ। ਕਿਸੇ ਮੁਸੀਬਤ ਦੀ ਸੋਝੀ ਪਾ ਕੇ ਮੈਂ ਨਾਨੀ ਨੂੰ ਕਿਹਾ:

"ਤੁਸੀਂ ਕਾਸ ਬਾਰੇ ਗੱਲਾਂ ਕਰਦੇ ਸੀ ?"

"ਹਰੇਕ ਗੱਲ ਦਾ ਅੰਤਰਾ ਚਾਹੁੰਨੈਂ, ਨਹੀਂ ਚਾਹੁੰਦਾ ?" ਉਸ ਮੇਰੀਆਂ ਲੱਤਾਂ ਸਹਿਲਾਂਦਿਆਂ ਬਰੜਾ ਕੇ ਕਿਹਾ। "ਜੇ ਤੂੰ ਨਿੱਕੇ ਹੁੰਦੇ ਨੇ ਈ ਸਾਰੀਆਂ ਗੱਲਾਂ ਸਮਝ ਲਈਆਂ ਤਾਂ ਜਦੋਂ ਤੂੰ ਬੁੱਢਾ ਹੋਵੇਂਗਾ ਤੇਰੇ ਜਾਨਣ ਲਈ ਗੱਲ ਈ ਕੋਈ ਨਹੀਂ ਰਹਿਣੀ।" ਉਹ ਹੱਸੀ ਤੇ ਆਪਣਾ ਸਿਰ ਝਟਕਿਆ।

"ਆਹ ਬੁੱਢੜਿਆ, ਬੁੱਢੜਿਆ ! ਤੂੰ ਰੱਬ ਦੀ ਅੱਖ ਵਿੱਚ ਬਹੁਤ ਈ ਅਣਸਮਾਂਦਾ ਕਿਣਕਾ ਏਂ ! ਤੂੰ ਕੋਈ ਗੱਲ ਆਖੀਂ ਨਾ ਅਲੈਕਸੀ, ਪਰ ਵਿੱਚੋਂ ਅਸਲ ਗੱਲ ਏ ਕਿ ਤੇਰੇ ਨਾਨੇ ਨੇ ਸਭੋ ਕੁੱਝ ਗੁਆ ਲਿਐ — ਆਖ਼ਰੀ ਕੋਪਿਕ ਤਾਈਂ। ਇੱਕ ਭਲੇ ਆਦਮੀ ਨੂੰ ਬੜਾ ਸਾਰਾ ਕਰਜ਼ ਦਿੱਤਾ ਸੀ, ਹਜ਼ਾਰਾਂ ਦਾ, ਤੇ ਉਸ ਬੰਦੇ ਦਾ ਦਿਵਾਲਾ ਨਿੱਕਲ ਗਿਆ......"

ਉਹ ਬੜਾ ਚਿਰ ਖ਼ਾਮੋਸ਼ ਬੈਠੀ, ਖ਼ਿਆਲਾਂ ਵਿੱਚ ਗੁੰਮ ਰਹੀ, ਤੇ ਉਹਦੇ ਚਿਹਰੇ ਦੀ ਮੁਸਕਾਨ ਦੀ ਥਾਂ ਚੰਦਰੀ ਗ਼ਮਗੀਨੀ ਨੇ ਮੱਲ ਲਈ ਸੀ।

"ਤੂੰ ਕਾਹਦੀ ਬਾਬਤ ਸੋਚਦੀ ਏਂ ?"

"ਸੋਚਦੀ ਆਂ ਤੈਨੂੰ ਕੀ ਸੁਣਾਵਾਂ," ਉਸ ਸੁਰਤ ਵਿੱਚ ਆਉਂਦਿਆਂ ਜੁਆਬ ਦਿੱਤਾ। "ਅੱਛਾ, ਯੀਵਰਤਿੰਗਨੀ ਦੀ ਕਹਾਣੀ ਕਿਹੋ ਜਿਹੀ ਲਗਦੀ ਏ ? ਇਹ ਇੰਜ ਸੀ:

ਹੁੰਦਾ ਸੀ ਇੱਕ ਸਮੇਂ ਇੱਕ ਪਾਦਰੀ ਨਿੱਕਾ,
ਆਪਣੇ ਜਾਣੇ ਹੈਸੀ ਉਹ ਚਾਨਣ-ਮੁਨਾਰੇ ਜਿਉਂ ਚਮਕੀਲਾ ਤਿੱਖਾ,
ਪਾਦਰੀ ਤੇ ਜ਼ਾਰ ਨਾਲੋਂ ਵੀ ਬਣੇਂ ਤਿਖੇਰਾ।
ਸੁਦਾਗਰਾਂ ਦੀ ਕੀ ਗੱਲ- ਉਨ੍ਹਾਂ ਤੋਂ ਬੜਾ ਵਧੇਰਾ, ਤਿੱਖ-ਤਿਖੇਰਾ।
ਮੂਰਖ ਕੁੱਕੜ, ਮੋਰ ਵਾਂਗ ਉਹ ਚਾਲ ਚਲੀਂਦਾ,
ਬੁੱਢੇ ਸਿਆਣੇ ਉੱਲੂ ਜਿਉਂ ਅੱਖਾਂ ਮਟਕੀਂਦਾ।
ਸਿੱਖਿਆ ਦੇਵੇਂ ਗੁਆਂਢੀਆਂ ਤਾਈਂ ਤੜਕਿਓਂ ਆਥਣ ਤੀਕ।
ਨਹੀਂ ਕਦੇ ਸੀ ਜਾਪੀ ਉਹਨੂੰ ਗੱਲ ਕੋਈ ਵੀ ਠੀਕ।
ਗਿਰਜੇ ਦੀ ਤੱਕ ਮੁਨਾਰੀ ਆਖੇ- ਬੜੀ ਹੀ ਨੀਵੀਂ !
ਚੜ੍ਹੇ ਜਾ ਬੱਘੀ ਉੱਤੇ ਆਖੇ- ਚਲੇ ਬੜੀ ਹੀ ਧੀਮੀਂ !
ਚੱਕ ਵੱਢ ਸਿਉ ਉੱਤੇ ਆਖੇ- ਨਹੀਂ ਜੇ ਮਿੱਠਾ !
ਸੂਰਜ ਸਾਹਵੇਂ ਬੈਠ ਕੇ ਆਖੇ- ਬੜਾ ਹੀ ਤਿੱਖਾ !
ਜੋ ਸ਼ੈ ਤੱਕੇ ਉਸ ਦੀ ਬਾਬਤ ਏਹੋ ਆਖ ਸੁਣਾਵੇ:

ਨਾਨੀ ਨੇ ਆਪਣੀਆਂ ਅੱਖਾਂ ਘੁਮਾਈਆਂ ਤੇ ਆਪਣੀਆਂ ਗੱਲ੍ਹਾਂ ਫੁਲਾ ਲਈਆਂ, ਤੇ ਉਹਦਾ ਦਿਆਵਾਨ ਚਿਹਰਾ ਮੂਰਖਤਾ ਦੀ ਹਸਾਉਣੀ ਝਾਕੀ ਜਿਹੀ ਬਣ ਗਿਆ, ਤੇ ਉਹ ਲਮਕਾ ਕੇ ਬੋਲੀ:

"ਮੈਂ ਕਰ ਸਾਂ ਸਕਦਾ ਇਹ, ਜੇ ਤੁਹਾਨੂੰ ਭਾਂਦਾ
ਅਣਮਿਚਵਾਂ ਇਸ ਕੋਲੋਂ ਚੰਗਾ, ਪਰ ਜਿਉਂ ਹੀ ਤੁਸੀਂ ਹੋ ਜਾਣਕਾਰ
ਮੇਰਾ ਵਕਤ ਨਹੀਂ ਕੀਤਾ ਜਾ ਸਕਦਾ ਬਰਬਾਦ।"

ਉਹ ਬਿੰਦ ਕੁ ਰੁਕੀ, ਤੇ ਫੇਰ ਮੱਧਮ ਆਵਾਜ਼ ਵਿੱਚ ਸੁਣਾਂਦੀ ਗਈ:

ਇੱਕ ਰਾਤੀਂ ਕੁੱਝ ਸ਼ੈਤਾਨ ਉਸ ਕੋਲੇ ਆਏ:
"ਤੈਨੂੰ ਏਥੇ ਸੋਹਣਿਆਂ ਸ਼ੈ ਕੋਈ ਨਾ ਭਾਏ ?
ਖ਼ਿਆਲ ਹੈ ਸਾਡਾ ਤੂੰ ਸਾਡੇ ਨਾਲ਼ ਦੋਜ਼ਖ਼ ਚੱਲੇਂ
ਜਿੱਥੇ ਬੜੀ ਸੁਹਾਣੀ ਅੱਗ ਪਈ ਬਲ਼ੇ !"
ਮੁਸ਼ਕਲ ਈ ਪਾਦਰੀ ਨੇ ਰੱਖੀ ਹੋਵੇਗੀ ਟੋਪੀ ਸਿਰ ਉੱਤੇ,
ਕਿ ਬਹਿ ਗਏ ਦੋ ਸ਼ੈਤਾਨ ਓਸ ਦੇ ਉੱਤੇ,
ਤੇ ਦੂਜੇ ਉਹਨੂੰ ਲੱਗੇ ਆਪਣੇ ਪੈਰ-ਪੰਜਿਆਂ ਨਾਲ਼ ਪਰੋਚਣ,
ਹੱਥ-ਪੰਜਿਆਂ ਨਾਲ਼ ਵੱਢਣ ਤੇ ਨੋਚਣ,
ਤੇ ਸੁੱਟਿਆ ਉਹਨੂੰ, ਉਨ੍ਹਾਂ ਵਿੱਚ ਬਲਦੀ ਅਗਨੀ:
"ਅੱਛਾ, ਹੁਣ ਤੇ ਖ਼ੁਸ਼ ਹੋ ਗਿਐਂ ਤੂੰ, ਯੀਵਸਟਿਗਨੀ ?"
ਫੇਰੀਆਂ ਉਸ ਅੱਖਾਂ ਅੱਗ ਵਿੱਚ ਸੜਦੀਆਂ,
ਪਰ ਆਪਣੇ ਵੱਲੋਂ ਅਜੇ ਵੀ ਬੜਾ ਸਿਆਣਾ ਬਣਦਿਆਂ,
ਬੋਲਿਆ ਜਦੋਂ ਉਹ, ਹਿੱਲਿਆ ਨਫ਼ਰਤ ਨਾਲ਼
ਬੁੱਲ੍ਹ ਉਹਦਾ ਹੋ ਗਿਆ ਵਿੰਗਾ-ਵਲੂਆਂ:
ਦੋਜ਼ਖ਼ ਦੀਆਂ ਅੱਗਾਂ ਵਿੱਚ ਹੈ ਬਹੁਤਾ ਈ ਧੂੰਆਂ !"

ਨਾਨੀ ਨੇ ਆਵਾਜ਼ ਨੂੰ ਬਹੁਤਾ ਈ ਲਮਕਾ ਕੇ ਕਹਾਣੀ ਮੁਕਾਈ, ਤੇ ਹੱਸ ਕੇ ਚਿਹਰੇ ਦੇ ਪ੍ਰਗਟਾਅ ਦੀ ਤਬਦੀਲੀ ਨਾਲ਼ ਮੇਰੇ ਵੱਲ ਧਿਆਨ ਕੀਤਾ।

"ਉਸ ਹਾਰ ਨਹੀਂ ਸੀ ਮੰਨੀ, ਉਸ ਯੀਵਸਤਿਗਨੀ ਨੇ—ਇੱਕ ਬੜਾ ਵੱਡਾ ਆਦਮੀ ਆਪਣੇ ਈ ਰਾਹੀਂ ਤੁਰਨ ਵਾਲਾ, ਤੇਰੇ ਨਾਨੇ ਵਰਗਾ ! ਅੱਛਾ, ਹੁਣ ਸੌਣ ਦਾ ਵੇਲਾ ਹੋ ਗਿਐ...."

ਮੇਰੀ ਮਾਂ ਕਦੇ ਕਦੇ ਮੈਨੂੰ ਮਿਲਣ, ਚੁਬਾਰੇ ਵਿੱਚ ਆਉਂਦੀ, ਸਿਰਫ਼ ਦੋ ਕੁ ਕਾਹਲੇ ਕਾਹਲੇ ਸ਼ਬਦ ਛੇਤੀ ਨਾਲ਼ ਆਖਦੀ ਤੇ ਛੇਤੀ-ਦੇਣੇ ਚਲੀ ਜਾਂਦੀ। ਉਹ ਅੱਗੇ ਨਾਲੋਂ ਸੋਹਣੀ ਹੋ ਗਈ ਸੀ, ਤੇ ਚੰਗੇਰੇ ਕੱਪੜੇ ਪਾਉਂਦੀ ਸੀ, ਪਰ ਮੈਨੂੰ ਉਸ ਕੋਲੋਂ ਵੀ ਉਸੇ ਭੇਤ ਦਾ ਅਨੁਭਵ ਹੁੰਦਾ ਜੋ ਮੈਂ ਆਪਣੀ ਨਾਨੀ ਵਿੱਚ ਜਾਚਿਆ ਸੀ। ਮੈਂ ਮਹਿਸੂਸ ਕੀਤਾ ਕਿ ਉਹ, ਤੇ ਨਾਲੇ ਨਾਨੀ, ਮੇਰੇ ਕੋਲੋਂ ਕੁੱਝ ਲੁਕਾ ਰਹੀਆਂ ਸਨ, ਤੇ ਮੈਂ ਇਹ ਅੰਦਾਜ਼ਾ ਲਾਣ ਦਾ ਯਤਨ ਕੀਤਾ ਕਿ ਇਹ ਕਿਹੜੀ ਗੱਲ ਸੀ।

ਨਾਨੀ ਜਿਹੜੀਆਂ ਕਹਾਣੀਆਂ ਮੈਨੂੰ ਸੁਣਾਂਦੀ ਮੈਂ ਉਨ੍ਹਾਂ ਵਿੱਚ ਘੱਟ ਦਿਲਚਸਪੀ ਲੈਣ ਲੱਗ ਪਿਆ ਸਾਂ — ਏਥੋਂ ਤਾਈਂ ਕਿ ਮੇਰੇ ਪਿਉ ਬਾਬਤ ਕਹਾਣੀਆਂ ਵੀ ਉਸ ਸਹਿਮ ਨੂੰ ਦੂਰ ਨਹੀਂ ਸਨ ਕਰ ਸਕਦੀਆਂ ਜੋ ਆਏ ਦਿਨ ਵਧ ਰਿਹਾ ਸੀ।

"ਮੇਰੇ ਬਾਪੂ ਦੀ ਆਤਮਾ ਨੂੰ ਕਿਹੜੀ ਸ਼ੈ ਏਨੀਂ ਬੇਆਰਾਮ ਕਰਦੀ ਏ ?" ਮੈਂ ਇੱਕ ਦਿਨ ਨਾਨੀ ਤੋਂ ਪੁੱਛਿਆ।

"ਮੈਨੂੰ ਇਹਦਾ ਕਿੰਜ ਪਤਾ ਹੋ ਸਕਦੈ?" ਉਸ ਆਪਣੀਆਂ ਅੱਖਾਂ ਉੱਤੇ ਹੱਥ ਧਰਦਿਆਂ ਜੁਆਬ ਦਿੱਤਾ। "ਇਹ ਉਤਲੇ ਦਾ ਕੰਮ ਏਂ – ਰੱਬ ਦਾ ਕੰਮ, ਸਾਡੇ ਸਮਝਣ ਵਾਲੀ ਗੱਲ ਨਹੀਂ।"

ਰਾਤਾਂ ਅੱਖਾਂ ਵਿੱਚ ਲੰਘ ਜਾਂਦੀਆਂ। ਮੈਂ ਪਿਆ ਪਿਆ ਨੀਲੇ ਆਕਾਸ਼ ਉੱਤੇ ਤਾਰਿਆਂ ਦੀਆਂ ਬਰਾਤਾਂ ਵੇਖਦਾ ਹੁੰਦਾ, ਮੈਂ ਉਨ੍ਹਾਂ ਉਦਾਸ ਕਹਾਣੀਆਂ ਬਾਰੇ ਸੋਚਦਾ, ਜਿਨ੍ਹਾਂ ਦਾ ਨਾਇਕ ਮੇਰਾ ਪਿਉ ਸੀ। ਉਹ ਹੱਥ ਵਿੱਚ ਡਾਂਗ ਫੜੀ, ਹਮੇਸ਼ਾਂ ਇਕੱਲਾ ਹੁੰਦਾ, ਤੇ ਉਹਦੇ ਮਗਰ ਮਗਰ ਇੱਕ ਜੱਤਲ ਕੁੱਤਾ ਹੁੰਦਾ......

## 12

ਇੱਕ ਆਥਣੇ ਰਤਾ ਕੁ ਠੌਂਕਾ ਲਾਣ ਪਿੱਛੋਂ ਮੈਂ ਜਾਗਿਆ ਤੇ ਜਾਪਿਆ ਜਿਵੇਂ ਮੇਰੀਆਂ ਲੱਤਾਂ ਵੀ ਜਾਗ ਪਈਆਂ ਹੋਣ। ਮੈਂ ਉਨ੍ਹਾਂ ਨੂੰ ਬਾਹੀ ਤੋਂ ਹੇਠਾਂ ਲਮਕਾ ਦਿੱਤਾ ਤੇ ਇੱਕ ਵਾਰ ਹੋਰ ਉਹ ਸੁੰਨ ਤੇ ਨਿਰਜਿੰਦ ਹੋ ਗਈਆਂ। ਫਿਰ ਵੀ, ਇਹ ਭਰੋਸਾ ਹੋ ਗਿਆ ਕਿ ਮੇਰੀਆਂ ਲੱਤਾਂ ਸਬੂਤੀਆਂ ਸਨ ਤੇ ਮੈਂ ਤੁਰ ਸਕਾਂਗਾ। ਮੈਂ ਅਜਿਹੀ ਭਰਵੀਂ ਪ੍ਰਸੰਨਤਾ ਦਾ ਅਨੁਭਵ ਕੀਤਾ ਕਿ ਮੈਂ ਖ਼ੁਸ਼ੀ ਨਾਲ਼ ਚੀਕ ਉੱਠਿਆ ਤੇ ਆਪਣੇ ਪੈਰ ਫ਼ਰਸ਼ ਉੱਤੇ ਟਿਕਾ ਦਿੱਤੇ। ਮੈਂ ਡਿੱਗ ਪਿਆ, ਪਰ ਇਹ ਖ਼ਿਆਲਦਿਆਂ ਕਿ ਮੈਨੂੰ ਵੇਂਹਦਿਆਂ ਹਰ ਕਿਸੇ ਨੂੰ ਕਿਵੇਂ ਹੈਰਾਨੀ ਨਾਲ਼ ਝਟਕਾ ਲੱਗੇਗਾ, ਲੱਤਾਂ ਧਰੀਕਦਾ ਬੂਹੇ ਤੋਂ ਹੇਠ ਪੌੜੀਆਂ ਤਾਈਂ ਚਲਾ ਗਿਆ।

ਮੈਂ ਯਾਦ ਨਹੀਂ ਕਰ ਸਕਦਾ ਕਿ ਮੈਂ ਆਪਣੀ ਮਾਂ ਦੇ ਕਮਰੇ ਵਿੱਚ ਕਿੰਜ ਨਾਨੀ ਦੀ ਗੋਦੀ ਵਿੱਚ ਚਲਾ ਗਿਆ, ਪਰ ਓਪਰੇ ਲੋਕਾਂ ਵਿੱਚ ਘਿਰਿਆ, ਜਿਨ੍ਹਾਂ ਵਿੱਚ ਇੱਕ ਪਤਲੀ, ਸਾਵੀਆਂ ਅੱਖਾਂ ਵਾਲੀ ਬੁੱਢੀ ਸੀ, ਮੈਂ ਓਥੇ ਸਾਂ।

"ਇਹਨੂੰ ਚਾਹ ਵਿੱਚ ਪਾ ਕੇ ਕੁੱਝ ਰਸਭਰੀਆਂ ਦਾ ਮੁਰੱਬਾ ਦਿਓ ਤੇ ਚਾਦਰ ਵਿੱਚ ਵਲ੍ਹੇਟ ਦਿਓ....." ਸਾਵੀਆਂ ਅੱਖਾਂ ਵਾਲੀ ਬੁੱਢੀ ਨੇ ਗੰਭੀਰ ਆਵਾਜ਼ ਵਿੱਚ ਕਿਹਾ, ਜਿਸ ਵਿੱਚ ਹੋਰ ਸਾਰੀਆਂ ਆਵਾਜ਼ਾਂ ਡੁਬੋ ਗਈਆਂ।

ਉਹਦੇ ਦੁਆਲੇ ਹਰ ਸ਼ੈ ਸਾਵੀ ਸੀ— ਉਹਦੇ ਕੱਪੜੇ ਤੇ ਉਹਦਾ ਹੈਟ ਤੇ ਉਹਦਾ ਚਿਹਰਾ ਤੇ ਖੱਬੀ ਅੱਖ ਹੇਠਲਾ ਮਹੁਕਾ। ਏਥੋਂ ਤਾਈਂ ਕਿ ਮਹੁਕੇ ਵਿੱਚੋਂ ਉੱਗੇ ਵਾਲ ਵੀ ਘਾਹ ਵਰਗੇ ਸਨ। ਉਸ ਆਪਣੇ ਕਾਲੇ ਦਸਤਾਨੇ ਵਾਲੇ ਹੱਥ ਨਾਲ਼ ਅੱਖਾਂ ਉੱਤੇ ਛਾਂ ਕਰਦਿਆਂ, ਹੇਠਲਾ ਬੁੱਲ੍ਹ ਹੇਠਾਂ ਡੇਗ ਲਿਆ ਤੇ ਉਤਲਾ ਉਤਾਂਹ ਚੁੱਕਿਆ, ਤੇ ਸਾਵੇ ਦੰਦਾਂ ਨਾਲ਼ ਮੇਰੇ ਵੱਲ ਨਜ਼ਰ ਟਿਕਾ ਕੇ ਤੱਕਿਆ।

"ਇਹ ਕੌਣ ਏਂ?" ਮੈਂ ਥਥਲਾਂਦਿਆਂ ਪੁੱਛਿਆ।

"ਇਹ ਤੇਰੀ ਇੱਕ ਹੋਰ ਦਾਦੀ ਹੋਵੇਗੀ।" ਮੇਰੇ ਨਾਨੇ ਨੇ ਅਣਖ਼ੁਸ਼ ਅਵਾਜ਼ ਵਿੱਚ ਜੁਆਬ ਦਿੱਤਾ।

ਮਾਂ ਹੱਸੀ ਤੇ ਉਸ ਇਹ ਕਹਿੰਦਿਆਂ ਯੀਵਗੇਨੀ ਮੈਕਸੀਮੋਵ ਨੂੰ ਮੇਰੇ ਵੱਲ ਧਕਿਆ:

"ਤੇ ਅਹਿ ਤੇਰਾ ਹੋਣ ਵਾਲਾ ਪਿਉ।"

ਉਸ ਕੁੱਝ ਕਾਹਲੇ-ਕਾਹਲੇ ਤੇ ਅਸਪਸ਼ਟ ਸ਼ਬਦ ਹੋਰ ਬੋਲੇ, ਤੇ ਮੈਕਸੀਮੋਵ ਨੇ

ਆਪਣੀਆਂ ਅੱਖਾਂ ਸੁਕੇੜੀਆਂ, ਮੇਰੇ ਉੱਤੇ ਝੁਕਿਆ ਤੇ ਬੋਲਿਆ:

"ਮੈਂ ਤੈਨੂੰ ਕੁੱਝ ਰੰਗ ਖ਼ਰੀਦ ਕੇ ਦਿਆਂਗਾ।"

ਕਮਰਾ ਜਗ ਮਗ ਜਗ ਮਗ ਪਿਆ ਕਰਦਾ ਸੀ। ਖੂੰਜੇ ਵਿੱਚ ਪਏ ਮੇਜ਼ ਉੱਤੇ ਚਾਂਦੀ ਦੇ ਚਿਤ੍ਰ-ਮਿਤ੍ਰੇ ਸ਼ਮ੍ਹਾਂਦਾਨ ਪਏ ਸਨ ਜਿਨ੍ਹਾਂ ਵਿੱਚੋਂ ਹਰੇਕ ਉੱਤੇ ਪੰਜ ਪੰਜ ਮੋਮਬੱਤੀਆਂ ਸਨ। ਉਨ੍ਹਾਂ ਦੇ ਵਿਚਕਾਰ, ਨਾਨੇ ਦੀ ਪਿਆਰੀ ਮੂਰਤੀ "ਰੋ ਨਹੀਂ, ਓ ਮਾਤਾ!" ਪਈ ਹੋਈ ਸੀ। ਚੌਖਟੇ ਨੂੰ ਸ਼ਿੰਗਾਰਦੇ ਮੋਤੀ ਝਲਕਾਂ ਮਾਰਦੇ ਤੇ ਮੋਮਬਤੀਆਂ ਦੇ ਚਾਨਣ ਵਿੱਚ ਢਲਦੇ ਪਏ ਸਨ, ਜੋ ਸੁਨਹਿਰੀ ਹਾਰਾਂ ਵਿੱਚ ਜੜੇ ਨਗਾਂ ਵਿੱਚੋਂ ਅੱਗ ਦੀਆਂ ਲਿਸ਼ਕਾਂ ਪਿਆ ਕੱਢਦਾ ਸੀ। ਗੋਲ-ਮੋਲ, ਪੂਰੀਆਂ ਵਾਂਗ ਫੁੱਲੇ ਚਿਹਰੇ ਕਾਲੀਆਂ ਖਿੜਕੀਆਂ ਵਿੱਚੋਂ ਦੀ ਝਾਤੀਆਂ ਮਾਰਦੇ ਪਏ ਸਨ, ਚੌੜੇ-ਖਿੱਲਰੇ ਨੱਕ ਸ਼ੀਸ਼ਿਆਂ ਦੇ ਨਾਲ਼ ਜੁੜੇ ਹੋਏ ਸਨ; ਮੇਰੇ ਦੁਆਲੇ ਹਰੇਕ ਸ਼ੈ ਤੈਰਨ ਲੱਗ ਪਈ ਸੀ, ਤੇ ਸਾਵੀ ਬੁੱਢੀ ਮੇਰੇ ਕੰਨਾਂ ਪਿੱਛੇ ਆਪਣੀਆਂ ਠੰਡੀਆਂ ਉਂਗਲਾਂ ਨਾਲ਼ ਟੋਹਾ ਟਾਹੀ ਕਰਨ ਲਈ ਮੇਰੇ ਉੱਤੇ ਝੁਕੀ ਤੇ ਬੁਰੜਾਈ:

"ਬਿਲਕੁਲ, ਬਿਲਕੁਲ...."

"ਇਹ ਬੇਸੁਧ ਹੋ ਗਿਐ," ਮੇਰੀ ਨਾਨੀ ਨੇ ਕਿਹਾ ਤੇ ਮੈਨੂੰ ਬੂਹੇ ਵੱਲ ਚੁੱਕ ਖੜਿਆ।

ਪਰ ਮੈਂ ਬੇਸੁਧ ਨਹੀਂ ਸਾਂ ਹੋਇਆ। ਮੈਂ ਸਿਰਫ਼ ਆਪਣੀਆਂ ਅੱਖਾਂ ਈ ਮੀਟੀਆਂ ਸਨ, ਤੇ ਜਦੋਂ ਉਹ ਮੈਨੂੰ ਚੁੱਕੀ ਕੋਠੇ ਉੱਤੇ ਪਈ ਲਿਜਾਂਦੀ ਸੀ ਮੈਂ ਆਖਿਆ:

"ਤੁਸੀਂ ਮੈਨੂੰ ਦੱਸਿਆ ਕਿਉਂ ਨਹੀਂ?"

"ਬੱਸ ਠੀਕ ਏ, ਠੀਕ ਏ, ਹੁਣ ਗੱਲ ਨਾ ਕਰ, ਸੁਣਿਆਂ?"

"ਇੰਜ ਮੈਨੂੰ ਬੁਧੂ ਪਏ ਬਣਾਂਦੇ ਓ, ਤੁਸੀਂ ਸਾਰੇ-ਜਣੇ....."

ਜਦੋਂ ਉਸ ਮੈਨੂੰ ਬਿਸਤਰੇ ਵਿੱਚ ਲਿਟਾ ਦਿੱਤਾ, ਉਸ ਆਪਣਾ ਸਿਰ ਸਿਰਹਾਣੇ ਵਿੱਚ ਲੁਕਾ ਲਿਆ ਤੇ ਫਿੱਸ ਪਈ। ਉਹਦੇ ਹਉਕਿਆਂ ਨਾਲ਼ ਉਹਦਾ ਸਰੀਰ ਹੇਠ-ਉਤਾਂਹ ਹੁੰਦਾ ਤੇ ਹਿਲਦਾ ਪਿਆ ਸੀ, ਤੇ ਉਹ ਮੈਨੂੰ ਕਹਿੰਦੀ ਰਹੀ:

"ਦਬ ਦਬ ਕੇ ਰੋ, ਉੱਚੀ ਕੂਕਾਂ ਮਾਰ!"

ਪਰ ਮੇਰੀ ਰੋਣ ਦੀ ਕੋਈ ਇੱਛਾ ਨਹੀਂ ਸੀ। ਚੁਬਾਰੇ ਵਿੱਚ ਹਨੇਰਾ ਤੇ ਠੰਡ ਸੀ। ਮੇਰੇ ਕੰਬਣ ਨਾਲ਼ ਮੰਜਾ ਹਿਲਦਾ ਤੇ ਚੀਕਦਾ ਸੀ, ਤੇ ਸਾਵੀ ਬੁੱਢੀ ਮੇਰੀਆਂ ਅੱਖਾਂ ਸਾਹਮਣਿਓਂ ਨਹੀਂ ਸੀ ਹਟਦੀ ਪਈ। ਮੈਂ ਸੌਣ ਦਾ ਬਹਾਨਾ ਕੀਤਾ ਤੇ ਉਹ ਮੈਨੂੰ ਇਕੱਲਿਆਂ ਛੱਡ ਕੇ ਚਲੀ ਗਈ।

ਅਗਲੇ ਕੁੱਝ ਦਿਨ ਬੜੇ ਅਕੇਵੇਂ ਦੇ ਬੀਤੇ। ਆਪਣੀ ਮੰਗਣੀ ਦਾ ਐਲਾਨ ਕਰਕੇ, ਮਾਂ ਕਿਧਰੇ ਬਾਹਰ ਚਲੀ ਗਈ, ਤੇ ਘਰ ਉੱਤੇ ਡਾਢੀ ਖ਼ਾਮੋਸ਼ੀ ਛਾ ਗਈ।

ਇੱਕ ਸਵੇਰ ਨਾਨਾ ਹੱਥ ਵਿੱਚ ਛੈਣੀ ਫੜੀ ਆਇਆ ਤੇ ਖਿੜਕੀਆਂ ਦੇ ਪਾਸੇ ਖੁਰਚਣ ਲੱਗ ਪਿਆ। ਨਾਨੀ ਪਾਣੀ ਦਾ ਤਸਲਾ ਤੇ ਕੁੱਝ ਲੀਰਾਂ ਲੈ ਕੇ ਆ ਗਈ।

"ਅੱਛਾ, ਬੁੱਢੜੀਏ?" ਮੇਰੇ ਨਾਨੇ ਨੇ ਹੌਲੀ ਜਿਹੀ ਪੁੱਛਿਆ।

"ਅੱਛਾ ਕੀ?"

"ਤੂੰ ਰਾਜ਼ੀ ਏਂ ?"

ਉਸ ਉਹਨੂੰ ਓਵੇਂ ਜੁਆਬ ਦਿੱਤਾ ਜਿਵੇਂ ਉਸ ਮੈਨੂੰ ਪੌੜੀਆਂ ਵਿੱਚ ਦਿੱਤਾ ਸੀ:

"ਬੱਸ ਠੀਕ ਏ, ਠੀਕ ਏ, ਹੁਣ ਗੱਲ ਨਾ ਕਰ, ਸੁਣਿਆ ?"

ਇਨ੍ਹਾਂ ਸਬਦਾਂ ਵਿੱਚ ਖ਼ਾਸ ਅਰਥ ਸਨ — ਉਹਨਾਂ ਵਿੱਚ ਅਜਿਹੀ ਕੋਈ ਵੱਡੀ ਤੇ ਅਸੁਖਾਵੀਂ ਗੱਲ ਲੁਕੀ ਹੋਈ ਸੀ ਜੋ ਹਰ ਕੋਈ ਸਮਝਦਾ ਸੀ, ਪਰ ਦੱਸਣਾ ਕੋਈ ਨਹੀਂ ਸੀ ਚਾਹੁੰਦਾ।

ਨਾਨੇ ਨੇ ਧਿਆਨ ਨਾਲ਼ ਖਿੜਕੀ ਲਾਹੀ ਤੇ ਲੈ ਗਿਆ। ਨਾਨੀ ਨੇ ਖਿੜਕੀ ਚੁਪੱਟ ਖੋਹਲ ਦਿੱਤੀ - ਇੱਕ ਤਿਲੀਅਰ ਤੇ ਕੁੱਝ ਚਿੜੀਆਂ ਬਾਹਰ ਬਾਗ਼ ਵਿੱਚ ਚਿਰਕ ਰਹੀਆਂ ਸਨ; ਖੁਰੀ ਧਰਤੀ ਦੇ ਨਸ਼ਿਆਏ ਮੁਸ਼ਕ ਨਾਲ਼ ਕਮਰਾ ਭਰਿਆ ਗਿਆ; ਭੱਠੀ ਦੀਆਂ ਨੀਲੀਆਂ ਟਾਈਲਾਂ ਉਦਾਸੀ ਨਾਲ਼ ਫ਼ਿੱਕੀਆਂ ਪੈ ਗਈਆਂ ਸਨ — ਉਨ੍ਹਾਂ ਵੱਲ ਤੱਕਦਿਆਂ ਮੈਨੂੰ ਕੰਬਣੀ ਛੁਟਦੀ ਸੀ। ਮੈਂ ਬਿਸਤਰਿਓਂ ਬਾਹਰ ਨਿੱਕਲ ਆਇਆ।

"ਨੰਗੇ ਪੈਰੀਂ ਨਾ ਤੁਰੀਂ-ਫਿਰੀਂ," ਮੇਰੀ ਨਾਨੀ ਨੇ ਖ਼ਬਰਦਾਰ ਕੀਤਾ।

"ਮੈਂ ਬਾਗ਼ ਵਿੱਚ ਜਾਣੈਂ।"

"ਜਦੋਂ ਤਾਈਂ ਸਿਲ੍ਹ ਨਹੀਂ ਸੁਕਦੀ ਓਦੋਂ ਤਾਈਂ ਠਹਿਰ ਜਾ।"

ਉਹਦਾ ਹੁਕਮ ਮੰਨਣ ਦੀ ਮੇਰੀ ਇੱਛਾ ਨਹੀਂ ਸੀ। ਹੁਣ ਵੱਡਿਆਂ ਨੂੰ ਤੱਕਣਾ ਮੇਰੇ ਲਈ ਅਸੁਖਾਵੀਂ ਗੱਲ ਸੀ।

ਸਜਾਏ ਘਾਹ ਦੀਆਂ ਪੀਲੀਆਂ ਸਾਵੀਆਂ ਤੂਈਆਂ ਧਰਤੀ ਵਿੱਚੋਂ ਨਿੱਕਲ ਆਈਆਂ ਹੋਈਆਂ ਸਨ, ਸਿਉ ਦੇ ਰੁੱਖਾਂ ਉੱਤੇ ਕਲੀਆਂ ਫੁੱਲ ਰਹੀਆਂ ਸਨ, ਪਿਆਰਾ-ਪਿਆਰਾ ਸਾਵੀ ਕਾਹੀ ਦਾ ਗ਼ਲੀਚਾ ਪੀਤਰੋਵਨਾ ਦੇ ਘਰ ਦੀ ਛੱਤ ਉੱਤੇ ਵਿਛਿਆ ਹੋਇਆ ਸੀ ਤੇ ਹਰ ਥਾਂ ਪੰਛੀ ਸਨ। ਮਹਿਕਦੀ, ਗੁਣਗੁਣਾਂਦੀ ਹਵਾ ਨਾਲ਼ ਮੇਰਾ ਸਿਰ ਨਿੰਦਰਾ ਗਿਆ। ਬਰਫ਼ ਨਾਲ਼ ਲਿਫੀਆਂ ਜੰਗਲੀ ਬੂਟੀਆਂ ਨੇ ਉਸ ਟੋਏ ਨੂੰ ਬੰਬਲਾਇਆ ਹੋਇਆ ਸੀ ਜਿੱਥੇ ਚਾਚੇ ਪਿਉਤਰ ਨੇ ਆਪਣਾ ਗਲ ਕੱਟਿਆ ਸੀ। ਉਨ੍ਹਾਂ ਵੱਲ ਤੱਕਣ ਨਾਲ਼ ਦੁੱਖ ਹੁੰਦਾ ਸੀ - ਨਾ ਉਹ ਤੇ ਨਾ ਈ ਇੰਜ ਵਿਰਾਨੀ ਨਾਲ਼ ਉਤਾਂਹ ਉੱਭਰੇ, ਝੁਲਸੇ ਸ਼ਤੀਰ ਦੀ, ਬਹਾਰ ਨਾਲ਼ ਕੋਈ ਸਾਂਝ ਦਿਸਦੀ ਸੀ, ਤੇ ਸਗੋਂ ਬਹੁਤਾ ਕਰਕੇ ਇਹ ਟੋਇਆ ਬੁਰੀ ਤਰ੍ਹਾਂ ਅਸੁਖਾਵਾਂ ਲੱਗਦਾ ਸੀ। ਮੇਰੇ ਮਨ ਵਿੱਚ ਜੰਗਲੀ-ਬੂਟੀਆਂ ਪੁੱਟਣ, ਸ਼ਤੀਰ ਤੇ ਇੱਟਾਂ ਪਰ੍ਹੇ ਹਟਾਣ, ਹਰੇਕ ਸ਼ੈ ਜਿਹੜੀ ਬੇਤਰਤੀਬੀ ਕਰਦੀ ਸੀ ਸਾਫ਼ ਕਰਨ ਦੀ, ਤੇ ਆਪਣੇ ਲਈ ਇੱਕ ਸਾਫ਼ ਸੁਥਰੀ ਨੁੱਕਰ ਬਣਾਣ ਦੀ, ਗ਼ੁੱਸੇ ਭਰੀ ਭਾਵਨਾ ਸੀ, ਜਿੱਥੇ ਮੈਂ, ਬਿਨਾਂ ਕਿਸੇ ਵਡੇਰੇ ਦੇ ਸਾਥ ਤੋਂ ਇਕੱਲਾ ਹੁਨਾਲਾ ਬਿਤਾ ਸਕਾਂ। ਮੈਂ ਛੇਤੀ ਈ ਇਸ ਕੰਮ ਨੂੰ ਹੱਥ ਪਾ ਲਿਆ, ਤੇ ਇਸ ਮੈਨੂੰ ਘਰ ਵਿੱਚ ਹੁਣੇ ਵਾਪਰੀਆਂ ਘਟਨਾਵਾਂ ਨੂੰ ਭੁਲਾਣ ਵਿੱਚ ਮੇਰੀ ਮਦਦ ਕੀਤੀ। ਸੱਟ ਤੇ ਕਾਇਮ ਈ ਰਹੀ, ਪਰ ਆਏ ਦਿਨ ਇਹਦੀ ਤੀਬਰਤਾ ਘਟਦੀ ਗਈ।

"ਤੂੰ ਬੁੱਲ੍ਹ ਕਿਉਂ ਸੁੱਟੀ ਫਿਰਦੈਂ ?" ਮੇਰੀ ਨਾਨੀ ਤੇ ਮਾਂ ਮੈਨੂੰ ਪੁੱਛਦੀਆਂ। ਅਜਿਹੇ ਸੁਆਲ ਨਾਲ਼ ਮੈਂ ਘਬਰਾ ਜਾਂਦਾ-ਮੈਂ ਉਨ੍ਹਾਂ ਨਾਲ਼ ਗ਼ੁੱਸੇ ਨਹੀਂ ਸਾਂ; ਇਹ ਸਿਰਫ਼ ਮੇਰੇ ਕਰਕੇ ਸੀ

ਕਿ ਘਰ ਨਾਲ਼ ਸੰਬੰਧਤ ਹਰ ਸ਼ੈ ਅਸੁਖਾਵੀਂ ਹੋ ਗਈ ਸੀ। ਅਕਸਰ ਸਾਵੀ ਬੁੱਢੀ, ਪੁਰਾਣੀ ਵਾੜ ਦੀ ਗਲੀ ਹੋਈ ਥੰਮ੍ਹੀ ਵਾਂਗ ਬੈਠੀ, ਸਾਡੇ ਨਾਲ਼ ਦੁਪਹਿਰ ਦੀ ਰੋਟੀ ਜਾਂ ਚਾਹ ਜਾਂ ਆਥਣ ਦੀ ਰੋਟੀ ਵਿੱਚ ਸ਼ਾਮਲ ਹੁੰਦੀ। ਉਸ ਦੀਆਂ ਅੱਖਾਂ ਅਣਦਿਸਦੇ ਧਾਗਿਆਂ ਨਾਲ਼ ਉਹਦੇ ਚਿਹਰੇ ਉੱਤੇ ਸਿਉਂਤੀਆਂ ਹੋਈਆਂ ਸਨ। ਉਹ ਹਰ ਸ਼ੈ ਨੂੰ ਵੇਂਹਦੀਆਂ, ਹਰ ਸ਼ੈ ਦੀ ਤਫ਼ਤੀਸ਼ ਕਰਦੀਆਂ, ਜਦੋਂ ਉਹ ਰੱਬ ਬਾਰੇ ਗੱਲਾਂ ਕਰਦੀ ਤਾਂ ਛੱਤ ਵੱਲ ਉੱਠਦੀਆਂ ਤੇ ਜਦੋਂ ਮਾਤਲੋਕ ਦੀਆਂ ਗੱਲਾਂ ਕਰਦੀ ਤਾਂ ਫ਼ਰਸ਼ ਉੱਤੇ ਝੁਕਦੀਆਂ, ਸੌਖ ਨਾਲ਼ ਆਪਣੇ ਖੜਸੁਕ ਅਖਵਾਨਿਆਂ ਵਿੱਚ ਘੁੰਮਦੀਆਂ ਸਨ। ਉਹਦੀਆਂ ਸੇਹਲੀਆਂ ਸੂਹੜੇ ਦੀਆਂ ਬਣੀਆਂ ਹੋਈਆਂ ਤੇ ਕਿਸੇ ਗ਼ੈਬੀ ਢੰਗ ਨਾਲ਼ ਉੱਤੇ ਚਿਪਕਾਈਆਂ ਲਗਦੀਆਂ ਸਨ। ਉਹਦੇ ਚੌੜੇ, ਨੰਗੇ ਦੰਦ ਹਰ ਸ਼ੈ ਨੂੰ, ਜਿਹੜੀ ਉਹ ਮੂੰਹ ਵਿੱਚ ਤੁੰਨਦੀ, ਬਿਨ-ਆਵਾਜ਼ੋਂ ਪੀਹ ਸੁੱਟਦੇ ਸਨ। ਉਹ ਆਪਣਾ ਦੁਸਾਂਗਾ-ਚਮਚਾ ਆਪਣੀਆਂ ਨਿੱਕੀਆਂ ਉਂਗਲਾਂ ਨੂੰ ਅਕੜਾ ਕੇ, ਹਸਾਉਣੇ ਤੇ ਵਿੰਗੇ ਜਿਹੇ ਢੰਗ ਨਾਲ਼ ਫੜਦੀ ਸੀ। ਉਹਦੇ ਕੰਨਾਂ ਦੇ ਅਗਲੇ ਪਾਸੇ ਨਿੱਕੀਆਂ ਚਿੱਥਣ-ਗਰੋਲੀਆਂ ਗੋਲ-ਗੇੜੇ ਦਾਉਂ ਘੁੰਮਦੀਆਂ। ਉਹਦੇ ਕੰਮ ਹਿਲਦੇ ਤੇ ਜਦੋਂ ਉਹਦੀਆਂ ਝੁਰੜੀਆਂ-ਭਰੀ, ਪੀਲੀ ਘਿਨਾਉਣੇ ਢੰਗ ਨਾਲ਼ ਸਾਫ਼ ਚਮੜੀ ਉੱਤੇ ਮਹੁਕਾ ਏਧਰ ਓਧਰ ਹਿੱਲਦਾ ਤਾਂ ਉਹਦੇ ਸਾਵੇ ਵਾਲ ਹਿੱਲਦੇ। ਉਹ ਤੇ ਉਹਦਾ ਪੁੱਤਰ ਏਡੇ ਪਵਿੱਤਰ ਸਨ ਕਿ ਮੈਂ ਉਨ੍ਹਾਂ ਕੋਲ ਜਾਣ ਦਾ ਹੌਸਲਾ ਨਹੀਂ ਸਾਂ ਕਰ ਸਕਦਾ। ਪਹਿਲੇ ਕੁੱਝ ਦਿਨ ਉਸ ਆਪਣਾ ਚੁਰੜ-ਮੁਰੜ ਹੱਥ, ਜਿਸ ਵਿੱਚੋਂ ਧੋਬੀ ਸਾਬਣ ਦੀ ਤੇ ਗੁਗਲ ਦਾ ਮੁਸ਼ਕ ਆਉਂਦਾ ਸੀ, ਮੈਨੂੰ ਚੁਮਾਣ ਲਈ ਕਈ ਹੱਲੇ ਕੀਤੇ। ਮੈਂ ਹਮੇਸ਼ਾਂ ਪਰ੍ਹੇ ਨੱਸ ਜਾਂਦਾ।

"ਇਸ ਮੁੰਡੇ ਨੂੰ ਬੜੀ ਧਿਆਨਯੋਗ ਸਿੱਖਿਆ ਦੇਣ ਦੀ ਲੋੜ ਏ, ਸਮਝਦੈਂ ਯੇਵਗੇਨੀ ?" ਉਹ ਆਪਣੇ ਪੁੱਤਰ ਨੂੰ ਮੁੜ ਮੁੜ ਆਖਦੀ।

ਉਹ ਬੱਸ ਫ਼ਰਮਾਂ-ਬਰਦਾਰੀ ਨਾਲ਼ ਆਪਣਾ ਸਿਰ ਝੁਕਾਂਦਾ, ਮੱਥਾ ਇਕੱਠਾ ਕਰਦਾ ਤੇ ਕਹਿੰਦਾ ਕੁੱਝ ਨਾ। ਉਸ ਸਾਵੀ ਹਸਤੀ ਦੇ ਉੱਥੇ ਹਾਜ਼ਰ ਹੋਣ ਸਮੇਂ ਹਰ ਕੋਈ ਘੁਟਿਆ ਵਟਿਆ ਰਹਿੰਦਾ।

ਮੈਂ ਬੁੱਢੜੀ ਨੂੰ ਨਫ਼ਰਤ ਕਰਦਾ ਸਾਂ—ਤੇ ਉਹਦੇ ਪੁੱਤਰ ਨੂੰ ਵੀ- ਤੇ ਇਹਦੇ ਬਦਲੇ ਮੈਨੂੰ ਕਈ ਵਾਰ ਚੰਗੀ ਮਾਰ ਵੀ ਖਾਣੀ ਪਈ। ਇੱਕ ਦਿਨ ਜਦੋਂ ਅਸੀਂ ਦੁਪਹਿਰ ਦੀ ਰੋਟੀ ਖਾਂਦੇ ਪਏ ਸਾਂ ਉਸ ਆਪਣੀਆਂ ਅੱਖਾਂ ਘੁਮਾਈਆਂ ਤੇ ਬੋਲੀ:

"ਪਿਆਰੇ ਅਲੈਕਸੀ, ਤੂੰ ਏਡੀ ਕਾਹਲ ਨਾਲ਼ ਤੇ ਮੂੰਹ-ਭਰ ਬੁਰਕ ਪਾ ਪਾ ਕੇ ਕਿਉਂ ਖਾਨੈਂ ? ਤੈਨੂੰ ਉਥੂ ਆ ਜਾਏਗਾ।"

ਮੈਂ ਆਪਣੇ ਮੂੰਹ ਵਿੱਚੋਂ ਬੁਰਕੀ ਕੱਢੀ, ਇਹਦੇ ਵਿੱਚ ਆਪਣਾ ਦੁਸਾਂਗਾ-ਚਮਚਾ ਗੱਡਿਆ ਤੇ ਉਹਦੇ ਵੱਲ ਕਰ ਦਿੱਤਾ।

"ਜੇ ਤੇਰਾ ਏਡਾ ਈ ਬਹੁਤਾ ਜੀ ਕਰਦੈ ਤਾਂ ਅਹਿ ਫੜ, ਲੈ ਲਓ," ਮੈਂ ਆਖਿਆ।

ਮਾਂ ਨੇ ਮੈਨੂੰ ਮੇਜ਼ ਉੱਤੋਂ ਧੂ ਖੜਿਆ ਤੇ ਦੁਰਗਤੀ ਨਾਲ਼ ਚੁਬਾਰੇ ਵਿੱਚ ਭੇਜ ਦਿੱਤਾ।

ਪਿੱਛੋਂ ਮੇਰੇ ਕੋਲ ਨਾਨੀ ਆ ਗਈ ਤੇ ਆਪਣੇ ਮੂੰਹ ਉੱਤੇ ਹੱਥ ਰੱਖੀ, ਹਾਸੇ ਨਾਲ਼

ਗੜਗਜ ਪਾ ਦਿੱਤਾ।

"ਓਹ ਰੱਬਾ, ਓਹ ਰੱਬਾ! ਤੂੰ ਕੇਹੋ ਜਿਹਾ ਬਦਮਾਸ਼ ਏਂ, ਤੈਨੂੰ ਸ਼ੈਤਾਨ ਚੁੱਕੇ!"

ਜਿਸ ਤਰ੍ਹਾਂ ਉਸ ਆਪਣਾ ਹੱਥ ਮੂੰਹ ਉੱਤੇ ਰੱਖਿਆ ਸੀ ਉਸ ਤੋਂ ਮੈਨੂੰ ਘ੍ਰਿਣਾ ਆਉਂਦੀ ਸੀ, ਏਸ ਲਈ ਮੈਂ ਉਸ ਕੋਲੋਂ ਨੱਸ ਗਿਆ ਤੇ ਛੱਤ ਉੱਤੇ ਜਾ ਚੜ੍ਹਿਆ, ਤੇ ਓਥੇ ਚਿਮਨੀ ਦੇ ਮਗਰ ਕਿੰਨਾ ਸਾਰਾ ਚਿਰ ਬੈਠਾ ਰਿਹਾ। ਮੈਨੂੰ ਸ਼ੈਤਾਨੀਆਂ ਕਰਨ ਤੇ ਉਨ੍ਹਾਂ ਸਾਰਿਆਂ ਨੂੰ ਗੁਸਤਾਖ਼ ਗੱਲਾਂ ਆਖਣ ਦਾ ਮਨੋ-ਵੇਗ ਸੀ। ਮੇਰੇ ਲਈ ਏਸ ਮਨੋ-ਵੇਗ ਨਾਲ਼ ਟੱਕਰ ਲੈਣੀ ਬੜੀ ਮੁਸ਼ਕਲ ਗੱਲ ਸੀ, ਪਰ ਮੈਨੂੰ ਇਹ ਕਰਨ ਲਈ ਮਜਬੂਰ ਕੀਤਾ ਗਿਆ। ਇੱਕ ਦਿਨ ਮੈਂ ਆਪਣੇ ਹੋਣ ਵਾਲੇ ਮਤਰੇਏ ਪਿਉ ਤੇ ਦਾਦੀ ਦੀਆਂ ਕੁਰਸੀਆਂ ਉੱਤੇ ਚੈਰੀ ਦਾ ਲੇਸ ਲਾ ਦਿੱਤਾ। ਉਹ ਦੋਵੇਂ ਹਾਸੋਹੀਣੇ ਢੰਗ ਨਾਲ਼ ਚਿਪਕ ਗਏ, ਪਰ ਮੇਰੇ ਨਾਨੇ ਦੇ ਮੈਨੂੰ ਕੁਟਾਪਾ ਚਾੜ੍ਹਣ ਪਿੱਛੋਂ ਮਾਂ ਚੁਬਾਰੇ ਵਿੱਚ ਮੇਰੇ ਕੋਲ ਆਈ, ਮੈਨੂੰ ਆਪਣੇ ਵੱਲ ਖਿੱਚਿਆ ਤੇ ਆਪਣੇ ਗੋਡਿਆਂ ਵਿੱਚ ਘੁੱਟ ਕੇ ਬੋਲੀ:

"ਤੂੰ ਏਨਾਂ ਇਲਤੀ ਕਿਉਂ ਹੁੰਦਾ ਜਾਨੈਂ? ਜੇ ਕਿਤੇ ਤੈਨੂੰ ਪਤਾ ਹੁੰਦਾ ਕਿ ਤੂੰ ਮੇਰੇ ਲਈ ਕੇਡੀ ਮੁਸ਼ਕਲ ਬਣਾਈ ਜਾਨੈਂ।"

ਉਹਦੀਆਂ ਅੱਖਾਂ ਹੰਝੂਆਂ ਨਾਲ਼ ਭਰੀਆਂ ਹੋਈਆਂ ਸਨ ਤੇ ਉਸ ਮੇਰਾ ਸਿਰ ਆਪਣੀ ਗੱਲ੍ਹ ਨਾਲ਼ ਲਾਇਆ ਹੋਇਆ ਸੀ। ਇਹ ਕੇਡਾ ਸੌਖੇਰਾ ਹੋਣਾ ਸੀ ਜੇ ਉਹ ਮੈਨੂੰ ਮਾਰਦੀ ਤਾਂ। ਮੈਂ ਸਹੁੰ ਖਾਧੀ ਕਿ ਬਸ ਜੇ ਉਹ ਰੋਣੋਂ ਚੁੱਪ ਹੋ ਜਾਏ ਮੈਂ ਮੁੜ ਕਦੇ ਮੈਕਸੀਮੋਵਾਂ ਨੂੰ ਕੋਈ ਠੇਸ ਨਹੀਂ ਪਹੁੰਚਾਵਾਂਗਾ।

"ਚੰਗਾ ਠੀਕ ਏ," ਉਸ ਨਰਮੀ ਨਾਲ਼ ਆਖਿਆ। "ਤੈਨੂੰ ਸ਼ਰਾਰਤੀ ਬਰਜ਼ੂਰ ਨਹੀਂ ਬਣਨਾ ਚਾਹੀਦਾ। ਛੇਤੀ ਈ ਅਸੀਂ ਸ਼ਾਦੀ ਕਰ ਲਵਾਂਗੇ ਤੇ ਮਾਸਕੋ ਇੱਕ ਫੇਰਾ ਮਾਰਾਂਗੇ, ਤੇ ਜਦੋਂ ਅਸੀਂ ਮੁੜੇ ਤੂੰ ਮੇਰੇ ਨਾਲ਼ ਰਹੇਂਗਾ। ਈਵਗੇਨੀ ਵਾਸਲੀਵਿਚ ਬੜਾ ਹਮਦਰਦ ਤੇ ਹੁਸ਼ਿਆਰ ਬੰਦੈ; ਮੈਨੂੰ ਪਤੈ ਤੈਨੂੰ ਉਹ ਚੰਗਾ ਲੱਗੇਗਾ। ਤੂੰ ਕਾਲਜ ਵਿੱਚ ਪੜ੍ਹੇਂਗਾ, ਉਹਦੇ ਵਾਂਗ, ਤੇ ਉਸ ਪਿੱਛੋਂ ਤੂੰ ਡਾਕਟਰ ਜਾਂ ਹੋਰ ਕੁੱਝ, ਜੋ ਤੇਰੀ ਮਰਜ਼ੀ ਹੋਈ ਬਣ ਜਾਏਂਗਾ। ਇੱਕ ਪੜ੍ਹਿਆ ਲਿਖਿਆ ਬੰਦਾ ਜੋ ਚਾਹੇ ਕਰ ਸਕਦੈਂ। ਜਾ ਹੁਣ ਨੱਸ ਜਾ ਤੇ ਖੇਡ...."

ਇਹ "ਤਦੋਂ" ਤੇ "ਉਸ ਪਿੱਛੋਂ" ਉਸ ਕੋਲੋਂ ਮੈਨੂੰ ਬਹੁਤ ਦੂਰ ਹਨੇਰੇ ਤੇ ਇਕੱਲਤਾ ਵੱਲ ਖੜੀਆਂ, ਹੇਠ ਲਹਿੰਦੀਆਂ ਪੌੜੀਆਂ ਬਣਾਂਦੇ ਜਾਪਦੇ ਸਨ। ਜਿਹੜਾ ਭਵਿੱਖ ਉਸ ਚਿਤਰਿਆ ਸੀ ਉਹ ਮੈਨੂੰ ਕੋਈ ਖ਼ੁਸ਼ੀ ਦੀ ਆਸ ਨਹੀਂ ਸੀ ਬਝਾਂਦਾ। ਮੈਂ ਆਪਣੀ ਮਾਂ ਨੂੰ ਆਖਣਾ ਚਾਹੁੰਦਾ ਸਾਂ:

"ਵਿਆਹ ਨਾ ਕਰਵਾ। ਮੈਂ ਕੰਮ ਕਰਾਂਗਾ ਤੇ ਤੇਰੇ ਲਈ ਕਮਾ ਕੇ ਲਿਆਵਾਂਗਾ।"

ਪਰ ਮੈਂ ਇਹ ਨਾ ਆਖਿਆ। ਮੇਰੀ ਮਾਂ ਹਮੇਸ਼ਾਂ ਸੋਹਲ ਤੇ ਇੱਛਾ-ਪੂਰਨ ਜਜ਼ਬਿਆਂ ਨੂੰ ਉਕਸਾਂਦੀ ਸੀ, ਪਰ ਮੈਂ ਉਨ੍ਹਾਂ ਨੂੰ ਪ੍ਰਗਟਾਣ ਦਾ ਹੌਸਲਾ ਕਦੇ ਨਹੀਂ ਸੀ ਕੀਤਾ।

ਬਾਗ਼ ਵਿੱਚ ਮੇਰਾ ਕੰਮ ਦਿਨੋਂ-ਦਿਨ ਤਰੱਕੀ ਕਰਦਾ ਗਿਆ। ਮੈਂ ਜੰਗਲੀ ਬੂਟੀਆਂ ਪੁੱਟ ਛੱਡੀਆਂ, ਵੱਢ ਛੱਡੀਆਂ ਤੇ ਟੋਏ ਦੇ ਢੱਠੇ ਕੰਢੇ ਇੱਟਾਂ ਲਾ ਕੇ ਪੱਕੇ ਕਰ ਦਿੱਤੇ। ਹੋਰ

ਇੱਟਾਂ ਨਾਲ਼ ਮੈਂ ਇੱਕ ਖ਼ਾਸੀ ਚੌੜੀ ਪੈਣ ਜੋਗੀ ਇੱਕ ਥਾਂ ਬਣਾ ਲਈ ਤੇ ਰੰਗ-ਬਰੰਗੇ ਕੱਚ ਦੇ ਤੇ ਟੁੱਟੀਆਂ ਪਲੇਟਾਂ ਦੇ ਨਿੱਕੇ ਨਿੱਕੇ ਟੁਕੜੇ ਇਕੱਠੇ ਕੀਤੇ ਤੇ ਇੱਟਾਂ ਦੀਆਂ ਦਰਜਾਂ ਵਿਚਲੀ ਮਿੱਟੀ ਵਿੱਚ ਗੱਡ ਦਿੱਤੇ। ਜਦੋਂ ਉਨ੍ਹਾਂ ਉੱਤੇ ਸੂਰਜ ਚਮਕਦਾ ਉਹ ਗਿਰਜੇ ਵਿਚਲੀਆਂ ਮੂਰਤੀਆਂ ਵਾਂਗ ਡਲ੍ਹਕਾਂ ਮਾਰਦੇ ਤੇ ਚੰਗਿਆੜੇ ਛੱਡਦੇ ਸਨ।

"ਇਹ ਸੋਚਣ ਵਿੱਚ ਤੂੰ ਬੜਾ ਤੇਜ਼ ਨਿੱਕਲਿਐਂ," ਮੇਰੇ ਨਾਨੇ ਨੇ ਇੱਕ ਦਿਨ ਮੇਰੇ ਕੰਮ 'ਤੇ ਨਜ਼ਰ ਮਾਰਦਿਆਂ ਆਖਿਆ। "ਬਸ ਸਿਰਫ਼ ਇਹ ਜੰਗਲੀ-ਬੂਟੀਆਂ ਮੁੜ ਉੱਗ ਪੈਣਗੀਆਂ - ਤੂੰ ਜੜ੍ਹਾਂ ਛੱਡ ਦਿੱਤੀਐਂ। ਲਿਆ ਮੈਂ ਤੇਰਾ ਕੰਮ ਕਰ ਦਿਆਂ, ਮੈਨੂੰ ਕਹੀ ਲਿਆ ਕੇ ਦੇ ਮੈਂ ਇਨ੍ਹਾਂ ਨੂੰ ਪੁੱਟ ਦਿਆਂਗਾ।"

ਜਦੋਂ ਮੈਂ ਇਹ ਲਿਆ ਦਿੱਤੀ, ਉਸ ਹੱਥਾਂ 'ਤੇ ਥੁੱਕਿਆ ਤੇ ਕਹੀ, ਇੱਕ ਘੁਰਕ ਨਾਲ਼ ਧਰਤੀ ਵਿੱਚ ਧਸਾ ਦਿੱਤੀ।

"ਜੜ੍ਹਾਂ ਪਰ੍ਹੇ ਸੁੱਟ ਛੱਡ ਮੈਂ ਤੈਨੂੰ ਸੂਰਜਮੁਖੀ ਤੇ ਗੁਲ-ਖੈਰੇ ਦੇ ਫੁੱਲ ਲਾ ਦਿਆਂਗਾ। ਇਹ ਸੋਹਣਾ ਹੋ ਜਾਏਗਾ ਸੋਹਣਾ....."

ਚਾਣਚੱਕ ਉਹ ਕਹੀ ਉੱਤੇ ਅਹਿੱਲ ਕੋਡਾ ਹੋ ਗਿਆ ਤੇ ਬੋਲਿਆ ਕੁੱਝ ਨਾ। ਮੈਂ ਉਸ ਵੱਲ ਤੱਕਿਆ ਤੇ ਉਹਦੀਆਂ ਅੱਖਾਂ ਵਿੱਚੋਂ ਹੰਝੂ ਧਾਰੀਂ ਵਹਿੰਦੇ ਵੇਖੇ। ਉਹਦੀਆਂ ਅੱਖਾਂ ਨਿੱਕੀਆਂ ਨਿੱਕੀਆਂ ਤੇ ਚਾਨਣੀਆਂ ਸਨ, ਕੁੱਤੇ ਦੀਆਂ ਅੱਖਾਂ ਵਰਗੀਆਂ।

"ਕੀ ਗੱਲ ਏ ?"

"ਉਸ ਆਪਣਾ ਆਪ ਝੰਜੋੜਿਆ, ਆਪਣੇ ਹੱਥ ਨਾਲ਼ ਮੂੰਹ ਪੂੰਝਿਆ, ਤੇ ਮੇਰੇ ਵੱਲ ਤੱਕਿਆ।

"ਹੂੰ, ਮੈਨੂੰ ਪਹਿਲੋਂ ਈ ਮੁੜ੍ਹਕਾ ਆਈ ਜਾਂਦੈ। ਰਤਾ ਵੇਖ ਤਾਂ ਸਹੀ ਏਥੇ ਕਿੰਨੀ ਗਰਮੀ ਏਂ!"

ਇੱਕ ਵਾਰ ਉਹ ਮੁੜ ਪੁੱਟਣ ਲੱਗ ਪਿਆ। ਅਚਾਨਕ ਉਸ ਆਖਿਆ।

"ਇਹ ਸਭ ਕਰਨ ਦਾ ਕੋਈ ਮਤਲਬ ਨਹੀਂ। ਉੱਕਾ ਕੋਈ ਮਤਲਬ ਨਹੀਂ। ਮੈਂ ਛੇਤੀ ਈ ਘਰ ਵੇਚ ਰਿਹਾ ਹਾਂ। ਸੌ ਵਿਸਵੇ ਪਤਝੜ ਵਿੱਚ ਈ। ਤੇਰੀ ਮਾਂ ਦੇ ਦਾਜ ਲਈ ਪੈਸੇ ਦੀ ਲੋੜ ਏ। ਹੂੰ। ਘੱਟੋ ਘੱਟ ਉਹਨੂੰ ਤੇ ਸ਼ਾਨ ਨਾਲ਼ ਰਹਿਣਾ ਚਾਹੀਦੈ...."

ਉਸ ਆਪਣੇ ਹੱਥ ਦੇ ਹੁਲਾਰੇ ਨਾਲ਼ ਕਹੀ ਹੇਠ ਸੁੱਟ ਦਿੱਤੀ ਤੇ ਬਾਗ਼ ਦੇ ਇੱਕ ਖੂੰਜੇ ਵੱਲ, ਗੁਸਲਖ਼ਾਨੇ ਦੇ ਮਗਰ ਚਲਾ ਗਿਆ ਜਿੱਥੇ ਉਹਦੀਆਂ ਰੇਹ ਪਾ ਕੇ ਸਰਵੀਆਂ ਕੀਤੀਆਂ ਕਿਆਰੀਆਂ ਸਨ। ਮੈਂ ਪੁੱਟਣ ਲੱਗ ਪਿਆ, ਪਰ ਛੇਤੀ ਈ ਕਹੀ ਨਾਲ਼ ਪੈਰ ਦਾ ਪੰਜਾ ਵਢਾ ਲਿਆ।

ਇਸ ਸਟ ਕਰ ਕੇ ਮੈਂ ਆਪਣੀ ਮਾਂ ਦੇ ਵਿਆਹ ਵਿੱਚ ਸ਼ਾਮਲ ਨਾ ਹੋ ਸਕਿਆ। ਮੈਂ ਸਿਰਫ਼ ਫਾਟਕ ਉੱਤੇ ਜਾ ਕੇ ਮੈਕਸੀਮੋਵ ਨੂੰ ਉਹਦੀ ਬਾਂਹ ਫੜੀ ਜਾਂਦਿਆਂ, ਵੇਖ ਸਕਿਆ, ਉਹ ਸਿਰ ਝੁਕਾਈ, ਧਿਆਨ ਨਾਲ਼ ਇੱਟਾਂ ਦੀ ਪਟੜੀ ਵਿੱਚੋਂ ਉੱਗੇ ਸੱਜਰੇ ਘਾਹ ਵਿਚਕਾਰ ਬੋਚ ਬੋਚ ਪੈਰ ਧਰਦੀ ਜਾ ਰਹੀ ਸੀ ਜਿਵੇਂ ਕਿਤੇ ਮੇਖਾਂ ਉੱਤੇ ਤੁਰਦੀ ਪਈ ਹੋਵੇ।

ਇਹ ਇੱਕ ਖ਼ਾਮੋਸ਼ ਵਿਆਹ ਸੀ। ਰਸਮ ਮਗਰੋਂ ਜਿਹੜੀ ਚਾਹ ਹੋਈ ਉਸ ਵਿੱਚ ਕੁੱਝ ਵੀ ਟਹਿਕਵਾਂ ਨਹੀਂ ਸੀ। ਛੇਤੀ ਈ ਮੇਰੀ ਮਾਂ ਆਪਣੇ ਸੌਣ-ਕਮਰੇ ਵਿੱਚ ਗਈ ਤੇ ਟਰੰਕਾਂ ਵਿੱਚ ਆਪਣਾ ਸਮਾਨ ਪਾਉਣ ਲੱਗ ਪਈ। ਮੇਰਾ ਮਤਰੇਆ-ਪਿਉ ਮੇਰੇ ਲਾਗੇ ਬਹਿ ਗਿਆ ਤੇ ਬੋਲਿਆ:

"ਮੈਂ ਤੈਨੂੰ ਕੁੱਝ ਰੰਗ ਸੁ.ਗਾਤ ਵਜੋਂ ਦੇਣ ਦਾ ਵਾਅਦਾ ਕੀਤਾ ਸੀ ਤੇ ਏਥੇ ਚੰਗੇ ਰੰਗ ਨਹੀਂ ਹਨ ਤੇ ਆਪਣੇ ਮੈਂ ਤੈਨੂੰ ਦੇ ਨਹੀਂ ਸਕਦਾ। ਮੈਂ ਤੈਨੂੰ ਕੁੱਝ ਕੁ ਮਾਸਕੋ ਤੋਂ ਭੇਜਾਂਗਾ।"

"ਮੈਂ ਉਨ੍ਹਾਂ ਨਾਲ਼ ਕੀ ਕਰਾਂਗਾ ?"

"ਤੈਨੂੰ ਮੂਰਤਾਂ ਬਣਾਨਾ ਚੰਗਾ ਨਹੀਂ ਲੱਗਦਾ ?"

"ਮੈਨੂੰ ਨਹੀਂ ਪਤਾ ਕਿਵੇਂ ਬਣਾਈ ਦੀਐਂ।"

"ਚੰਗਾ ਫੇਰ ਮੈਂ ਤੈਨੂੰ ਕੁੱਝ ਹੋਰ ਘੱਲ ਦਿਆਂਗਾ।"

ਮੇਰੀ ਮਾਂ ਅੰਦਰ ਆਈ।

"ਅਸੀਂ ਛੇਤੀ ਈ ਮੁੜ ਆਵਾਂਗੇ," ਉਸ ਕਿਹਾ। "ਜਦੋਂ ਈ ਤੇਰੇ ਪਿਤਾ ਨੇ ਇਮਤਿਹਾਨ ਪਾਸ ਕਰ ਲਿਆ ਤੇ ਆਪਣੀ ਪੜ੍ਹਾਈ ਮੁਕਾ ਲਈ ਅਸੀਂ ਓਦੋਂ ਈ ਮੁੜ ਆਵਾਂਗੇ।"

ਉਨ੍ਹਾਂ ਦਾ ਮੇਰੇ ਨਾਲ਼ ਇੰਜ ਗੱਲਾਂ ਕਰਨਾ ਜਿਵੇਂ ਕਿਤੇ ਮੈਂ ਵੱਡੀ ਉਮਰ ਦਾ ਸਾਂ, ਖ਼ੁਸ਼ੀ ਵਾਲੀ ਗੱਲ ਸੀ, ਪਰ ਇਹ ਅਜੀਬ ਗੱਲ ਸੀ ਕਿ ਇੱਕ ਦਾੜ੍ਹੀ ਵਾਲਾ ਬੰਦਾ ਅਜੇ ਤਾਈਂ ਪੜ੍ਹਦਾ ਪਿਆ ਸੀ।

"ਤੁਸੀਂ ਕੀ ਪੜ੍ਹਦੇ ਓ ?" ਮੈਂ ਪੁੱਛਿਆ।

"ਸਰਵੇਇੰਗ।"

ਮੈਂ ਇਹ ਗੱਲ ਪੁੱਛਣ ਵਿੱਚ ਘੌਲੀ ਸਾਂ ਕਿ ਇਹ ਕੀ ਹੁੰਦਾ ਹੈ। ਘਰ ਭਾਰੂ ਚੁੱਪ ਨਾਲ਼ ਭਰਿਆ-ਭਰਿਆ ਹੋਇਆ ਸੀ, ਜਿਵੇਂ ਉੱਨ ਸਰ-ਸਰ ਕਰ ਰਹੀ ਹੋਵੇ, ਮੈਂ ਰਾਤ ਪੈਣ ਦੀ ਉਡੀਕ ਵਿੱਚ ਕਾਹਲਾ ਪਿਆ ਹੋਇਆ ਸਾਂ। ਨਾਨਾ ਭੱਠੀ ਨਾਲ਼ ਪਿੱਠ ਲਾਈ ਖਲੋਤਾ, ਅਧ-ਮੀਟੀਆਂ ਅੱਖਾਂ ਨਾਲ਼ ਖਿੜਕੀ ਵਿੱਚੋਂ ਨਜ਼ਰ ਟਿਕਾ ਕੇ ਝਾਕਦਾ ਪਿਆ ਸੀ। ਸਾਡੀ ਬੁੱਢੀ ਹਉਕੇ ਲੈਂਦੀ ਤੇ ਘੁਰਘੁਰਾਂਦੀ, ਸਮਾਨ ਬੰਨ੍ਹਣ-ਬਨ੍ਹਾਣ ਵਿੱਚ ਮਾਂ ਦੀ ਸਹਾਇਤਾ ਪਈ ਕਰਦੀ ਸੀ। ਨਾਨੀ, ਜਿਸ ਦੁਪਹਿਰ ਤੋਂ ਪੀਤੀ ਹੋਈ ਸੀ, ਟੱਬਰ ਦੀ ਨਮੋਸ਼ੀ ਦੇ ਡਰੋਂ ਚੁਬਾਰੇ ਵਿੱਚ ਬੰਦ ਸੀ।

ਅਗਲੀ ਸਵੇਰ ਸੁਵਖਤੇ ਈ ਮਾਂ ਚਲੀ ਗੀ। ਉਸ ਮੈਨੂੰ ਸੌਖ ਨਾਲ਼ ਧਰਤੀ ਤੋਂ ਉਤਾਂਹ ਚੁਕਦਿਆਂ ਤੇ ਮੇਰੀਆਂ ਅੱਖਾਂ ਵਿੱਚ ਅੱਖਾਂ ਪਾ ਕੇ ਅਜਿਹੀ ਨਿਗਾਹ ਨਾਲ਼ ਤੱਕਦਿਆਂ, ਜਿਹੜੀ ਪਹਿਲੋਂ ਮੈਂ ਕਦੇ ਨਹੀਂ ਸੀ ਵੇਖੀ, ਮੈਨੂੰ ਵਿਦਾਇਗੀ ਦੀ ਜੱਫ਼ੀ ਪਾਈ।

"ਅੱਛਾ, ਅਲਵਿਦਾ," ਉਸ ਮੈਨੂੰ ਚੁੰਮਦਿਆਂ ਕਿਹਾ।

"ਇਹਨੂੰ ਮੇਰੇ ਆਖੇ ਲੱਗਣ ਲਈ ਕਹਿ ਦੇ," ਅਸਮਾਨ ਵੱਲ, ਜਿਹੜਾ ਅਜੇ ਤਾਈਂ ਗੁਲਾਬੀ ਸੀ, ਨਿਗਾਹ ਗੱਡ ਕੇ ਝਾਕਦਿਆਂ ਮੇਰੇ ਨਾਨੇ ਨੇ ਵਟੇ ਹੋਏ ਮੂੰਹ ਨਾਲ਼

ਆਖਿਆ।

"ਤੈਨੂੰ ਆਪਣੇ ਨਾਨੇ ਦੇ ਆਖੇ ਜ਼ਰੂਰ ਲੱਗਣਾ ਚਾਹੀਦੈ," ਉਸ ਮੇਰੇ ਉੱਤੇ ਸੂਲੀ ਦਾ ਨਿਸ਼ਾਨ ਬਣਾਂਦਿਆਂ ਤਾੜਨਾ ਕੀਤੀ। ਮੈਂ ਉਸ ਤੋਂ ਕੁੱਝ ਹੋਰ ਆਖੇ ਜਾਣ ਦੀ ਆਸ ਕੀਤੀ ਸੀ, ਤੇ ਆਪਣੇ ਨਾਨੇ ਨਾਲ਼, ਵਿਚਾਲੇ ਟੋਕਣ ਕਰ ਕੇ ਗੁੱਸੇ ਸਾਂ।

ਉਹ ਬੱਘੀ ਵਿੱਚ ਬਹਿ ਗਏ: ਮਾਂ ਦੀ ਚੋਲੀ ਕਾਸੇ ਵਿੱਚ ਅੜ ਗਈ ਤੇ ਉਹ ਖਿੱਝ ਨਾਲ਼ ਕਿੰਨਾ ਚਿਰ ਉਹਨੂੰ ਕੱਢਣ ਲਈ ਖੌਝਦੀ ਰਹੀ।

"ਉਹਦੀ ਮਦਦ ਕਰ, ਦਿਸਦਾ ਨਹੀਂ ਤੈਨੂੰ ?" ਮੇਰੇ ਨਾਨੇ ਨੇ ਮੈਨੂੰ ਕਿਹਾ, ਪਰ ਮੈਂ ਉਪਰਾਮਤਾ ਦੀਆਂ ਪੀੜਾਂ ਵਿੱਚ ਏਨਾ ਗੁੰਮਿਆਂ ਹੋਇਆ ਸਾਂ ਕਿ ਮਦਦ ਕਰਨ ਜੋਗਾ ਨਹੀਂ ਸਾਂ।

ਮੈਕਸੀਮੋਵ, ਗੂੜ੍ਹੀ ਨੀਲੀ ਪੈਂਟ ਪਾਈ ਆਪਣੀਆਂ ਲੰਮੀਆਂ ਲੱਤਾਂ ਧਿਆਨ ਨਾਲ਼ 'ਕੱਠੀਆਂ ਕਰੀ ਬੈਠਾ ਸੀ, ਤੇ ਨਾਨੀ ਨੇ ਉਹਨੂੰ ਕੁੱਝ ਬੁਚਕੇ ਫੜਾਏ ਜਿਹੜੇ ਉਸ ਆਪਣੇ ਗੋਡਿਆਂ ਉੱਤੇ ਰੱਖ ਕੇ ਠੋਡੀ ਨਾਲ਼ ਥੰਮ੍ਹ ਲਏ।

"ਬੱਸ!" ਉਸ ਘਬਰਾਹਟ ਨਾਲ਼ ਆਪਣੀਆਂ ਪੀਲੀਆਂ ਸਿਹਲੀਆਂ 'ਤੇ ਵੱਟ ਪਾਂਦਿਆਂ ਲਮਕਾ ਕੇ ਕਿਹਾ।

ਸਾਵੀ ਬੁੱਢੀ ਤੇ ਉਹਦਾ ਵੱਡਾ ਅਫ਼ਸਰ ਪੁੱਤਰ ਇੱਕ ਦੂਜੀ ਬੱਘੀ ਵਿੱਚ ਬਹਿ ਗਏ। ਉਹ ਮੋਮ ਦੇ ਬੁੱਤ ਵਾਂਗ ਅਹਿੱਲ ਬੈਠੀ ਸੀ ਤੇ ਉਹ ਆਪਣੀ ਦਾੜ੍ਹੀ ਤਲਵਾਰ ਦੇ ਮੁੱਠੇ ਨਾਲ਼ ਰਗੜਦਾ ਤੇ ਉਬਾਸੀਆਂ ਲਈ ਜਾਂਦਾ ਸੀ।

"ਸੋ ਤੁਸੀਂ ਜੰਗ ਨੂੰ ਜਾਂਦੇ ਓ ?" ਮੇਰੇ ਨਾਨੇ ਨੇ ਪੁੱਛਿਆ।

"ਬਿਲਕੁਲ!"

"ਇਹ ਚੰਗੈ। ਉਨ੍ਹਾਂ ਤੁਰਕਾਂ ਨੂੰ ਮਾਂਜ ਛੱਡੋ।"

ਉਹ ਚਲੇ ਗਏ। ਮਾਂ ਕਈ ਵਾਰ ਪਿਛਾਂਹ ਭੰਵੀਂ ਤੇ ਆਪਣਾ ਰੁਮਾਲ ਹਿਲਾਇਆ। ਨਾਨੀ ਘਰ ਦੀ ਕੰਧ ਨਾਲ਼ ਲੱਗੀ ਰੋਂਦੀ ਰਹੀ ਤੇ ਉਸ ਵੀ ਹੱਥ ਹਿਲਾਇਆ, ਜਦੋਂ ਕਿ ਨਾਨਾ ਆਪਣੀਆਂ ਅੱਖਾਂ ਵਿੱਚੋਂ ਹੰਝੂ ਨਚੋੜਦਾ ਰਿਹਾ।

"ਕੁੱਝ ਵੀ ਚੰਗਾ ਨਤੀਜਾ ਨਹੀਂ ਨਿਕਲਣਾ – ਇਸ ਦਾ, ਉਸ ਮੂੰਹ ਵਿੱਚੇ ਗੁਣ-ਗੁਣ ਕਰਦਿਆਂ ਕਿਹਾ।

ਮੈਂ ਸਟੂਲ ਉੱਤੇ ਬੈਠਾ ਬੱਘੀ ਨੂੰ ਲੀਹਾਂ ਉੱਤੇ ਬੁੜ੍ਹਕਦੀ ਵੇਖਦਾ ਰਿਹਾ – ਜਦੋਂ ਉਹ ਮੋੜ ਉੱਤੇ ਗਏ, ਮੇਰੇ ਅੰਦਰ ਕੁੱਝ ਫਾੜ੍ਹ ਕਰ ਕੇ ਬੰਦ ਹੋ ਗਿਆ....ਕੱਸ ਕੇ ਅੜ ਗਿਆ.....

ਅਜੇ ਵੀ ਸੁਵੱਖਤਾ ਸੀ। ਗਲੀ ਖ਼ਾਲੀ ਸੀ ਤੇ ਖਿੜਕੀਆਂ ਦੇ ਤਾਕ ਅਜੇ ਵੀ ਅੜੇ ਹੋਏ ਸਨ। ਅਜਿਹਾ ਡਾਢਾ ਸੱਖਣਾਪਣ ਮੈਂ ਪਹਿਲਾਂ ਕਦੇ ਨਹੀਂ ਸੀ ਤੱਕਿਆ। ਦੂਰ ਕਿਤੋਂ ਚਰਵਾਹੇ ਦੀ ਵੰਝਲੀ ਦੀ ਲਮਕਵੀਂ ਕੂਕ ਆਉਂਦੀ ਪਈ ਸੀ।

"ਆ ਨਾਸ਼ਤਾ ਕਰ," ਮੈਨੂੰ ਮੋਢਿਓਂ ਫੜਦਿਆਂ ਨਾਨੇ ਨੇ ਆਖਿਆ। "ਜਾਪਦੈ ਤੇਰੇ ਭਾਗਾਂ ਵਿੱਚ ਮੇਰੇ ਨਾਲ਼ ਰਹਿਣਾ ਈ ਲਿਖਿਐ – ਮੇਰੇ ਨਾਲ਼ ਈ, ਇੱਟ ਉੱਤੇ ਰਗੜੀਂਦੀ

ਤੀਲੀ ਵਾਂਗ ਘਸਰਨਾ।"

ਸਵੇਰ ਤੋਂ ਰਾਤ ਤਾਈਂ ਉਹ ਤੇ ਮੈਂ ਚੁੱਪ-ਕੀਤਿਆਂ ਬਾਗ਼ ਵਿੱਚ ਕੰਮ ਕਰਦੇ ਰਹੇ। ਨਾਨਾ ਰਸਭਰੀਆਂ ਦੀਆਂ ਝਾੜੀਆਂ ਨੂੰ ਬੰਨ੍ਹਦਾ, ਸਿਓ ਦੇ ਰੁੱਖਾਂ ਦੇ ਜਾਲੇ ਖਰਚਦਾ, ਤੇ ਸੁੰਡੀਆਂ ਮਲ ਛੱਡਦਾ, ਤੇ ਮੈਂ ਆਪਣਾ ਖੂੰਜਾ ਠੀਕ-ਠਾਕ ਕਰਦਾ ਰਹਿੰਦਾ। ਨਾਨੇ ਨੇ ਝੁਲਸੇ ਹੋਏ ਸ਼ਤੀਰਾਂ ਦੇ ਸਿਰੇ ਵੱਢ ਦਿੱਤੇ, ਤੇ ਥੰਮ੍ਹੀਆਂ ਧਰਤੀ ਵਿੱਚ ਗੱਡ ਦਿੱਤੀਆਂ ਜਿਨ੍ਹਾਂ ਉੱਤੇ ਮੈਂ ਆਪਣੇ ਪੰਛੀਆਂ ਦੇ ਪਿੰਜਰੇ ਟੰਗ ਦਿੱਤੇ। ਮੈਂ ਆਪਣੇ ਘਰ ਨੂੰ ਧੁੱਪ ਤੇ ਤੇਲ ਤੋਂ ਬਚਾਣ ਲਈ ਸੁੱਕੀਆਂ ਬੂਟੀਆਂ ਦੇ ਛੱਪਰ ਪਾ ਲਏ। ਖੂੰਜਾ ਸੁਹਾਉਣਾ ਬਣ ਗਿਆ।

"ਤੇਰੇ ਲਈ ਇਹ ਸਿੱਖਣਾ ਕਿ ਆਪਣੇ ਹੱਥ ਨਾਲ਼ ਚੀਜ਼ਾਂ ਕਿਵੇਂ ਬਣਾਈਦੀਆਂ, ਸਜਾਈਦੀਆਂ ਨੇ, ਬਹੁਤ ਚੰਗੈ," ਮੇਰੇ ਨਾਨੇ ਨੇ ਆਖਿਆ।

ਮੈਂ ਜ਼ਿੰਦਗੀ ਬਾਰੇ ਉਹਦੀਆਂ ਰਾਵਾਂ ਦੀ, ਬੜੀ ਈ ਕਦਰ ਕਰਦਾ ਸਾਂ। ਕਦੇ ਕਦੇ ਉਹ ਮੇਰੀ ਘਾਹ-ਫੂਸ ਨਾਲ਼ ਇੱਟਾਂ ਦੇ ਘਾਹ-ਕੱਜੇ ਆਸਣ ਉੱਤੇ ਲੇਟਿਆ, ਹਰੇਕ ਸ਼ਬਦ ਮੂੰਹ ਵਿੱਚੋਂ ਬੜੇ ਈ ਗਹੁ ਨਾਲ਼ ਕੱਢਦਿਆਂ ਜਾਪਦਾ, ਮੇਰੇ ਨਾਲ਼ ਗੱਲਾਂ ਕਰਦਾ:

"ਤੂੰ ਹੁਣ ਆਪਣੀ ਮਾਂ ਨਾਲੋਂ ਤਰੁੰਡਿਆ ਟੁਕੜੈਂ। ਉਹਦੇ ਹੋਰ ਨਿਆਣੇ ਹੋਣਗੇ, ਉਹ ਤੇਰੇ ਨਾਲੋਂ ਉਹਨੂੰ ਵਧੇਰੇ ਪਿਆਰੇ ਹੋਣਗੇ। ਤੇਰੀ ਨਾਨੀ, ਜਿਵੇਂ ਤੈਨੂੰ ਪਤੈ, ਪੀਣ ਲੱਗ ਪਈ ਏ।"

ਉਹ ਲੰਮੀ ਚੁੱਪ ਵਿੱਚ ਗੁਆਚ ਜਾਂਦਾ ਜਿਵੇਂ ਕਿਸੇ ਨੂੰ ਸੁਣ ਰਿਹਾ ਹੋਵੇ, ਤੇ ਫੇਰ ਆਪਣੇ ਭਾਰੇ ਸ਼ਬਦ ਬੋਲਣ ਲੱਗ ਪੈਂਦਾ:

"ਇਹ ਦੂਜੀ ਵਾਰ ਏ ਕਿ ਉਹ ਪੀਣ ਲੱਗ ਪਈ ਏ-ਪਹਿਲੀ ਵਾਰ ਓਦੋਂ ਲੱਗੀ ਸੀ ਜਦੋਂ ਮਿਖੇਲ ਨੂੰ ਫ਼ੌਜ ਵਿੱਚ ਲਿਜਾਣ ਲਈ ਸੱਦਿਆ ਗਿਆ ਸੀ। ਉਹ ਮੈਨੂੰ ਰਿਸ਼ਵਤ ਦੇ ਕੇ ਉਹਨੂੰ ਭਰਤੀ ਤੋਂ ਮੁਕਤ ਕਰਵਾਣ ਦਾ ਪਰਵਾਨਾ ਹਾਸਲ ਕਰਨ ਲਈ ਆਖਦੀ ਰਹੀ, ਉਹ ਮੂਰਖ ਸੀ। ਜੇ ਫ਼ੌਜ ਦੀ ਨੌਕਰੀ ਉਸ ਕੀਤੀ ਹੁੰਦੀ ਤਾਂ ਹੁਣ ਉਹ ਹੋਰ ਤਰ੍ਹਾਂ ਦਾ ਬੰਦਾ ਹੁੰਦਾ! ਆਹ ਰੱਬਾ! ਮੈਂ ਛੇਤੀ ਈ ਮਰ ਜਾਵਾਂਗਾ। ਇਹਦਾ ਮਤਲਬ ਇਹ ਏ ਕਿ ਤੂੰ ਕੱਲ-ਮੁਕੱਲਾ ਰਹਿ ਜਾਏਂਗਾ, ਸਮਝਦੈਂ ? ਬਿਲਕੁਲ ਇਕੱਲਾ, ਆਪਣੇ ਆਪ ਉੱਤੇ ਨਿਰਭਰ। ਹੂੰ, ਆਪੀਂ ਆਪਣੀ ਸੇਵਾ ਕਰ ਤੇ ਕਦੇ ਕਿਸੇ ਨੂੰ ਮੌਕਾ ਨਾ ਦੇਹ ਕਿ ਉਹ ਤੈਥੋਂ ਸੇਵਾ ਲੈਣ! ਚੁੱਪ ਚਪੀਤਾ ਰਹੁ, ਠਰ੍ਹੰਮੇ ਵਾਲਾ ਤੇ ਸ਼ਾਂਤਮਈ ਵਰਤਾਰਾ ਰਖ, ਪਰ ਆਪਣੇ ਚੁਣੇ ਰਾਹ ਉੱਤੇ ਸਾਬਤ ਕਦਮ ਰਹਿ। ਸੁਣ ਸਭ ਦੀ, ਪਰ ਕਰੀਂ ਮਨ ਦੀ, ਜੋ ਤੈਨੂੰ ਸਭ ਤੋਂ ਚੰਗੀ ਲੱਗੇ....."

ਮੀਂਹ ਵਾਲੇ ਦਿਨਾਂ ਤੋਂ ਬਿਨਾਂ ਮੈਂ ਸਾਰੀਆਂ ਗਰਮੀਆਂ ਬਾਗ਼ ਵਿੱਚ ਕੱਟੀਆਂ, ਏਥੋਂ ਤਾਈਂ ਕਿ ਹੁੰਮਸ ਵਾਲੀਆਂ ਰਾਤਾਂ ਵੀ ਮੈਂ ਓਥੇ ਸੁੱਤਾ-ਨਾਨੀ ਨੇ ਵਿਛਾਣ ਲਈ ਮੈਨੂੰ ਇੱਕ ਨਮਦੇ ਦਾ ਟੋਟਾ ਦੇ ਦਿੱਤਾ ਸੀ। ਉਹ ਆਪ ਵੀ ਅਕਸਰ ਰਾਤਾਂ ਮੇਰੇ ਕੋਲ ਈ ਬਿਤਾਂਦੀ ਕੱਖ-ਕਾਣ ਦਾ ਥੱਬਾ ਲਿਆ ਕੇ ਮੇਰੇ ਆਸਣ ਦੇ ਕੋਲ ਖਿੰਡਾ ਲੈਂਦੀ, ਤੇ ਮੇਰੇ ਲਾਗੇ ਪਈ, ਮੈਨੂੰ ਕਹਾਣੀਆਂ ਸੁਣਾਂਦੀ ਰਹਿੰਦੀ, ਵਿੱਚ ਵਿੱਚ ਉਹ ਚਾਣਚੱਕ ਕਹਿਣ ਲਗਦੀ:

"ਵੇਖ - ਔਹ ਟੁੱਟਦਾ ਤਾਰਾ! ਇਹ ਕਿਸੇ ਦੀ ਰੂਹ ਏ ਜੋ ਧਰਤੀ ਮਾਤਾ ਲਈ

ਸਹਿਕਦੀ ਪਈ ਸੀ। ਕਿਤੇ ਕਿਸੇ ਭਲੇ-ਬੰਦੇ ਦਾ ਜਨਮ ਹੋਇਐ"

ਜਾਂ:

"ਇੱਕ ਨਵਾਂ ਤਾਰਾ ਉੱਭਰਿਐ - ਵੇਖ! ਕੇਹੋ ਜਿਹਾ ਨਗੀਨਾ ਏ! ਅਸਮਾਨ, ਅਸਮਾਨ, ਕੇਡੀ ਦੂਰ ਤੱਕ ਏ ਇਹ ਰੱਬ ਦੀ ਮਣੀਆਂ-ਜੜਤ ਪੁਸ਼ਾਕ!"

"ਮੌਤ ਮੂੰਹ ਪਓ ਊਤੋ," ਨਾਨਾ ਘੁਰਘੁਰਾਂਦਾ। "ਤੂਹਾਨੂੰ ਗੰਘਣ ਵਾ ਦੀ ਮਾਰ ਪਏ, ਜਾਂ ਲੁਟੇਰੇ ਆਣ ਤੇ ਤੁਹਾਡੇ ਗਲ ਵੱਢ ਛੱਡਣ...."

ਸੂਰਜ ਹੇਠ ਲਹਿੰਦਾ ਅੱਗ ਦੀਆਂ ਨਦੀਆਂ ਨਾਲ਼ ਅੰਬਰ ਨੂੰ ਹੜ੍ਹਾਉਂਦਾ, ਜਿਹੜੀਆਂ ਅੰਤ ਵਾਰੀ ਗੁੰਮਦੀਆਂ, ਬਾਗ਼ ਦੀ ਸਾਵੀ ਮਖ਼ਮਲ ਉੱਤੇ ਸੂਹੀ ਸੁਨਹਿਰੀ ਭਿਭੂਤ ਕੇਰਦੀਆਂ। ਤੇ ਫੇਰ ਦੁਨੀਆਂ ਘਸਮੈਲੇ ਚਾਨਣ ਨੂੰ ਆਪਣੇ ਵਿੱਚ ਸਮੋਂਦੀ, ਫੁਲਦੀ ਤੇ ਫੈਲਦੀ, ਪਰਤੱਖ ਤੌਰ 'ਤੇ ਸਿਆਹ ਹੋ ਜਾਂਦੀ। ਟਾਹਣੀਆਂ ਉੱਤੇ ਧੁੱਪ-ਰਜਾਏ ਪੁੱਤਰ ਝਉਂ ਜਾਂਦੇ ਤੇ ਘਾਹ ਆਪਣਾ ਸਿਰ ਧਰਤੀ ਉੱਤੇ ਝੁਕਾ ਦਿੰਦਾ। ਹਰ ਸ਼ੈ, ਸੰਗੀਤ ਵਰਗੀ ਕੋਮਲ ਸੁਗੰਧੀ ਉਪਜਾਂਦੀ ਹੋਈ, ਵਧੇਰੇ ਅਮੀਰ ਤੇ ਕੋਮਲ ਬਣ ਜਾਂਦੀ। ਤੇ ਸੰਗੀਤ, ਦੂਰ ਖੇਤਾਂ ਵਿੱਚ ਲੱਗੇ ਫ਼ੌਜੀ ਕੈਂਪ ਵਿੱਚੋਂ ਤੈਰਦਾ ਨਜ਼ਰ ਆਉਂਦਾ। ਰਾਤ ਮਾਂ-ਪਿਆਰ ਜਿੰਨਾਂ ਨਰੋਆ ਤੇ ਸਜਰਾ ਜਜ਼ਬਾ ਲਿਆਉਂਦੀ, ਤੇ ਮਾਂ ਦੇ ਮੋਹ ਵਰਗੀ ਉਹ ਖ਼ਾਮੋਸ਼ੀ ਹੁੰਦੀ, ਜੋ ਨਿੱਘੇ ਨਰਮ ਹੱਥ ਨਾਲ਼ ਦਿਲ ਨੂੰ ਥਾਪੜਦਿਆਂ, ਉਸ ਸਭ ਕੁੱਝ ਨੂੰ ਸ਼ਾਂਤ ਕਰਦੀ ਜੋ ਵਿਸਾਰਿਆ ਜਾਣਾ ਚਾਹੀਦਾ ਸੀ - ਦਿਨੇ ਇਕੱਠੀ ਹੋਈ ਸਾਰੀ ਬਰੀਕ, ਕਾਟਵੀਂ ਧੂੜ ਨੂੰ। ਪਏ ਪਏ ਅਸਮਾਨ ਵੱਲ ਇੱਕ-ਟਕ ਤੱਕਣਾ, ਤਾਰਿਆਂ ਨੂੰ ਨਿੱਕਲਦੇ ਵੇਖਣਾ, ਤੇ ਇਨ੍ਹਾਂ ਵਿੱਚੋਂ ਹਰੇਕ ਨੂੰ ਅੰਬਰ ਦੀਆਂ ਨਵੀਆਂ ਡੂੰਘਾਣਾਂ ਦਾ ਭੇਤ ਖੋਹਲਦਿਆਂ ਵੇਖਣਾ, ਦਿਲਕਸ਼ ਹੁੰਦਾ। ਇਹ ਪਿਛਾਂਹ ਹਟਦੀਆਂ ਡੂੰਘਾਣਾਂ ਤੁਹਾਨੂੰ ਮਲਕੜੇ ਧਰਤੀ ਉੱਤੋਂ ਚੁੱਕਦੀਆਂ ਜਾਪਦੀਆਂ, ਤੇ ਤੁਸੀਂ ਦੱਸ ਨਹੀਂ ਸਓ ਸਕਦੇ ਕਿ ਧਰਤੀ ਸੁੰਗੜ ਕੇ ਤੁਹਾਡੇ ਮੇਚ ਦੀ ਹੋ ਗਈ ਹੁੰਦੀ, ਜਾਂ ਤੁਸੀਂ ਹੀ ਅਸਚਰਜਤਾ ਨਾਲ਼ ਓਦੋਂ ਤਾਈਂ ਫੈਲਦੇ ਜਾਂਦੇ ਜਦੋਂ ਤਾਈਂ ਕਿ ਆਪਣੇ ਆਲੇ-ਦੁਆਲੇ ਦੇ ਸਭ ਕਾਸੇ ਜੇਡੇ ਨਾ ਹੋ ਜਾਂਦੇ। ਖ਼ਾਮੋਸ਼ੀ ਵਧ ਜਾਂਦੀ, ਹਨੇਰਾ ਗੂਹੜਾ ਹੁੰਦਾ ਜਾਂਦਾ, ਪਰ ਅਣਦਿਸਦੀਆਂ ਤਾਰਾਂ ਨਿੱਕੀਆਂ ਨਿੱਕੀਆਂ ਆਵਾਜ਼ਾਂ ਥਰਕਾਂਦੀਆਂ, ਜਿਨ੍ਹਾਂ ਵਿੱਚੋਂ ਹਰੇਕ ਆਵਾਜ਼ ਨੀਂਦ ਵਿੱਚ ਕਿਸੇ ਪੰਛੀ ਦੇ ਗਾਉਣ ਕੋਲੋਂ ਲੰਘਦੀ ਤਕਲਿਆਂ ਵਾਲੀ ਸਿਹ ਦੇ ਛਣਕਾਰ, ਤੇ ਮਨੁੱਖੀ ਬੋਲ ਦੀ ਆਵਾਜ਼ ਵਿੱਚ, ਦਿਨ ਦੀਆਂ ਆਵਾਜ਼ਾਂ ਨਾਲੋਂ ਖ਼ਾਸ ਕਿਸਮ ਦਾ ਵਖਰੇਂਵਾ ਹੁੰਦਾ, ਤੇ ਨਾਜ਼ਕ ਚੁੱਪ ਦਾ ਪ੍ਰੀਤਮਈ ਢੰਗ ਨਾਲ਼ ਪਾਇਆ ਦਬਾਅ ਹੁੰਦਾ।

ਅਕਾਰਡੀਅਨ ਵਾਜੇ ਦੀ ਗੂੰਜ, ਕਿਸੇ ਤੀਵੀਂ ਦਾ ਹਾਸਾ, ਸੜਕ ਦੇ ਪੱਥਰਾਂ ਨਾਲ਼ ਵਜੀਂਦੀ ਟਾਪ ਕਿਸੇ ਕੁੱਤੇ ਦੀ ਚਾਂਗਰ— ਇਹ ਸਭ ਅੰਤ ਸਾਹਾਂ ਉੱਤੇ ਆਏ ਦਿਨ ਦੇ ਝੜਦੇ ਪੱਤਰ ਹੁੰਦੇ ਸਨ।

ਕਦੇ ਕਦੇ ਬਾਹਰ ਗਲੀ ਵਿੱਚ ਜਾਂ ਖੁੱਲ੍ਹੇ ਵਖਰੇ ਥਾਂ ਸ਼ਰਾਬੀ ਆਵਾਜ਼ਾਂ ਦਾ ਚਾਣਚੱਕ ਰੌਲਾ-ਰੱਪਾ ਤੇ ਪੈਰਾਂ ਦੀ ਟਿਪ-ਟਿਪ ਹੁੰਦੀ। ਅਜਿਹੀਆਂ ਆਵਾਜ਼ਾਂ ਏਨੀਆਂ ਸਾਧਾਰਨ ਹੁੰਦੀਆਂ ਸਨ ਕਿ ਧਿਆਨ ਦੇਣ ਯੋਗ ਨਹੀਂ ਸਨ।

ਨਾਨੀ ਘੰਟਿਆਂ ਬੱਧੀ, ਸਿੱਧਣ-ਸਿੱਧੀ ਜਾਗਦੀ ਪਈ, ਇਸ ਗੱਲੋਂ ਜ਼ਾਹਰਾ ਤੌਰ 'ਤੇ ਬੇਪਰਵਾਹ ਕਿ ਮੈਂ ਸੁਣ ਰਿਹਾ ਸਾਂ ਜਾਂ ਨਹੀਂ, ਸ਼ਾਂਤ ਵਲਵਲੇ ਨਾਲ਼ ਕੁੱਝ ਸੁਣਾਂਦੀ ਰਹਿੰਦੀ। ਉਹ ਅਜਿਹੀ ਕੋਈ ਪੁਰਾਣਕ ਬਾਤ ਚੁਣਨੋਂ ਕਦੇ ਨਾ ਉਕਦੀ ਜਿਹੜੀ ਰਾਤ ਦੇ ਮਹੱਤਵ ਤੇ ਸੁਹੱਪਣ ਵਿੱਚ ਵਾਧਾ ਕਰਦੀ ਹੋਵੇ।

ਮੈਂ ਉਹਦੀ ਤਾਲ-ਬੱਧ ਬੋਲ-ਚਾਲ ਦੀ ਧੁਨੀ ਵਿੱਚ ਸੌਂ ਜਾਂਦਾ, ਤੇ ਮੂੰਹ ਉੱਤੇ ਪੈਂਦੇ ਸੂਰਜ ਤੇ ਕੰਨਾਂ ਵਿੱਚ ਪੰਛੀਆਂ ਦੇ ਗਾਉਣ ਨਾਲ਼ ਜਾਗਦਾ। ਸੂਰਜ ਨਾਲ਼ ਨਿੱਘੀ ਹੁੰਦੀ ਸਵੇਰ ਦੀ ਹਵਾ ਮਲਕੜੇ ਸਰਕਦੀ, ਸਿਉ ਦੇ ਰੁੱਖਾਂ ਦੇ ਪੱਤਰ ਸ਼ਬਨਮ ਛਿਣਕਦੇ, ਘਾਹ ਲਿਸ਼ਕਵਾਂ ਤੇ ਸਾਵਾ ਹੁੰਦਾ, ਤੇ ਧੁੰਦ ਦੇ ਪਰਦਿਆਂ ਵਿੱਚ, ਜਿਹੜੀ ਇਸ ਉੱਤੇ ਝੂਲਦੀ ਹੁੰਦੀ, ਲਿਸ਼ਕਵੀਂ ਪਾਰਦਰਸ਼ਤਾ ਦਾ ਰੂਪ ਧਾਰ ਲੈਂਦਾ। ਸੂਰਜ ਦੀਆਂ ਕਿਰਨਾਂ ਅੰਬਰ ਨੂੰ ਝੱਲ ਮਾਰ ਕੇ ਇਹਦਾ ਪੀਲਾ-ਵੈਂਗਣੀ ਰੰਗ ਨੀਲੇ ਵਿੱਚ ਵਟਾ ਦਿੰਦੀਆਂ। ਚੰਡੋਲ ਦਾ ਗੀਤ ਕਿਤੋਂ ਅਣਦਿੱਸ ਉਚਾਣਾਂ ਤੋਂ ਆਉਂਦਾ, ਤੇ ਨਵ-ਜੰਮੇ ਦਿਨ ਦੀਆਂ ਸਾਰੀਆਂ ਆਵਾਜ਼ਾਂ ਤੇ ਰੰਗ, ਮੇਰਾ ਮਨ ਖ਼ਾਮੋਸ਼ ਖ਼ੁਸ਼ੀ ਤੇ ਉੱਠ ਕੇ ਤਿਆਰ ਹੋਣ, ਅਤੇ ਸਾਰੇ ਜੀਆਂ ਨਾਲ਼ ਇੱਕ-ਮਿਕ ਹੋ ਕੇ ਰਹਿਣ ਦੀ ਇੱਛਾ ਨਾਲ਼ ਭਰਦਿਆਂ, ਮੇਰੀ ਆਤਮਾ ਉੱਤੇ ਸ਼ਬਨਮ ਵਾਂਗ ਰਿਸਦੇ।

ਇਹ ਸਮਾਂ ਮੇਰੀ ਸਾਰੀ ਜ਼ਿੰਦਗੀ ਵਿੱਚੋਂ ਸਭ ਤੋਂ ਵੱਧ ਸ਼ਾਂਤ ਸਮਾਂ ਸੀ, ਮੈਂ ਇਹਨੀਂ ਦਿਨੀਂ ਸੋਚਦਾ, ਸੁਫ਼ਨੇ ਲੈਂਦਾ ਰਿਹਾ। ਇਹੋ ਹੁਨਾਲ ਸੀ ਜਿਸ ਮੇਰੇ ਅੰਦਰ, ਮੇਰੇ ਆਪਣੇ ਬਲ ਨੂੰ ਤਕੜਿਆਂ ਕੀਤਾ। ਮੈਂ ਲੋਕਾਂ ਤੋਂ ਪਰ੍ਹੇ ਰਹਿਣ ਲੱਗ ਪਿਆ। ਜਦੋਂ ਮੈਂ ਓਵਸੀਆਨਿਕੋਵ ਦੇ ਬੱਚਿਆਂ ਦੀਆਂ ਚੀਕਾਂ-ਕੂਕਾਂ ਸੁਣਦਾ ਤਾਂ ਮੈਨੂੰ ਉਨ੍ਹਾਂ ਨਾਲ਼ ਰਲਣ ਦੀ ਇੱਛਾ ਨਾ ਹੁੰਦੀ, ਤੇ ਜਦੋਂ ਉਹ ਮੈਨੂੰ ਮਿਲਣ ਆਉਂਦੇ, ਬਜਾਇ ਖ਼ੁਸ਼ ਹੋਣ ਦੇ ਮੈਨੂੰ ਸਿਰਫ਼ ਏਹੋ ਡਰ ਲੱਗਾ ਰਹਿੰਦਾ ਕਿ ਉਹ ਕਿਤੇ ਮੇਰੇ ਬਾਗ਼ ਵਿੱਚ ਕੁੱਝ ਖ਼ਰਾਬ ਨਾ ਕਰ ਜਾਣ – ਸਭ ਤੋਂ ਪਹਿਲੀ ਚੀਜ਼ ਜੋ ਮੈਂ ਹੱਥੀਂ ਬਣਾਈ ਸੀ।

ਨਾਨੇ ਦੇ ਉੱਚੇ ਬੋਲਾਂ ਵਿੱਚੋਂ ਵੀ ਮੇਰੀ ਦਿਲਚਸਪੀ ਮੁੱਕ ਗਈ। ਉਹ ਅੱਗੇ ਨਾਲੋਂ ਵਧੇਰੇ ਵਲੇਵਿਆਂ ਵਾਲੇ ਤੇ ਸ਼ਿਕਾਇਤ-ਭਰੇ ਹੋ ਗਏ ਸਨ। ਉਹ ਨਾਨੀ ਨਾਲ਼ ਵਧੇਰੇ ਆਮ ਝਗੜੇ ਕਰਨ ਲੱਗ ਪਿਆ ਸੀ, ਤੇ ਉਹਨੂੰ ਘਰੋਂ ਕੱਢਣ ਲੱਗ ਪਿਆ ਸੀ, ਅਜਿਹੇ ਮੌਕੇ ਉਹ ਮਾਮੇ ਯਾਕੋਵ ਜਾਂ ਮਿਖ਼ੇਲ ਕੋਲ ਚਲੀ ਜਾਂਦੀ। ਕਦੇ ਕਦੇ ਉਹ ਕਈ ਕਈ ਦਿਨ ਬਾਹਰ ਰਹਿੰਦੀ, ਤੇ ਓਦੋਂ ਮੇਰਾ ਨਾਨਾ ਘੁਰ ਘੁਰ ਕਰਦਿਆਂ ਤੇ ਮੰਦਾ ਬੋਲਦਿਆਂ, ਆਪਣੀਆਂ ਉਂਗਲਾਂ ਸਾੜਦਾ, ਪਲੇਟਾਂ ਤੋੜਦਾ, ਸਾਡੇ ਲਈ ਆਪੇ ਰੋਟੀ ਪਕਾਂਦਾ ਤੇ ਚੜ੍ਹੇ ਦਿਨ ਉਹ ਵਧੇਰੇ ਕੁੱਬਾ ਹੁੰਦਾ ਜਾਂਦਾ।

ਜਦੋਂ ਉਹ ਮੈਨੂੰ ਮਿਲਣ ਆਉਂਦਾ, ਆਰਾਮ ਨਾਲ਼ ਘਾਹ-ਆਸਣ ਉੱਤੇ ਬਹਿ ਜਾਂਦਾ ਤੇ ਬੜਾ ਚਿਰ ਬਿਨ-ਬੋਲਿਆਂ ਮੈਨੂੰ ਵੇਂਹਦਾ ਰਹਿੰਦਾ। ਫੇਰ ਚਾਣਚੱਕ ਪੁੱਛਦਾ:

"ਤੂੰ ਕੁੱਝ ਬੋਲਦਾ ਕਿਉਂ ਨਹੀਂ ?"

"ਮੈਨੂੰ ਨਹੀਂ ਪਤਾ।"

"ਤੈਨੂੰ ਪਤੈ, ਆਪਾਂ ਲਿਆਕਤ ਵਾਲੇ ਨਹੀਂ," ਉਹ ਸਿੱਖਿਆਦੇਊ ਆਵਾਜ਼

ਵਿੱਚ ਗੱਲ ਸ਼ੁਰੂ ਕਰਦਾ। "ਸਾਨੂੰ ਕੋਈ ਵੀ ਮੱਤ ਨਹੀਂ ਦਿੰਦਾ, ਸਭ ਕੁੱਝ ਆਪੇ ਸਿੱਖਣਾ ਪੈਂਦਾ ਏ। ਕਿਤਾਬਾਂ ਹੋਰਨਾਂ ਲਈ ਲਿਖੀਆਂ ਗਈਆਂ ਨੇ, ਸਕੂਲ ਉਨ੍ਹਾਂ ਲਈ ਉਸਾਰੇ ਗਏ ਨੇ– ਪਰ ਸਾਡੇ ਲਈ ਕੁੱਝ ਨਹੀਂ। ਸਾਨੂੰ ਹਰ ਕੰਮ ਆਪੇ ਕਰਨਾ ਪੈਂਦੈ......"

ਉਹ ਘਾਊਂ-ਮਾਊਂ ਜਿਹਾ ਹੋ ਜਾਂਦਾ – ਗੂੰਗਾ ਤੇ ਅਹਿੱਲ – ਵੇਖਦਿਆਂ ਡਰ ਪਿਆ ਆਉਂਦਾ।

ਉਸ ਪਤਝੜ ਦੀ ਰੁੱਤੇ ਉਹਨੇ ਘਰ ਵੇਚ ਦਿੱਤਾ। ਨਾਸ਼ਤੇ ਉੱਤੇ ਇੱਕ ਸਵੇਰੇ, ਸੌਦੇ ਬਾਰੇ ਅਗਾਊਂ ਗੱਲ ਕਰਦਿਆਂ, ਉਸ ਉਦਾਸ, ਦ੍ਰਿੜ ਆਵਾਜ਼ ਵਿੱਚ ਮੇਰੀ ਨਾਨੀ ਨੂੰ ਕਿਹਾ:

"ਅੱਛਾ, ਵਾਰਵਰਾ ਦੀ ਮਾਂ, ਮੈਂ ਤੈਨੂੰ ਬੜੇ ਚਿਰ ਤੋਂ ਖੁਆਂਦਾ-ਪਿਆਂਦਾ ਆਇਆਂ, ਪਰ ਹੁਣ ਇਹ ਨਹੀਂ ਪੁੱਗਣਾ – ਹੁਣ ਤੋਂ ਆਪਣਾ ਗੁਜ਼ਾਰਾ ਆਪੇ ਕਰ।"

ਨਾਨੀ ਉੱਕਾ ਅਡੋਲ ਰਹੀ ਜਿਵੇਂ ਕਿਤੇ ਬੜੇ ਚਿਰ ਤੋਂ ਉਹਨੂੰ, ਉਸ ਤੋਂ ਇਹੋ ਗੱਲ ਆਖੇ ਜਾਣ ਦੀ ਆਸ ਸੀ। ਉਸ ਬਿਨਾਂ ਕਾਹਲ ਕੀਤਿਆਂ ਆਪਣੀ ਨਸਵਾਰ ਵਾਲੀ ਡੱਬੀ ਕੱਢੀ, ਆਪਣਾ ਪੋਪਲਾ ਨੱਕ ਤੂੜ ਲਿਆ, ਤੇ ਜੁਆਬ ਦਿੱਤਾ:

"ਠੀਕ ਏ, ਕੀਤਾ ਵੀ ਜਾਵੇ ਤਾਂ ਕੀ। ਹਰ ਹਾਲੇ ਮਸਤ ਰਹਿਣੈ....."

ਨਾਨੇ ਨੇ ਇੱਕ ਹਨੇਰੀ ਗਲੀ ਵਿੱਚ, ਇੱਕ ਘਰ ਦੇ ਦਬਕੇ ਵਿੱਚ, ਦੋ ਹਨੇਰ-ਕੋਠੜੇ ਕਿਰਾਏ 'ਤੇ ਲੈ ਲਏ। ਘਰ ਬਦਲਣ ਵੇਲੇ ਨਾਨੀ ਨੇ ਇੱਕ ਲੰਮੇ ਫੀਤਿਆਂ ਵਾਲਾ ਜੁੱਤਾ ਲੈ ਕੇ ਇਹਨੂੰ ਭੱਠੀ ਵਿੱਚ ਤੁੰਨ ਦਿੱਤਾ। ਪਲਾਥੀ ਮਾਰ ਕੇ ਬਹਿੰਦਿਆਂ, ਉਹ ਚੌਂਕੇ-ਚੁੱਲ੍ਹੇ ਦੇ ਭੂਤ ਨੂੰ ਸੱਦਣ ਲੱਗ ਪਈ:

"ਆ ਭੂਤਾ, ਆ ਭੂਤਾ, ਅੰਦਰ ਵੜ ਤੇ ਦੂਜੇ ਘਰ ਵਿੱਚ ਸਾਡੇ ਲਈ ਚੰਗੇ ਕਰਮ ਲੈ ਚੱਲ...."

ਨਾਨੇ ਨੇ, ਜਿਹੜਾ ਬਾਹਰ ਦਲਾਨ ਵਿੱਚ ਸੀ, ਖਿੜਕੀ ਵਿੱਚੋਂ ਝਾਤ ਮਾਰੀ।

"ਇਹਨੂੰ ਨਾਲ਼ ਲਿਜਾਨੀਂ ਏ, ਲਿਜਾਨੀ ਏਂ ਲਿਜਾਨੀ ਏਂ ਨਾ ? ਮੈਂ ਤੈਨੂੰ ਦਿਆਂਗਾ ਪਤਾ, ਨਾਸਤਕੇ ! ਇੰਜ ਮੇਰਾ ਅਪਮਾਨ ਪਈ ਕਰਦੀ ਏਂ !"

"ਓਹ ! ਧਿਆਨ ਨਾਲ਼, 'ਵਾਰਵਰਾ ਦੇ ਪਿਤਾ ! ਪੱਕ ਨਾਲ਼ ਈ ਇਹਦਾ ਅਰਥ ਮਾੜੀ ਕਿਸਮਤ ਹੋਏਗਾ।" ਉਸ ਖ਼ਬਰਦਾਰ ਕੀਤਾ, ਪਰ ਨਾਨਾ ਗ਼ਜ਼ਬ ਵਿੱਚ ਆ ਗਿਆ ਤੇ ਉਹਨੂੰ ਭੂਤ ਨਾਲ਼ ਲਿਜਾਣੋਂ ਰੋਕ ਦਿੱਤਾ।

ਤਿੰਨ ਦਿਨਾਂ ਦੇ ਅੰਦਰ ਅੰਦਰ ਉਸ ਪੁਰਾਣੇ ਮਾਲ ਦੇ ਤਾਤਾਰ ਸੁਦਾਗਰਾਂ ਨੂੰ, ਮੰਦਾ-ਚੰਗਾ ਬੋਲਦਿਆਂ ਤੇ ਰੋਹ ਵਿੱਚ ਸੌਦਾ ਕਰਦਿਆਂ ਸਾਡਾ ਫ਼ਰਨੀਚਰ ਤੇ ਹੋਰ ਚੀਜ਼ਾਂ ਵੇਚ ਦਿੱਤੀਆਂ। ਨਾਨੀ ਉਨਾਂ ਨੂੰ ਖਿੜਕੀ ਵਿੱਚੋਂ ਦੀ ਵੇਖਦੀ, ਕਦੇ ਹੱਸਦੀ, ਕਦੇ ਰੋਂਦੀ ਤੇ ਪੋਲੇ ਪੋਲੇ ਪੁਕਾਰਦੀ ਰਹੀ:

"ਇਹ ਸਾਰਾ ਲੈ ਜਾਓ – ਹਰ ਸ਼ੈ ਲੈ ਜਾਓ – ਹਰ ਸ਼ੈ ਤੋੜ-ਭੰਨ ਛੱਡੋ........"

ਮੈਂ ਵੀ ਬਾਗ਼ ਵਿੱਚ ਆਪਣੇ ਖੇਡ-ਘਰ ਨੂੰ ਛੱਡਣ ਦਾ ਖ਼ਿਆਲ ਕਰਕੇ ਰੋਣ ਹਾਕਾ ਹੋਇਆ ਫਿਰਦਾ ਸਾਂ।

ਦੋ ਗੱਡਾਂ ਸਾਨੂੰ ਲਿਜਾਣ ਲਈ ਆਈਆਂ, ਜਿਸ ਉੱਤੇ ਮੈਂ ਚੜ੍ਹਿਆ, ਉਹ ਇੰਜ ਹਿਲਦੀ ਸੀ ਜਿਵੇਂ ਸਾਮਾਨ ਤੇ ਨਿੱਕ-ਸੁੱਕ ਦੇ ਢੇਰ ਉੱਤੋਂ ਮੈਨੂੰ ਹੇਠ ਰੋੜ੍ਹਣ ਦਾ ਯਤਨ ਪਈ ਕਰਦੀ ਹੋਵੇ। ਇਸ ਅਹਿਸਾਸ ਨੇ ਅਗਲੇ ਦੋ ਵਰ੍ਹੇ ਤੱਕ ਮੇਰੀ ਜਿੰਦ ਮੱਲ ਰੱਖੀ – ਮੇਰੀ ਮਾਂ ਦੇ ਪੂਰਾ ਹੋਣ ਦੇ ਦਿਨ ਤੱਕ!

ਨਾਨੇ ਦੇ ਤਹਿਖ਼ਾਨੇ ਵਿੱਚ ਆਉਣ ਤੋਂ ਥੋੜ੍ਹਾ ਚਿਰ ਮਗਰੋਂ ਈ ਮਾਂ ਸਾਨੂੰ ਮਿਲਣ ਆਈ। ਉਹ ਪੀਲੀ ਤੇ ਪਤਲੀ ਸੀ ਤੇ ਉਹਦੀਆਂ ਮੋਟੀਆਂ ਮੋਟੀਆਂ ਅੱਖਾਂ ਇੱਕ ਤਰ੍ਹਾਂ ਦੀ ਪੀੜ-ਭੰਨੀ ਅਸਚਰਜਤਾ ਨਾਲ਼ ਸੜ ਰਹੀਆਂ ਸਨ। ਉਸ ਹਰ ਸ਼ੈ ਨੂੰ ਨੀਝ ਨਾਲ਼ ਵੇਖਿਆ ਚਾਖਿਆ, ਜਿਵੇਂ ਉਹ ਆਪਣੀ ਮਾਂ ਤੇ ਪਿਉ ਤੇ ਮੈਨੂੰ ਪਹਿਲੀ ਵੇਰ ਵੇਖ ਰਹੀ ਹੋਵੇ। ਉਹ ਸਾਡੇ ਵੱਲ ਤੱਕੀ ਈ ਜਾਂਦੀ ਸੀ, ਬੋਲਦੀ ਕੁੱਝ ਨਹੀਂ ਸੀ, ਤੇ ਮੇਰਾ ਮਤਰੇਆ-ਪਿਉ ਕਮਰੇ ਵਿੱਚ ਚਹਿਲ-ਕਦਮੀ ਕਰਦਾ, ਮਾੜੀ ਮਾੜੀ ਸੀਟੀ ਵਜਾਂਦਾ, ਆਪਣਾ ਗਲਾ ਸਾਫ਼ ਕਰਦਾ ਤੇ ਆਪਣੀ ਪਿੱਠ ਪਿੱਛੇ ਆਪਣੇ ਅੰਗੂਠੇ ਐਵੇਂ ਈ ਹਿਲਾ ਰਿਹਾ ਸੀ।

"ਮੇਰੇ ਖ਼ੁਦਾ, ਤੂੰ ਕਿੱਡਾ ਵੱਡਾ ਹੋ ਗਿਐਂ!" ਆਪਣੀਆਂ ਤਤੀਆਂ ਹਥੇਲੀਆਂ ਵਿੱਚ ਮੇਰੀਆਂ ਗੱਲ੍ਹਾਂ ਲੈਂਦਿਆਂ, ਮੇਰੀ ਮਾਂ ਨੇ ਆਖਿਆ। ਉਸ ਢਿੱਡ ਉੱਤੋਂ ਉਤਾਂਹ ਫੁੱਲੀ ਹੋਈ, ਇੱਕ ਚੌੜੀ, ਭੱਦੀ ਭੂਸਲੀ ਪੁਸ਼ਾਕ ਪਾਈ ਹੋਈ ਸੀ।

"ਹਲਾ ਬਈ," ਮੇਰੇ ਮਤਰੇਏ-ਪਿਉ ਨੇ ਮੇਰੇ ਵੱਲ ਹੱਥ ਵਧਾਂਦਿਆਂ ਕਿਹਾ। "ਤੇਰਾ ਕੀ ਹਾਲ-ਚਾਲ ਏ?"

ਉਸ ਹਵਾ ਸੁੰਘੀ।

"ਏਥੇ ਸਿੱਲ੍ਹ ਏ।"

ਉਹ ਦੋਵੇਂ ਥੱਕੇ-ਟੁੱਟੇ ਤੇ ਰੁਲੇ-ਖੁਲੇ ਦਿਸਦੇ ਸਨ ਜਿਵੇਂ ਕਿਤੋਂ ਨੱਸੇ ਆਏ ਹੋਣ ਅਤੇ ਹੋਰ ਕਾਸੇ ਨਾਲ਼ੋਂ ਲੰਮਾ ਪੈਣਾ ਤੇ ਚੋਖਾ ਆਰਾਮ ਕਰਨਾ ਚਾਹੁੰਦੇ ਹੋਣ।

ਅਸੀਂ ਸੁੱਕੀ-ਪੁੱਕੀ ਚਾਹ ਪੀਤੀ; ਇਸ ਦੌਰਾਨ ਨਾਨੇ ਖਿੜਕੀ ਦੇ ਸ਼ੀਸ਼ੇ ਉੱਤੋਂ ਤਿਲਕਦੀਆਂ ਕਣੀਆਂ ਨੂੰ ਤੱਕਿਆ ਤੇ ਪੁੱਛਿਆ:

"ਸੋ ਤੁਸੀਂ ਸਭ ਕੁੱਝ ਅੱਗ ਵਿੱਚ ਗੁਆ ਆਏ ਓ?"

"ਸਭ ਕੁੱਝ," ਮੇਰੇ ਮਤਰੇਏ-ਪਿਉ ਨੇ ਟਿਕਵੀਂ ਆਵਾਜ਼ ਵਿੱਚ ਕਿਹਾ। "ਆਪ ਬੜੀ ਮੁਸ਼ਕਲ ਨਾਲ਼ ਬਚ ਸਕੇ ਆਂ।"

"ਹੂੰ! ਅੱਗ ਕੋਈ ਮਖ਼ੌਲ ਨਹੀਂ।"

ਮਾਂ ਨਾਨੀ ਦੇ ਨਾਲ਼ ਜੁੜ ਕੇ ਬਹਿ ਗਈ ਤੇ ਹੌਲੀ ਜਿਹੀ ਉਹਦੇ ਕੰਨ ਵਿੱਚ ਕੁੱਝ ਆਖਿਆ ਜਿਸ ਨਾਲ਼ ਨਾਨੀ ਨੇ ਅੱਖਾਂ ਸੁਕੇੜ ਲਈਆਂ ਜਿਵੇਂ ਕਿਤੇ ਤਿੱਖਾ ਚਾਨਣ ਆਣ ਵੱਜਿਆ ਹੋਵੇ। ਵਾਤਾਵਰਣ ਹੋਰ ਵੀ ਵਧੇਰੇ ਸੁਖਾਵਾਂ ਹੋ ਗਿਆ ਸੀ।

ਚਾਣਚੱਕ ਨਾਨੇ ਨੇ ਉੱਚੀ, ਠਰ੍ਹੰਮੇ ਵਾਲੀ ਆਵਾਜ਼ ਵਿੱਚ ਲਾਗਤਬਾਜ਼ੀ ਨਾਲ਼ ਆਖਿਆ:

"ਮੈਂ ਉੱਡਦੀਆਂ ਹਵਾਈਆਂ ਸੁਣੀਆਂ ਨੇ, ਈਵਗੇਨੀ ਵਾਸਲੀਵਿਚ, ਕਿ ਕਿੰਜ

ਕੋਈ ਅੱਗ-ਉੱਗ ਨਹੀਂ ਸੀ ਲਗੀ, ਸਗੋਂ ਤੁਸੀਂ ਸਭ ਕੁੱਝ ਜੂਏ ਵਿੱਚ ਗੁਆਇਐ।"

ਇੱਕ ਮੌਤ ਵਰਗੀ ਚੁੱਪ ਛਾ ਗਈ, ਜੋ ਸਿਰਫ਼ ਖਿੜਕੀ ਉੱਤੇ ਵਜਦੀਆਂ ਕਣੀਆਂ ਦੀ ਆਵਾਜ਼ ਤੇ ਸਾਮੋਵਰ ਦੀ ਸੂੰ-ਸੂੰ ਨਾਲ਼ ਟੁੱਟਦੀ ਪਈ ਸੀ।

"ਵਾਰਵਰਾ ਦੇ ਪਿਤਾ।" ਅਖ਼ੀਰ ਮੇਰੀ ਮਾਂ ਨੇ ਆਖਿਆ।

"ਵਾਰਵਰਾ ਦੇ ਪਿਤਾ!" ਮੇਰਾ ਨਾਨਾ ਗੱਜਿਆ। "ਅੱਛਾ, ਹੋਰ ਕੀ ਕਹਿਨੀਂ ਏਂ ? ਮੈਂ ਤੈਨੂੰ ਆਖਿਆ ਨਹੀਂ ਸੀ ਤੀਹ ਵਰ੍ਹਿਆਂ ਦੀ ਤੀਵੀਂ ਲਈ ਵੀਹ ਵਰ੍ਹਿਆਂ ਦੇ ਮੁੰਡੇ ਨਾਲ਼ ਵਿਆਹ ਕਰਨਾ ਮੂਰਖ਼ਤੈ ? ਹੁਣ ਵੇਖ ਲੈ ਤਮਾਸ਼ਾ, ਹੈ ਨਾ ਵਧੀਆ ਮਿਸਾਲ, ਹੈ ਕਿ ਨਹੀਂ ? ਅੱਛਾ, ਤੈਨੂੰ ਕਿੰਨਾਂ ਕੁ ਚੰਗਾ ਲੱਗਿਐ, ਧੀਏ, ਇਹ ਤਮਾਸ਼ਾ!"

ਤੇ ਫੇਰ ਉਹ ਚਾਰੇ ਦੇ ਚਾਰੇ ਉੱਚੀ ਉੱਚੀ ਖਹਿਬੜਨ ਲੱਗ ਪਏ, ਮੇਰਾ ਮਤਰੇਆ ਪਿਉ ਸਭ ਤੋਂ ਉੱਚੀ ਬੋਲਦਾ ਸੀ। ਮੈਂ ਬਾਹਰ ਲਾਂਘੇ ਵਲ ਚਲਾ ਗਿਆ ਤੇ ਓਥੇ ਸੁੰਨ ਹੋਇਆ, ਲੱਕੜਾਂ ਦੇ ਢੇਰ ਉੱਤੇ ਬਹਿ ਗਿਆ। ਇਹ ਮੇਰੀ ਮਾਂ ਨਹੀਂ ਹੋ ਸਕਦੀ— ਇਹ ਉੱਕਾ ਵੱਖਰੀ ਸੀ। ਮੈਨੂੰ ਕਮਰੇ ਵਿੱਚ ਇਹ ਖ਼ਿਆਲ ਧੁੰਦਲਾ ਜਿਹਾ ਆਇਆ ਸੀ, ਪਰ ਹੁਣ ਜਦੋਂ ਮੈਂ ਏਥੇ ਹਨੇਰੇ ਵਿੱਚ ਬੈਠਾ ਸਾਂ ਤਾਂ ਸਾਫ਼ ਸਾਫ਼ ਚੇਤੇ ਕਰ ਸਕਦਾ ਸਾਂ ਕਿ ਉਹ ਕੀਹਦੇ ਵਰਗੀ ਸੀ।

ਹੁਣ ਮੈਨੂੰ ਵਿਸਰ ਗਿਆ ਏ ਕਿ ਕਿੰਜ ਮੈਂ ਆਪਣੇ ਆਪ ਨੂੰ, ਸੋਰਮੋਵ ਵਿੱਚ ਇੱਕ ਅਣਕੱਜੇ ਗੋਲ ਬਾਲਿਆਂ ਦੇ ਘਰ ਵਿੱਚ ਲੈ ਆਇਆ! ਬਾਲਿਆਂ ਵਿਚਕਾਰਲੀਆਂ ਝੀਤਾਂ, ਸਣ ਤੁੰਨ ਕੇ ਬੰਦ ਕੀਤੀਆਂ ਹੋਈਆਂ ਸਨ ਤੇ ਇਨ੍ਹਾਂ ਵਿੱਚ ਅਣਗਿਣਤ ਚੂਹ-ਮੱਛੀਆਂ ਰਹਿੰਦੀਆਂ ਸਨ। ਮਾਂ ਤੇ ਮੇਰਾ ਮਤਰੇਆ-ਪਿਉ ਗਲੀ ਨੂੰ ਸਾਹਮਣੇ ਦੋ ਕਮਰਿਆਂ ਵਿੱਚ ਰਹਿੰਦੇ ਸਨ ਤੇ ਮੇਰੀ ਨਾਨੀ ਤੇ ਮੈਂ ਰਸੋਈ ਵਿੱਚ ਰਹਿੰਦੇ ਸਾਂ, ਜਿਸ ਵਿੱਚ ਗੁਆਂਢ ਵਾਲੀ ਛੱਤ ਉੱਤੇ ਝਾਕਦੀ ਇੱਕੋ ਖਿੜਕੀ ਸੀ। ਛੱਤ ਤੋਂ ਅਗੇਰੇ, ਅਸਮਾਨ ਦੇ ਚਮਕੀਲੇ ਪਿਛਵਾੜੇ ਵਿੱਚ ਕਾਲੀ ਫ਼ੈਕਟਰੀ ਦੀਆਂ ਚਿਮਨੀਆਂ ਦੇ ਅਕਾਰ ਬਣੇ ਹੋਏ ਸਨ, ਜਿਨ੍ਹਾਂ ਵਿੱਚੋਂ ਨਿੱਕਲਦੇ ਗਾਹੜੇ, ਵਲੇਵੇਂ ਖਾਂਦੇ ਧੂੰਏਂ ਨੂੰ, ਸਿਆਲੇ ਦੀ ਹਵਾ ਇਲਾਕੇ ਉੱਤੇ ਖਿੰਡਾ ਦਿੰਦੀ ਸੀ। ਸਾਡੇ ਅਣਤਪਾਏ ਕਮਰੇ ਏਸ ਧੂੰਏਂ ਦੇ ਗਿਜਗਿਜੇ ਮੁਸ਼ਕ ਨਾਲ਼ ਭਰੇ ਰਹਿੰਦੇ, ਤੇ ਤੜਕ-ਸਾਰ ਫ਼ੈਕਟਰੀ ਦਾ ਘੁੱਗੂ ਬਘਿਆੜ ਵਾਂਗ ਹੁਆਂਕਦਾ:

"ਊ-ਊ-ਆ! ਊ-ਊ-ਆ!"

ਬੈਂਚ ਉੱਤੇ ਖਲੋਤਿਆਂ ਤੇ ਖਿੜਕੀ ਦੇ ਸਿਖਰਲੇ ਸ਼ੀਸ਼ੇ ਵਿੱਚੋਂ ਦੀ ਝਾਕਦਿਆਂ, ਰੁਸ਼ਨਾਏ ਬੁੱਢੇ ਮੰਗਤੇ ਦੇ ਬੋੜੇ ਮੂੰਹ ਵਾਂਗ ਖੁੱਲ੍ਹੇ ਫ਼ਾਟਕਾਂ ਨੂੰ ਮੈਂ ਲੋਕਾਂ ਦੀ ਹੇੜ੍ਹ ਟੱਪਦਿਆਂ ਵੇਖਦਾ ਸਾਂ। ਦੁਪਹਿਰੇ ਇੱਕ ਹੋਰ ਘੁੱਗੂ ਬੋਲਦਾ। ਫ਼ਾਟਕਾਂ ਦੇ ਕਾਲੇ ਬੁੱਲ੍ਹ ਖੁੱਲ੍ਹ ਕੇ ਇੱਕ ਡੂੰਘਾ ਮਘੋਰਾ ਨੰਗਾ ਕਰ ਦਿੰਦੇ, ਜਿਸ ਵਿੱਚੋਂ ਦੀ ਫ਼ੈਕਟਰੀ, ਓਹੋ ਸਾਵੇਂ ਲੋਕ, ਪਰ ਹੁਣ ਚੰਗੀ ਤਰ੍ਹਾਂ ਚਿੱਥੇ ਹੋਏ, ਬਾਹਰ ਉਗਲ ਦਿੰਦੀ। ਉਹ ਕਾਲੀਆਂ ਨਦੀਆਂ ਵਾਂਗ ਗਲੀਆਂ ਵੱਲ ਵਹਿ ਤੁਰਦੇ, ਰੁੱਖੀ ਬੱਗੀ ਹਵਾ ਉਨ੍ਹਾਂ ਨੂੰ ਘਰਾਂ ਅੰਦਰ ਹਿੱਕ ਲਿਜਾਂਦੀ। ਅਸਮਾਨ ਮਸਾਂ ਈ ਕਿਤੇ ਦਿਸਦਾ। ਛੱਤਾਂ ਤੇ ਇਲਾਕੇ ਦੇ ਬਰਫ਼ ਕੰਢਿਆਂ ਉੱਤੋਂ ਦੀ ਇੱਕ ਹੋਰ ਛੱਤ ਲਮਕੀ ਹੋਈ ਸੀ - ਪੱਧਰੀ ਤੇ ਭੂਸਲੀ, ਜੋ ਖ਼ਿਆਲ-ਉਡਾਰੀਆਂ ਨੂੰ ਰੋਕਦੀ ਤੇ ਆਪਣੀ ਸੁੰਨੀ-ਸੁੰਨੀ

ਇੱਕਰੰਗਤਾ ਨਾਲ਼ ਅੱਖਾਂ ਨੂੰ ਅੰਨ੍ਹਿਆਂ ਕਰਦੀ ਸੀ।

ਸ਼ਾਮਾਂ ਨੂੰ ਇੱਕ ਸਿੱਥਲ ਰੱਤੀ ਭਾਅ ਫ਼ੈਕਟਰੀ ਉੱਤੇ ਮੰਡਲਾਂਦੀ। ਇਹ ਚਿਮਨੀਆਂ ਦੇ ਸਿਰੇ ਲਿਸ਼ਕਾ ਦਿੰਦੀ ਤੇ ਇਹ ਪ੍ਰਭਾਵ ਪੈਦਾ ਕਰਦੀ ਕਿ ਚਿਮਨੀਆਂ ਬਜਾਏ ਧਰਤੀ ਵਿੱਚੋਂ ਉਤਾਂਹ ਉੱਠਣ ਦੇ, ਅੱਗ ਖਾਣ ਲਈ ਹੇਠ ਨੂੰ ਤੁੰਨੀਆਂ ਹੋਈਆਂ ਸਨ, ਤੇ ਰੱਜ ਕੇ ਡਕਾਰਦੀਆਂ ਤੇ ਹੁਆਂਕਦੀਆਂ ਪਈਆਂ ਸਨ। ਦਿਨ-ਪਰ-ਦਿਨ ਏਸ ਝਾਕੀ ਵੱਲ ਤੱਕਣਾ ਅਸਹਿ ਸੀ ਤੇ ਮੇਰਾ ਦਿਲ ਪੀੜਤ ਮੰਦ-ਭਾਵਨਾ ਨਾਲ਼ ਭਰ ਗਿਆ ਸੀ। ਨਾਨੀ ਘਰ ਦਾ ਸਾਰਾ ਕੰਮ ਕਰਦੀ। ਸਵੇਰ ਤੋਂ ਰਾਤ ਤਾਈਂ ਉਹ ਰੋਟੀ ਪਕਾਣ, ਫ਼ਰਸ਼ ਰਗੜਨ, ਲੱਕੜਾਂ ਪਾੜਨ ਤੇ ਪਾਣੀ ਖਿੱਚਣ ਵਿੱਚ ਰੁੱਝੀ ਰਹਿੰਦੀ। ਜਦੋਂ ਆਥਣ ਹੁੰਦੀ ਉਹ ਥਕੇਵੇਂ ਨਾਲ਼ ਕਰਾਂਹਦੀ ਤੇ ਹਉਕੇ ਲੈਂਦੀ। ਕਦੇ ਕਦੇ ਦੁਪਹਿਰ ਦੀ ਰੋਟੀ ਤਿਆਰ ਕਰਨ ਮਗਰੋਂ ਉਹ ਨਿੱਕੀ ਰੂੰ ਵਾਲੀ ਜਾਕਟ ਪਾਉਂਦੀ, ਆਪਣੀ ਚੋਲੀ ਛੁੰਗ ਲੈਂਦੀ ਤੇ ਕਸਬੇ ਵੱਲ ਤੁਰ ਪੈਂਦੀ।

"ਜਾਨੀਂ ਆਂ ਵੇਖ ਕੇ ਆਉਨੀਂ ਆਂ ਬੁੱਢੜੇ ਦਾ ਕੀ ਹਾਲ ਏ।" ਉਹ ਆਖਦੀ।

"ਮੈਨੂੰ ਵੀ ਨਾਲ਼ ਲੈ ਚੱਲ।"

"ਪਾਲ਼ੇ ਨਾਲ਼ ਮਰ ਜਾਏਂਗਾ। ਵੇਖ ਤਾਂ ਸਹੀ ਕਿਹੋ ਜਿਹੀ ਹਵਾ ਏ!"

ਉਹ ਬਰਫ਼ਾਨੀ ਖੇਤਾਂ ਵਿੱਚ ਗੁਆਚਦੀਆਂ ਸੜਕਾਂ ਉੱਤੇ ਸੱਤ ਵਰਸਤ ਤੁਰ ਕੇ ਸ਼ਹਿਰ ਜਾਂਦੀ। ਪੀਲੀ ਤੇ ਗਰਭ ਕਰਕੇ ਫੁੱਲੀ, ਮੇਰੀ ਮਾਂ, ਲੰਮੇ ਬੰਬਲਾਂ ਵਾਲੀਆਂ ਕੰਨੀਆਂ ਵਾਲੇ ਖੁੱਥੇ ਸ਼ਾਲ ਵਿੱਚ ਗੁਛਾ-ਮੁੱਛਾ ਹੋਈ ਬੈਠੀ ਰਹਿੰਦੀ। ਮੈਂ ਇਸ ਸ਼ਾਲ ਨੂੰ ਨਫ਼ਰਤ ਕਰਦਾ ਸਾਂ ਜਿਹੜਾ ਮੇਰੀ ਮਾਂ ਦੀ ਕੱਦਾਵਰ, ਸੋਹਣੀ ਦੇਹ ਨੂੰ ਵਿਗਾੜਦਾ ਸੀ; ਮੈਂ ਟੁੱਟੇ-ਖੁੱਸੇ ਬੰਬਲਾਂ ਨੂੰ ਨਫ਼ਰਤ ਕਰਦਾ ਸਾਂ ਤੇ ਇਨ੍ਹਾਂ ਨੂੰ ਖਿੱਚ ਛੱਡਦਾ ਸਾਂ। ਮੈਨੂੰ ਘਰ, ਫ਼ੈਕਟਰੀ ਤੇ ਸਾਰੇ ਇਲਾਕੇ ਨਾਲ਼ ਨਫ਼ਰਤ ਸੀ। ਮਾਂ ਨਮਦੇ ਦੇ ਪਾਟੇ-ਝੀਟੇ ਬੂਟ ਪਾਈ ਏਨਾਂ ਖੰਘਦੀ ਕਿ ਉਹਦਾ ਵੱਡਾ ਢਿੱਡ ਵੀ ਹਿਲਦਾ; ਉਹਦੀਆਂ ਘਸਮੈਲੀਆਂ-ਨੀਲੀਆਂ ਅੱਖਾਂ, ਸਖ਼ਤ, ਰੁੱਖੇ ਗ਼ੁੱਸੇ ਨਾਲ਼ ਚਮਕਦੀਆਂ ਜਾਂ ਫੇਰ ਨੰਗੀਆਂ ਕੰਧਾਂ ਉੱਤੇ ਟਿਕ ਲਾ ਕੇ ਤੱਕਦੀਆਂ ਰਹਿੰਦੀਆਂ, ਜਿਵੇਂ ਉਨ੍ਹਾਂ ਨਾਲ਼ ਚੰਗੀ ਤਰ੍ਹਾਂ ਚਮੋੜੀਆਂ ਹੋਣ। ਗਲੀ ਇੱਕ ਜਬਾੜੇ ਵਾਂਗ ਸੀ ਜਿਸ ਵਿੱਚੋਂ ਕੁੱਝ ਦੰਦ ਉਮਰ ਨਾਲ਼ ਕਾਲੇ ਤੇ ਖ਼ਰਾਬ ਹੋ ਗਏ ਸਨ, ਤੇ ਬਾਕੀ ਮੂਲੋਂ ਈ ਝੜ ਗਏ ਸਨ ਤੇ ਉਨ੍ਹਾਂ ਦੀ ਥਾਂ ਹੋਰ ਬੇਢੱਬੇ ਜਿਹੇ ਤੇ ਜਬਾੜੇ ਦੇ ਵਿੱਚੋਂ ਬੜੇ ਵੱਡੇ ਲੱਗੇ ਹੋਏ ਸਨ।

"ਤੁਸੀਂ ਏਥੇ ਕਿਉਂ ਰਹਿੰਦੇ ਓ?" ਮੈਂ ਪੁੱਛਿਆ।

"ਆਹ, ਨਾ ਪੁੱਛ।" ਉਸ ਜੁਆਬ ਦਿੱਤਾ।

ਉਹ ਆਪਣੀ ਬੋਲ-ਚਾਲ ਮੈਨੂੰ ਹੁਕਮ ਦੇਣ ਤੇ ਬੇਨਤੀਆਂ ਕਰਨ ਤੱਕ ਸੀਮਤ ਕਰਦਿਆਂ ਮੇਰੇ ਨਾਲ਼ ਉੱਕਾ ਘੱਟ ਬੋਲਣ ਲੱਗ ਪਈ ਸੀ:

"ਮੈਨੂੰ ਅਹਿ ਲਿਆ ਦੇ, ਅਹੁ ਲੈ ਜਾ, ਨੱਸ ਕੇ ਸਟੋਰ ਵੱਲ ਜਾ..."

ਉਹ ਮੈਨੂੰ ਮੁਸ਼ਕਲ ਈ ਕਦੇ ਖੇਡਣ ਜਾਣ ਦਿੰਦੀ, ਕਿਉਂਕਿ ਮੈਂ ਹਮੇਸ਼ਾਂ ਆਪਣੇ ਨਾਲ਼ ਦਿਆਂ ਤੋਂ ਬੁਰੀ ਤਰ੍ਹਾਂ ਕੁੱਟ ਖਾ ਕੇ ਮੁੜਦਾ ਸਾਂ। ਲੜਾਈਆਂ ਮੇਰੀ ਇੱਕੋ ਇੱਕ ਰੀਝ ਖ਼ੁਸ਼ੀ ਸਨ ਤੇ ਮੈਂ ਇਨ੍ਹਾਂ ਲਈ ਆਪਣੇ ਜੁਸ਼ੀਲੇ ਸੁਭਾ ਦੀ ਰੀਝ ਨਾਲ਼ ਆਪਣੇ ਆਪ ਦੀਆਂ ਵਾਗਾਂ

ਛੱਡ ਦਿੰਦਾ ਸਾਂ। ਮਾਂ ਇਸ ਕਰਕੇ ਮੈਨੂੰ ਚੰਗੀਆਂ ਫਾਂਟਾਂ ਚਾੜ੍ਹਦੀ, ਪਰ ਡੰਨ ਨਾਲ਼ ਸਗੋਂ ਮੈਨੂੰ ਖਿਝ ਚੜ੍ਹਦੀ, ਇਸ ਲਈ ਅਗਲੀ ਵੇਰ ਮੈਂ ਵਧੇਰੇ ਗ਼ਜ਼ਬ ਨਾਲ਼ ਲੜਦਾ ਤੇ ਮੇਰੀ ਮਾਂ ਵੀ ਮੈਨੂੰ ਵਧੇਰੇ ਬੁਰੀ ਤਰ੍ਹਾਂ ਛਾਂਗਦੀ। ਇੱਕ ਵਾਰ ਮੈਂ ਉਹਨੂੰ ਖ਼ਬਰਦਾਰ ਕੀਤਾ ਕਿ ਜੇ ਉਸ ਮੈਨੂੰ ਕੁੱਟਣਾ ਜਾਰੀ ਰੱਖਿਆ ਤਾਂ ਮੈਂ ਉਹਦਾ ਹੱਥ ਵੱਢ ਖਾਵਾਂਗਾ ਤੇ ਬਾਹਰ ਖੇਤਾਂ ਵਿੱਚ ਆਪਣਾ ਆਪ ਕਕਰਾਣ ਲਈ ਨੱਸ ਜਾਵਾਂਗਾ। ਉਸ ਘਬਰਾਹਟ ਵਿੱਚ ਮੈਨੂੰ ਪਰ੍ਹੇ ਧੱਕ ਦਿੱਤਾ ਤੇ ਫ਼ਰਸ਼ ਉੱਤੇ ਫਿਰਨ ਲੱਗੀ।

"ਓਹ ਤੇਰੀ ਪਸ਼ੂਆ!" ਥਕੇਵੇਂ ਨਾਲ਼ ਡੂੰਘਾ ਸਾਹ ਖਿੱਚਦਿਆਂ ਉਸ ਕਿਹਾ।

ਜਿਸ ਦਾ ਨਾਂ ਪਿਆਰ ਹੈ ਉਹ ਜਿਉਂਦੀ ਥਰਕਦੀ, ਜ਼ਜ਼ਬਿਆਂ ਦੀ ਸਤਰੰਗੀ-ਪੀਂਘ ਹੌਲੀ ਹੌਲੀ ਮੇਰੇ ਦਿਲ ਵਿੱਚੋਂ ਅਲੋਪ ਹੁੰਦੀ ਗਈ, ਤੇ ਇਸ ਦੀ ਥਾਂ ਹਰੇਕ ਬੰਦੇ ਤੇ ਹਰੇਕ ਸ਼ੈ ਦੇ ਖ਼ਿਲਾਫ਼ ਨਰਾਜ਼ਗੀ ਦੇ ਨੀਲੇ ਲਿਸ਼ਕਾਰੇ ਤੇ ਇਸ ਫਿੱਕੀ, ਬੇਹੂਦਾ ਦੁਨੀਆਂ ਵਿੱਚ ਧੁਖਦੀ ਬੇਚੈਨੀ ਤੇ ਇਕੱਲਤਾ ਦੀ ਭਾਵਨਾ ਮਿਲਦੀ ਗਈ।

ਮੇਰਾ ਮਤਰੇਆ ਪਿਉ ਮੇਰੇ ਵੱਲ ਸਖ਼ਤ ਸੀ ਤੇ ਮੇਰੀ ਮਾਂ ਨਾਲ਼ ਥੁੜ-ਬੋਲਾ ਹੋ ਗਿਆ ਸੀ। ਉਹ ਹਮੇਸ਼ਾਂ ਸੀਟੀਆਂ ਵਜਾਂਦਾ, ਖੰਘਦਾ ਤੇ ਸ਼ੀਸ਼ੇ ਸਾਹਮਣੇ ਖਲੋਤਾ ਆਪਣੇ ਵਿੰਗ-ਤੜਿੰਗੇ ਦੰਦਾਂ ਨੂੰ ਖੁਣਦਾ ਰਹਿੰਦਾ। ਉਹ ਮੇਰੀ ਮਾਂ ਨਾਲ਼ ਅੱਗੇ ਨਾਲੋਂ ਵਧੇਰੇ ਲੜਦਾ, ਉਹਨੂੰ ਠੰਡੇ ਰੁੱਖੇ ਸ਼ਬਦਾਂ ਨਾਲ਼ ਸੰਬੋਧਨ ਕਰਦਾ, ਜਿਨ੍ਹਾਂ ਤੋਂ ਮੈਨੂੰ ਡਾਢੀ ਨਰਾਜਗੀ ਆਉਂਦੀ। ਉਨ੍ਹਾਂ ਦੇ ਝਗੜਿਆਂ ਸਮੇਂ ਉਹ ਰਸੋਈ ਦਾ ਬੂਹਾ ਬੰਦ ਕਰ ਲੈਂਦਾ, ਪਰਤੱਖ ਸੀ ਕਿ ਉਹ ਇਹ ਨਹੀਂ ਸੀ ਚਾਹੁੰਦਾ ਕਿ ਜੋ ਉਹ ਕਹਿੰਦਾ ਸੀ ਮੈਂ ਸੁਣਾਂ, ਪਰ ਮੈਂ ਉਹਦੀ ਘੱਗੀ ਮੋਟੀ ਆਵਾਜ਼ ਸੁਣਨ ਵੱਲ ਖ਼ਾਸ ਧਿਆਨ ਰੱਖਦਾ ਸਾਂ।

ਇੱਕ ਵਾਰ ਉਸ ਆਪਣਾ ਪੈਰ ਧਰਤੀ 'ਤੇ ਪਟਕਿਆ ਤੇ ਗੱਜਿਆ:

"ਮੈਂ ਤੇਰੇ ਕੜਮੇ ਢਿੱਡ ਦਾ ਸਦਕਾ ਕਿਸੇ ਨੂੰ ਘਰ ਨਹੀਂ ਸੱਦ ਸਕਦਾ, ਬੁੱਢੀਏ ਢਾਂਡੀਏ!"

ਮੈਂ ਹੈਰਾਨੀ ਤੇ ਕਹਿਰ ਨਾਲ਼ ਬੇਕਾਬੂ ਹੋਇਆ ਹੋਇਆ ਕੁੱਦ ਕੇ ਫੱਟੇ ਉੱਤੇ ਚੜ੍ਹ ਗਿਆ ਤੇ ਆਪਣਾ ਸਿਰ ਏਨੇ ਜ਼ੋਰ ਨਾਲ਼ ਮਾਰ ਲਿਆ ਕਿ ਮੇਰੀ ਜੀਭ ਵੱਢੀ ਗਈ।

ਸ਼ਨਿੱਚਰਵਾਰ ਨੂੰ ਦਰਜਨਾਂ ਕਾਮੇ ਕੰਪਨੀ-ਸਟੋਰ ਤੋਂ ਚੀਜ਼ਾਂ ਵਸਤਾਂ ਖ਼ਰੀਦਣ ਲਈ, ਆਪਣੇ ਖ਼ੁਰਾਕ-ਕੂਪਨ ਵੇਚਣ ਲਈ ਮੇਰੇ ਮਤਰੇਏ ਪਿਉ ਕੋਲ ਆਉਂਦੇ। ਇਹ ਫ਼ੈਕਟਰੀ ਵੱਲੋਂ ਤਨਖ਼ਾਹ ਦੀ ਬਜਾਏ ਦਿੱਤੇ ਜਾਂਦੇ ਸਨ। ਮੇਰਾ ਮਤਰੇਆ ਪਿਉ ਇਨ੍ਹਾਂ ਨੂੰ ਅੱਧ-ਮੁੱਲ ਖ਼ਰੀਦ ਲੈਂਦਾ। ਉਹ ਕਾਮਿਆਂ ਨੂੰ ਰਸੋਈ ਵਿੱਚ ਮਿਲਦਾ, ਮੇਜ਼ ਉੱਤੇ ਬੈਠਾ ਉਹ ਬੜਾ ਗੰਭੀਰ ਦਿਸਦਾ ਹਰੇਕ ਕੂਪਨ ਵੱਲ ਵਿੰਹਦਿਆਂ ਮੱਥਾ ਇਕੱਠਾ ਕਰਦਾ।

"ਡੂਢ ਰੂਬਲ।"

"ਈਵਗੇਨੀ ਵਾਸਲੀਵਿਚ, ਈਸਾ ਦੇ ਪਿਆਰ ਦਾ ਵਾਸਤਾ ਈ...."

"ਡੂਢ ਰੂਬਲ।"

ਇਹ ਰੋਲ-ਘਚੋਲੀ, ਹਨੇਰੀ ਜ਼ਿੰਦਗੀ ਬਹੁਤਾ ਚਿਰ ਨਾ ਰਹੀ। ਐਨ ਉਸ ਤੋਂ

ਪਹਿਲਾਂ, ਜਦ ਕਿ ਮੇਰੀ ਮਾਂ ਦੇ ਜਣੇਪੇ ਦੇ ਦਿਨ ਸਨ, ਮੈਂ ਨਾਨੇ ਦੀ ਸ਼ਰਨ ਵਿੱਚ ਚਲਾ ਗਿਆ। ਓਦੋਂ ਉਹ ਕੋਨਾਵਿਨੋ ਵਿੱਚ ਨੈਪੋਲਨਾਇਆ ਗਿਰਜੇ ਦੇ ਕਬਰਸਤਾਨ ਉੱਤੇ, ਪੈਸਚਾਨਾਇਆ ਗਲੀ ਵਿੱਚ ਰਹਿੰਦਾ ਸੀ। ਜਿਸ ਨਿੱਕੇ ਜਿਹੇ ਕਮਰੇ ਵਿੱਚ ਉਹ ਰਹਿੰਦਾ ਸੀ, ਉਸ ਵਿੱਚ ਇੱਕ ਵੱਡੀ ਰੂਸੀ ਭੱਠੀ ਤੇ ਦਲਾਨ ਵੱਲ ਖੁੱਲ੍ਹਦੀਆਂ ਦੋ ਖਿੜਕੀਆਂ ਸਨ।

"ਹਲਾ!" ਉਹ ਮੈਨੂੰ ਮਿਲਦਿਆਂ ਨਿੱਕੀ ਜਿਹੀ ਚਾਂਗਰ ਮਾਰ ਕੇ ਹੱਸਿਆ। "ਆਖਣ ਦੇ ਮੁਤਾਬਿਕ ਸਭ ਤੋਂ ਚੰਗੀ ਦੋਸਤ ਤੁਹਾਡੀ ਮਾਂ ਹੁੰਦੀ ਏ, ਪਰ ਤੇਰੇ ਮਾਮਲੇ ਵਿੱਚ ਤਾਂ ਗੱਲ ਈ ਹੋਰ ਏ। ਤੇਰਾ ਦੋਸਤ ਤਾਂ ਹੈ ਉਹੋ ਬੁੱਢਾ ਸ਼ੈਤਾਨ ਨਾਨਾ! ਫੂਹ, ਕਿਹੋ ਜਿਹੇ ਲੋਕ ਨੇ!"

ਮੁਸ਼ਕਲ ਨਾਲ਼ ਈ ਮੈਂ ਅਜੇ ਨਵੇਂ ਘਰ ਨਾਲ਼ ਸਾਂਝ ਪਾਈ ਸੀ ਜਦੋਂ ਕਿ ਮਾਂ ਤੇ ਨਾਨੀ ਨਿੱਕੇ ਸਣੇ ਓਥੇ ਆ ਗਈਆਂ। ਮੇਰੇ ਮਤਰੇਏ ਪਿਉ ਨੇ ਕਾਮਿਆਂ ਨਾਲ਼ ਠੱਗੀਆਂ ਕਰਨ ਕਰ ਕੇ ਆਪਣੀ ਨੌਕਰੀ ਗੁਆ ਲਈ ਸੀ, ਪਰ ਛੇਤੀ ਈ ਉਸ ਦੋਸਤਾਂ-ਮਿੱਤਰਾਂ ਅੱਗੇ ਹੱਥ-ਪੈਰ ਬੰਨ੍ਹੇ ਤੇ ਉਹਨੂੰ ਰੇਲ ਦੇ ਸ਼ਟੇਸ਼ਨ ਉੱਤੇ ਖ਼ਜ਼ਾਨਚੀ ਦੀ ਨੌਕਰੀ ਲੱਭ ਗਈ। ਕਾਫੀ ਸਮਾਂ ਪੱਥਰਾਂ ਦੇ ਬਣੇ ਘਰ ਦੇ ਦਬਕੇ ਵਿੱਚ ਮੈਨੂੰ ਮੇਰੀ ਮਾਂ ਦੇ ਨਾਲ਼ ਰਹਿਣ ਲਈ ਘੱਲਿਆ ਨਾ ਗਿਆ, ਤੇ ਖਾਸਾ ਸਮਾਂ ਉਂਜ ਈ ਬੀਤ ਗਿਆ ਸੀ। ਛੇਤੀ ਈ ਮਾਂ ਨੇ ਮੈਨੂੰ ਸਕੂਲ ਪਾ ਦਿੱਤਾ; ਪਹਿਲੇ ਦਿਨ ਤੋਂ ਈ ਮੈਨੂੰ ਸਕੂਲ ਤੋਂ ਨਫ਼ਰਤ ਹੋ ਗਈ ਸੀ।

ਮੈਂ ਮਾਂ ਦੇ ਪੁਰਾਣੇ ਬੂਟ, ਨਾਨੀ ਦੇ ਬਲਾਉਜ਼ ਦਾ ਬਣਾਇਆ ਕੋਟ, ਪੀਲੀ ਕਮੀਜ਼ ਤੇ ਲੰਮਾ ਪਜ਼ਾਮਾ ਪਾ ਕੇ ਗਿਆ। ਇਸ ਨਾਲ਼ ਮੈਨੂੰ ਠੱਠਾ-ਮਖ਼ੌਲ ਹੋਇਆ, ਤੇ ਪੀਲੀ ਕਮੀਜ਼ ਨੇ ਛੇਤੀ ਈ ਮੈਨੂੰ "ਇੱਟ ਦੇ ਯੱਕੇ" ਦੀ ਛੇੜ ਪੁਆ ਦਿੱਤੀ। ਮੈਂ ਮੁੰਡਿਆਂ ਨਾਲ਼ ਤਾਂ ਸੌਖਿਆਂ ਈ ਸੁਲਝ ਲਿਆ, ਪਰ ਪਾਦਰੀ ਤੇ ਅਧਿਆਪਕ ਮੈਨੂੰ ਮਾੜਾ ਸਮਝਣ ਲੱਗ ਪਏ।

ਅਧਿਆਪਕ ਗੰਜਾ ਤੇ ਪੀਲੇ ਚਿਹਰੇ ਵਾਲਾ ਬੰਦਾ ਸੀ ਜਿਸ ਨੂੰ ਨਕਸੀਰ ਛੁਟਦੀ ਸੀ। ਉਹ ਨਾਸਾਂ ਵਿੱਚ ਤੁੰਨੇ ਰੂੰ ਦੇ ਤੂੰਬਿਆਂ ਨਾਲ਼ ਜਮਾਤ ਅੰਦਰ ਆਉਂਦਾ, ਆਪਣੇ ਡੈਸਕ ਉੱਤੇ ਬਹਿ ਜਾਂਦਾ, ਸਾਨੂੰ ਗੁਣਗੁਣੀ ਆਵਾਜ਼ ਵਿੱਚ ਸੁਆਲ ਪੁੱਛਦਾ, ਤੇ ਸ਼ਬਦ ਦੇ ਅਧ ਵਿਚਕਾਰ ਈ ਰੁਕ ਕੇ ਤੂੰਬਾ ਕੱਢਦਾ ਤੇ ਸਿਰ ਹਿਲਾਂਦਿਆਂ ਉਹਨੂੰ ਘੋਖਦਾ। ਚਪਟਾ, ਕਸੈਲਾ, ਚਿੜਚਿੜਾ ਚਿਹਰਾ ਇੱਕ ਤਰ੍ਹਾਂ ਦੇ ਝੁਰੜੀਆਂ ਨਾਲ਼ ਭਰੇ ਸਾਵੇ ਜਿਹੇ ਨਮੂਨੇ ਦਾ ਸੀ। ਉਹਦੇ ਚਿਹਰੇ ਦਾ ਸਭ ਤੋਂ ਵਧੇਰੇ ਲੁਕਵਾਂ ਨਕਸ਼ ਉਹਦੀਆਂ ਨਿੱਕੀਆਂ ਅੱਖਾਂ ਸਨ, ਇੰਜ ਲੱਗਦਾ ਸੀ ਜਿਵੇਂ ਉਹ ਮੇਰੇ ਚਿਹਰੇ ਉੱਤੇ ਈ ਗੱਡੀਆਂ ਰਹਿੰਦੀਆਂ ਹਨ, ਤੇ ਮੈਂ ਆਪਣੇ ਹੱਥ ਨਾਲ਼ ਆਪਣੀ ਗੱਲ੍ਹ ਪੂੰਝਣ ਦੀ ਲੋੜ ਮਹਿਸੂਸਣ ਉੱਤੇ ਮਜਬੂਰ ਹੁੰਦਾ।

ਪਹਿਲੇ ਥੋੜੇ ਕੁ ਦਿਨ ਮੈਂ ਸਾਹਮਣੇ ਬੈਂਚ ਉੱਤੇ, ਅਧਿਆਪਕ ਦੇ ਐਨ ਕੋਲ ਬੈਠਾ। ਇਹ ਅਸਹਿ ਹੋ ਗਿਆ। ਮੈਥੋਂ ਬਿਨਾਂ ਉਹ ਹੋਰ ਕਿਸੇ ਨੂੰ ਵੇਂਹਦਾ ਈ ਨਹੀਂ ਸੀ ਜਾਪਦਾ, ਤੇ ਆਪਣੇ ਨੱਕ ਵਿੱਚ ਬੋਲਦਿਆਂ ਆਖੀ ਤੁਰਿਆ ਜਾਂਦਾ:

"ਪਿਸਕੋ-ਓ-ਵ, ਆਪਣੀ ਕਮੀਜ਼ ਬਦਲ ਲਈਂ! ਪਿਸਕੋ-ਓ-ਵ, ਪੈਰ ਘਸਰਾਕਾ ਬੰਦ ਕਰ। ਪਿਸਕੋ-ਓ-ਵ, ਤੇਰਿਆਂ ਜੋੜਿਆਂ ਨਾਲ਼ ਫੇਰ ਫ਼ਰਸ਼ ਉੱਤੇ ਚਲ੍ਹਾ ਬਣ ਗਿਐ!"

ਮੈਂ ਵੀ ਉਹਦੇ ਨਾਲ਼ ਅਤਿ ਅਵੱਲੀਆਂ ਇੱਲਤਾਂ ਨਾਲ਼ ਮਿਲਦਾ। ਇੱਕ ਦਿਨ ਮੈਨੂੰ ਇੱਕ ਕਕਰਾਇਆ, ਅੱਧਾ-ਮਤੀਰਾ ਮਿਲ ਗਿਆ। ਮੈਂ ਖੁਰਚ ਕੇ ਇਸ ਵਿੱਚ ਟੋਆ ਪਾ ਲਿਆ ਤੇ ਇਹਨੂੰ ਬੂਹੇ ਉਤਲੀ ਭੌਣੀ ਉੱਤੇ ਟੰਗ ਦਿੱਤਾ। ਜਦੋਂ ਬੂਹਾ ਖੋਲ੍ਹਿਆ, ਮਤੀਰਾ ਹਵਾ ਵਿੱਚ ਉੱਛਲਿਆ, ਪਰ ਜਦੋਂ ਅਧਿਆਪਕ ਨੇ ਬੂਹਾ ਬੰਦ ਕੀਤਾ, ਇਹ ਟੋਪੀ ਵਾਂਗ ਉਹਦੇ ਗੰਜੇ ਸਿਰ 'ਤੇ ਆ ਪਿਆ। ਪਹਿਰੇਦਾਰ ਅਧਿਆਪਕ ਦੇ ਪੱਤਰ ਸਣੇ ਮੈਨੂੰ ਘਰ ਛੱਡ ਗਿਆ, ਤੇ ਸ਼ਰਾਰਤ ਬਦਲੇ ਮੇਰੀ ਚੰਡਾਈ ਹੋਈ।

ਹੋਰ ਇੱਕ ਵਾਰੀ ਮੈਂ ਉਹਦੇ ਡੈਸਕ ਦੇ ਦਰਾਜ਼ ਵਿੱਚ ਨਸਵਾਰ ਕੇਰ ਦਿੱਤੀ। ਉਹਨੂੰ ਛਿੱਕਾਂ ਦਾ ਅਜਿਹਾ ਦੌਰਾ ਪਿਆ ਕਿ ਮਜਬੂਰਨ ਉਹਨੂੰ ਆਪਣੀ ਥਾਂ, ਆਪਣਾ ਜੁਆਈ, ਜੋ ਇੱਕ ਅਫ਼ਸਰ ਸੀ, ਭੇਜ ਕੇ ਜਮਾਤ ਛੱਡਣੀ ਪਈ। ਅਫ਼ਸਰ ਸਾਥੋਂ "ਰੱਬਾ ਜ਼ਾਰ ਦੀ ਰੱਖਿਆ ਕਰ" ਤੇ "ਆਹ ਮੇਰੀਏ ਆਜ਼ਾਦੀਏ, ਸੁਭਾਗੀ ਆਜ਼ਾਦੀਏ," ਮੁੜ ਮੁੜ ਗੁਆਂਦਾ ਰਿਹਾ; ਜੇ ਕੋਈ ਤਾਨੋਂ ਉੱਖੜ ਜਾਂਦਾ ਤਾਂ ਉਹ ਅਗਲੇ ਦੇ ਸਿਰ ਵਿੱਚ ਇੱਕ ਮਿਸਤਰ ਅਜਿਹਾ ਢੰਗ ਨਾਲ਼ ਮਾਰਦਾ ਕਿ ਬੜਾ ਖੜਕਾ ਹੁੰਦਾ ਤੇ ਇਹ ਹਸਾਉਣਾ ਲੱਗਦਾ; ਪਰ ਸੱਟ ਕੋਈ ਨਾ ਵਜਦੀ।

ਧਾਰਮਿਕ ਅਧਿਆਪਕ ਜੁਆਨ ਤੇ ਸੋਹਣਾ, ਗੁਦਗੁਦੇ ਵਾਲਾਂ ਵਾਲਾ ਪਾਦਰੀ ਸੀ। ਉਹ ਮੈਨੂੰ ਨਫ਼ਰਤ ਕਰਦਾ ਸੀ ਕਿਉਂਕਿ ਮੇਰੇ ਕੋਲ "ਪੁਰਾਤਨ ਤੇ ਨਵੀਨ ਟੈਸਟਾਮੈਂਟ ਵਿੱਚੋਂ ਪਵਿੱਤਰ ਕਹਾਣੀਆਂ" ਨਹੀਂ ਸਨ ਤੇ ਏਸ ਕਰਕੇ ਕਿ ਮੈਂ ਉਹਦੇ ਬੋਲਣ-ਢੰਗ ਦੀਆਂ ਨਕਲਾਂ ਲਾਉਂਦਾ ਸਾਂ।

ਜਿਉਂ ਈ ਉਹ ਜਮਾਤ-ਕਮਰੇ ਵਿੱਚ ਆਉਂਦਾ, ਉਹ ਆਖਦਾ :

"ਪੈਸ਼ਕੋਵ, ਤੂੰ ਪੁਸਤਕ ਲੈ ਆਇਆ ਹੈਂ ਕਿ ਨਹੀਂ ? ਹਾਂ,ਪੁਸਤਕ।"

"ਨਹੀਂ, ਮੈਂ ਨਹੀਂ ਲਿਆਇਆ। ਹਾਂ।"

" 'ਹਾਂ' ਤੋਂ ਤੇਰਾ ਕੀ ਮਤਲਬ ਏ ?"

"ਨਹੀਂ।"

"ਚੰਗਾ ਫੇਰ ਘਰੇ ਦੌੜ ਜਾ। ਹਾਂ, ਘਰੇ।"

"ਤੈਨੂੰ ਪੜ੍ਹਾਣ ਦੀ ਮੈਨੂੰ ਕੋਈ ਇੱਛਾ ਨਹੀਂ। ਹਾਂ, ਰੱਤੀ-ਭਰ ਇੱਛਾ ਵੀ ਨਹੀਂ।"

ਮੈਨੂੰ ਘਰੇ ਘੱਲੇ ਜਾਣ ਵਿੱਚ ਕੋਈ ਇਤਰਾਜ਼ ਨਹੀਂ ਸੀ। ਮੈਂ ਗੰਦੀਆਂ ਗਲੀਆਂ ਵਿੱਚ, ਆਪਣੇ ਆਲੇ-ਦੁਆਲੇ ਦੀ ਰੌਲੇ-ਰੱਪੇ ਭਰੀ ਜ਼ਿੰਦਗੀ ਨੂੰ ਵੇਖਦਾ ਚਾਖਦਾ ਓਦੋਂ ਤਾਈਂ ਅਵਾਰਾ ਤੁਰਿਆ ਫਿਰਦਾ ਜਦੋਂ ਤਾਈਂ ਸਕੂਲ ਵਿੱਚ ਛੁੱਟੀ ਨਾ ਹੋ ਜਾਂਦੀ।

ਪਾਦਰੀ ਦਾ ਚਿਹਰਾ ਬੜਾ ਈ ਤਿੱਖਾ, ਉੱਕਾ ਈ ਈਸਾ ਮਸੀਹ ਵਰਗਾ ਸੀ। ਉਹਦੀਆਂ ਅੱਖਾਂ ਔਰਤਾਂ ਜਿਹੀਆਂ ਤੇ ਸ਼ਾਂਤ ਸਨ। ਉਹਦੇ ਹੱਥ ਨਿੱਕੇ ਨਿੱਕੇ ਸਨ ਜਿਹੜੇ ਹਰੇਕ ਸ਼ੈ ਨੂੰ, ਚਾਹੇ ਉਹ ਕਿਤਾਬ, ਮਿਸਤਰ ਜਾਂ ਕਲਮ ਹੁੰਦੀ, ਕੋਮਲਤਾ ਨਾਲ਼ ਛੋਂਹਦੇ ਜਾਪਦੇ ਸਨ। ਇਹ ਇੰਜ ਲੱਗਦਾ ਜਿਵੇਂ ਉਹ ਹਰ ਸ਼ੈ ਨੂੰ ਜੀਉਂਦੀ ਸਮਝਦਾ ਹੋਵੇ ਤੇ ਜਿਸ ਨੂੰ ਅਣਗਹਿਲੀ ਨਾਲ਼ ਫੜਿਆਂ ਸੱਟ ਵਜਦੀ ਹੋਵੇ। ਉਹ ਬੱਚਿਆਂ ਨੂੰ ਘੱਟ ਪਸੰਦ ਕਰਦਾ ਸੀ,

ਪਰ ਉਹ ਫਿਰ ਵੀ ਉਹਨੂੰ ਚਾਹੁੰਦੇ ਸਨ।

ਇਸ ਦੇ ਬਾਵਜੂਦ ਵੀ ਕਿ, ਮੈਂ ਆਪਣੀ ਪੜ੍ਹਾਈ ਵਿੱਚ ਤਸੱਲੀ-ਬਖ਼ਸ਼ ਨੰਬਰ ਲਏ ਸਨ, ਮੈਨੂੰ ਛੇਤੀ ਈ ਦੱਸਿਆ ਗਿਆ ਕਿ ਮੇਰੇ ਵਤੀਰੇ ਕਰਕੇ ਮੈਨੂੰ ਸਕੂਲੋਂ ਕੱਢ ਦਿੱਤਾ ਜਾਏਗਾ। ਇਸ ਮੈਨੂੰ ਬੌਂਦਲਾ ਦਿੱਤਾ। ਇਸ ਦੇ ਸਿੱਟੇ ਜ਼ਰੂਰ ਈ ਸਖ਼ਤ ਹੋਣੇ ਸਨ: ਮਾਂ ਵਧੇਰੇ ਖਿਝੂ ਹੁੰਦੀ ਜਾਂਦੀ ਸੀ, ਤੇ ਮੈਨੂੰ ਬਹੁਤਾ ਈ ਕੁੱਟਣ ਲੱਗ ਪਈ ਸੀ।

ਪਰ ਮੈਂ ਏਸ ਆਫ਼ਤ ਤੋਂ ਬਚ ਈ ਗਿਆ। ਉੱਕਾ ਚਾਣਚੱਕ ਈ, ਲਾਟ-ਪਾਦਰੀ ਕ੍ਰਿਸਾਂਥ* ਚਾਣਚੱਕ ਸਾਡਾ ਸਕੂਲ ਵੇਖਣ ਆਇਆ। ਜਿੱਥੋਂ ਤੱਕ ਮੈਨੂੰ ਯਾਦ ਆਉਂਦੈ ਉਹ ਕੁੱਬਾ ਸੀ।

ਜਦੋਂ ਇਹ ਲਹਿਰਾਂਦੀ ਕਾਲੀ ਪੁਸ਼ਾਕ ਵਾਲਾ ਨਿੱਕਾ ਬੰਦਾ ਅੰਦਰ ਆਇਆ ਤੇ ਡੈਸਕ ਉੱਤੇ ਆਪਣੀ ਥਾਂ ਮੱਲੀ, ਤਾਂ ਜਮਾਤ-ਕਮਰਾ ਇੱਕ ਨਿੱਘ ਤੇ ਚੰਗੀ ਖ਼ੁਸ਼ੀ ਦੇ ਅਸਾਧਾਰਨ ਵਾਤਾਵਰਣ ਨਾਲ਼ ਭਰ ਗਿਆ।

"ਅੱਛਾ, ਮੇਰੇ ਬੱਚਿਓ, ਆਓ ਆਪਾਂ ਥੋੜ੍ਹੀਆਂ ਗੱਲਾਂ ਕਰੀਏ।"

ਉਸ ਆਪਣੇ ਚੋਲੇ ਦੀਆਂ ਖੁੱਲ੍ਹੀਆਂ ਬਾਹਾਂ ਵਿੱਚੋਂ ਹੱਥ ਬਾਹਰ ਕੱਢਦਿਆਂ ਆਖਿਆ।

ਮੇਰੀ ਡੈਸਕ ਕੋਲ ਸੱਦੇ ਜਾਣ ਦੀ ਵਾਰੀ ਅਖ਼ੀਰ ਵਿੱਚ ਆਈ।

"ਤੇਰੀ ਕਿੰਨੀ ਉਮਰ ਏ?" ਉਸ ਮੈਨੂੰ ਪੁੱਛਿਆ। "ਸੱਚੀਂ? ਵਾਹ, ਏਡੀ ਉਮਰ ਵਿੱਚ ਤੂੰ ਕਿੰਨਾਂ ਕੱਦਾਵਰ ਏਂ! ਜ਼ਰੂਰ ਬੜੇ ਵਾਰੀਂ ਮੀਂਹ 'ਚ ਖਲੋਂਦਾ ਰਿਹਾ ਹੋਵੇਂਗਾ!"

ਉਸ ਆਪਣਾ ਪਤਲਾ, ਲੰਮੇ ਤਿੱਖੇ ਨਹੁੰਆਂ ਵਾਲ ਹੱਥ ਮੇਜ਼ ਉੱਤੇ ਰੱਖ ਲਿਆ, ਤੇ ਦੂਜਾ ਆਪਣੀ ਛਿਦਰੀ ਦਾੜ੍ਹੀ ਉੱਤੇ ਫੇਰਿਆ ਤੇ ਪਿਆਰ ਨਾਲ਼ ਮੇਰੇ ਵੱਲ ਤੱਕਿਆ।

"ਅੱਛਾ ਮੈਨੂੰ ਪਵਿੱਤਰ ਇਤਿਹਾਸ ਵਿੱਚੋਂ ਕੋਈ ਕਹਾਣੀ ਸੁਣਾ, ਜਿਹੜੀ ਤੈਨੂੰ ਚੰਗੀ ਲਗਦੀ ਏ।"

ਜਦੋਂ ਮੈਂ ਜੁਆਬ ਦਿੱਤਾ ਕਿ ਮੇਰੇ ਕੋਲ ਕਿਤਾਬ ਕੋਈ ਨਹੀਂ ਸੀ ਤੇ ਇਸ ਕਰਕੇ ਪਵਿਤਰ ਇਤਿਹਾਸ ਪੜ੍ਹ ਨਹੀਂ ਸਕਿਆ, ਤਾਂ ਉਸ ਆਪਣੀ ਟੋਪੀ ਸੂਤ ਕੀਤੀ ਤੇ ਕਿਹਾ:

"ਇਹ ਕੀ? ਤੈਨੂੰ ਪਤੈ, ਤੈਨੂੰ ਇਹ ਚੀਜ਼ਾਂ ਸਿੱਖਣੀਆਂ ਜ਼ਰੂਰੀ ਹਨ। ਪਰ ਹੋ ਸਕਦੈ ਤੈਨੂੰ ਬਿਨਾਂ ਕਿਤਾਬੋਂ ਈ ਕੁੱਝ ਯਾਦ ਹੋਵੇ– ਕਿਤੋਂ ਕਹਾਣੀਆਂ ਸੁਣੀਆਂ ਹੋਣੀਐਂ? ਤੂੰ ਸਾਲਤਰ ਜਾਣਦੈਂ? ਖ਼ੂਬ! ਤੇ ਪ੍ਰਾਰਥਨਾਵਾਂ? ਹੁਣ, ਫੇਰ ਤੂੰ ਧਿਆਨ ਕਰ? ਤੇ ਸ਼ਾਇਦ ਸੰਤਾਂ ਵਿੱਚੋਂ ਕੁੱਝ ਦੇ ਜੀਵਨ ਬਾਰੇ? ਏਥੋਂ ਤਾਈਂ ਕਿ ਕਵਿਤਾ ਵਿੱਚ? ਅੱਛਾ, ਇਸ ਤੋਂ ਸਾਬਤ ਹੁੰਦੈ ਕਿ ਤੂੰ ਚੰਗਾ ਪੜ੍ਹਿਆ ਗੁੜ੍ਹਿਆ ਹੋਇਐਂ!"

---

* ਲਾਟ-ਪਾਦਰੀ ਕ੍ਰਿਸਾਂਥ ਤਿੰਨ-ਭਾਗਾਂ ਵਿੱਚ ਇੱਕ ਰਚਨਾ "ਪੁਰਾਤਨ ਦੁਨੀਆਂ ਦੇ ਮਜ਼੍ਹਬ" ਤੇ ਲੇਖਾਂ "ਮਿਸਰੀ ਆਵਾਗੌਣ" ਤੇ "ਤੀਵੀ ਤੇ ਵਿਆਹ" ਦਾ ਲੇਖਕ ਸੀ। ਪਿਛਲਾ ਲੇਖ ਮੈਂ ਜੁਆਨੀ-ਵਾਰੇ ਪੜ੍ਹਿਆ ਤੇ ਇਸ ਨੇ ਮੇਰੇ ਉੱਤੇ ਬੜਾ ਭਾਰੀ ਅਸਰ ਪਾਇਆ। ਜਾਪਦੈ ਮੈਂ ਸਿਰਲੇਖ ਵਿਗਾੜ ਕੇ ਦਸ ਗਿਆ ਹਾਂ – ਇਹ ਪਿਛਲੀ ਸਦੀ ਦੇ ਅੱਠਵੇਂ ਦਹਾਕੇ ਵਿੱਚ ਕਿਸੇ ਧਾਰਮਕ ਰਸਾਲੇ ਵਿੱਚ ਛਪਿਆ ਸੀ। — ਲੇਖਕ ਦਾ ਨੋਟ

ਸਾਡਾ ਪਾਦਰੀ ਸਿਰ ਤੋਂ ਪੈਰਾਂ ਤਾਈਂ ਲਾਲ-ਸੂਹਾ ਹੋਇਆ ਤੇ ਹਉਂਕਦਾ ਅੰਦਰ ਆਇਆ, ਜਦੋਂ ਲਾਟ-ਪਾਦਰੀ ਉਹਨੂੰ ਅਸ਼ੀਰਵਾਦ ਦੇ ਚੁੱਕਿਆ, ਉਹ ਉਹਨੂੰ ਮੇਰੀ ਬਾਬਤ ਦੱਸਣ ਲੱਗ ਪਿਆ।

"ਇੱਕ ਮਿੰਟ ਠਹਿਰੋ!" ਇਸ਼ਾਰੇ ਨਾਲ਼ ਉਹਨੂੰ ਰੋਕਦਿਆਂ ਲਾਟ-ਪਾਦਰੀ ਨੇ ਕਿਹਾ। ਤੇ ਮੁੜ ਉਹ ਫੇਰ ਮੇਰੇ ਵੱਲ ਭੌਂਵਿਆਂ। "ਬਿਲਕੁਲ ਠੀਕ, ਖ਼ਿਆਲ ਏ ਤੂੰ ਸਾਨੂੰ ਅਲੈਕਸੀ, ਰੱਬ ਦੇ ਬੰਦੇ ਦੀ ਬਾਬਤ ਦੱਸ ਰਿਹੈਂ...."

"ਸ਼ਾਨਦਾਰ ਨਜ਼ਮ, ਕਿਉਂ ਨਹੀਂ ਏ, ਪੁੱਤਰ?" ਜਦੋਂ ਮੈਂ ਰੁਕਿਆ ਤਾਂ ਉਸ ਆਖਿਆ, ਕਿਉਂਕਿ ਮੈਨੂੰ ਇੱਕ ਲਾਈਨ ਭੁੱਲ ਗਈ ਸੀ। "ਸ਼ਾਇਦ ਤੈਨੂੰ ਕੁੱਝ ਹੋਰ ਯਾਦ ਹੋਏਗਾ- ਬਾਦਸ਼ਾਹ ਡੇਵਿਡ ਦੀ ਬਾਬਤ? ਕਮਾਲ, ਸੁਣ ਕੇ ਬੜੀ ਈ ਖ਼ੁਸ਼ੀ ਹੋਏਗੀ!"

ਮੈਂ ਵੇਖ ਸਕਦਾ ਸਾਂ ਕਿ ਉਹ, ਸੱਚੀਂ ਮੁੱਚੀਂ ਸੁਣਨ ਦਾ ਅਨੰਦ ਮਾਣਦਾ ਸੀ, ਤੇ ਇਹ ਕਿ ਉਹ ਕਵਿਤਾ ਦਾ ਸ਼ੌਕੀ ਸੀ। ਉਸ ਮੈਨੂੰ ਰੋਕਣ ਤੋਂ ਪਹਿਲੋਂ ਬੜਾ ਚਿਰ ਬੋਲੀ ਜਾਣ ਦਿੱਤਾ।

"ਤੂੰ ਆਪਣਾ ਅੱਖਰ-ਗਿਆਨ ਸਾਲਟਰ 'ਚੋਂ ਸਿੱਖਿਆ ਸੀ? ਤੈਨੂੰ ਕਿਸ ਪੜ੍ਹਾਇਐ? ਤੇਰੇ ਚੰਗੇ ਨਾਨੇ ਨੇ? ਤੇਰੇ ਭੈੜੇ ਨਾਨੇ ਨੇ? ਖ਼ੈਰ, ਇਹ ਤੂੰ ਐਵੇਂ ਈ ਆਖ ਰਿਹੈਂ। ਪਰ ਉਹ ਮੈਨੂੰ ਦਸਦੇ ਨੇ ਤੂੰ ਹਮੇਸ਼ਾਂ ਕਿਸੇ ਨਾ ਕਿਸੇ ਤਰ੍ਹਾਂ ਦੀ ਕੋਈ ਸ਼ਰਾਰਤ ਕਰਦਾ ਰਹਿਨੈਂ।"

ਮੈਨੂੰ ਸ਼ਰਮ ਆਈ, ਪਰ ਮੈਂ ਆਪਣੇ ਜ਼ੁਰਮ ਦਾ ਇਕਬਾਲ ਕਰ ਲਿਆ। ਕੁੱਝ ਚਿਰ ਪਿੱਛੋਂ ਅਧਿਆਪਕ ਤੇ ਪਾਦਰੀ ਨੇ ਗੱਲ ਪੱਕੀ ਕਰ ਦਿੱਤੀ। ਲਾਟ ਪਾਦਰੀ ਨੀਵੀਂਆਂ ਅੱਖਾਂ ਪਾਈ ਸੁਣਦਾ ਰਿਹਾ।

"ਸੁਣਦੈਂ, ਉਹ ਤੇਰੀ ਬਾਬਤ ਕੀ ਪਏ ਕਹਿੰਦੇ ਨੇ?" ਅਖ਼ੀਰ ਉਸ ਹਉਕਾ ਭਰ ਕੇ ਕਿਹਾ। "ਉਰੇ ਆਓ!"

ਉਹਨੇ ਹੱਥ ਮੇਰੇ ਸਿਰ ਉੱਤੇ ਧਰਿਆ ਜਿਸ 'ਚੋਂ ਸਰੂ ਦੀ ਬੋ ਪਈ ਆਉਂਦੀ ਸੀ, ਤੇ ਕਹਿਣ ਲੱਗਾ:

"ਕਿਹੜੀ ਗੱਲ ਕਰਕੇ ਤੂੰ ਏਨਾਂ ਸ਼ਰਾਰਤੀ ਏਂ?"

"ਸਕੂਲ ਅਕਾਊ ਲੱਗਦੈ।"

"ਅਕਾਊ? ਏਥੇ ਕੁੱਝ ਮੰਦਾ ਹੋਏਗਾ ਪੁੱਤਰ। ਜੇ ਤੈਨੂੰ ਸਕੂਲ ਅਕਾਊ ਲੱਗਦਾ ਹੁੰਦਾ ਤੂੰ ਇੱਕ ਮਾੜਾ ਵਿਦਿਆਰਥੀ ਹੋਣਾ ਸੀ, ਪਰ ਤੇਰੇ ਨੰਬਰ ਦੱਸਦੇ ਨੇ ਅਜਿਹੀ ਗੱਲ ਨਹੀਂ। ਜ਼ਰੂਰ ਕੋਈ ਹੋਰ ਅਹੁਰ ਏ।"

ਉਸ ਆਪਣੇ ਚੋਲੇ ਵਿੱਚੋਂ ਇੱਕ ਨਿੱਕੀ ਜਿਹੀ ਕਿਤਾਬ ਕੱਢੀ ਤੇ ਲਿਖਿਆ:

"ਪੈਸ਼ਕੋਵ, ਅਲੈਕਸੀ। ਹੂੰ, ਇਹ ਚੰਗੇਰਾ ਹੋਏਗਾ, ਪੁੱਤਰ, ਜੇ ਤੂੰ ਆਪਣੀਆਂ ਇਲਤਾਂ ਬੰਦ ਕਰ ਦੇਵੇਂ। ਮਾੜੀ ਮੋਟੀ ਦਾ ਕੋਈ ਹਰਜ ਨਹੀਂ, ਪਰ ਬਹੁਤੀ ਸ਼ਰਾਰਤ ਲੋਕ ਬਰਦਾਸ਼ਤ ਨਹੀਂ ਕਰਦੇ, ਤੈਨੂੰ ਪਤੈ। ਮੈਂ ਠੀਕ ਆਖਨਾਂ ਮੁੰਡਿਓ?"

"ਤੁਸੀਂ ਠੀਕ ਆਖਦੇ ਓ!" ਇਕੱਠੀਆਂ ਆਵਾਜ਼ਾਂ ਦੀ ਖ਼ੁਸ਼ੀ-ਮਿਲਵੀਂ ਗੂੰਜ

ਆਈ।

"ਤੇ ਤੁਹਾਡਾ ਆਪਣਾ ਕੀ ਹਾਲ ਏ – ਮੇਰਾ ਖ਼ਿਆਲ ਏ ਤੁਸੀਂ ਤਾਂ ਬੜੀ ਈ ਥੋੜ੍ਹੀ ਸ਼ਰਾਰਤ ਕਰਦੇ ਓ, ਹੈਂ ?"

"ਓਹ ਨਹੀਂ, ਚੋਖੀ ਕਰਨੇ ਆਂ!" ਮੁੰਡੇ ਹੱਸ ਪਏ।

ਲਾਟ ਪਾਦਰੀ ਨੇ ਮੈਨੂੰ ਆਪਣੇ ਵੱਲ ਖਿੱਚਿਆ ਤੇ ਕੁਰਸੀ ਵੱਲ ਪਿਛਾਂਹ ਨੂੰ ਝੁਕ ਗਿਆ, ਉਸ ਅਜਿਹੇ ਅਨੋਖੇ ਅੰਦਾਜ਼ ਵਿੱਚ ਬੋਲਿਆ ਕਿ ਅਧਿਆਪਕ ਤੇ ਪਾਦਰੀ ਨੂੰ ਵੀ ਹਾਸੀ ਆ ਗਈ:

"ਰਤਾ ਸੋਚੋ ਤਾਂ ਸਹੀ— ਜਦੋਂ ਤੁਹਾਡੇ ਜਿੱਡਾ ਹੁੰਦਾ ਸਾਂ, ਮੈਂ ਆਪ ਵੀ ਇਲਤੀ ਹੁੰਦਾ ਸਾਂ! ਤੁਹਾਡਾ ਕੀ ਖ਼ਿਆਲ ਏ, ਆਪਾਂ ਕਿਸ ਕਰਕੇ ਅਜਿਹੇ ਬਣ ਜਾਨੇ ਆਂ ?"

ਮੁੰਡੇ ਹੱਸ ਪਏ ਤੇ ਉਸ ਉਨ੍ਹਾਂ ਨੂੰ ਉਨ੍ਹਾਂ ਦੇ ਸ਼ਬਦਾਂ ਵਿਚ ਈ ਉਲਝਾਉਂਦਿਆਂ ਸੁਆਲ ਪੁੱਛੇ, ਇਸ ਲਈ ਵਾਤਾਵਰਣ ਹੋਰ ਤੋਂ ਹੋਰ ਵਧੇਰੇ ਖ਼ੁਸ਼ੀ ਵਾਲਾ ਬਣਦਾ ਗਿਆ। ਅਖ਼ੀਰ ਉਹ ਉੱਠਿਆ ਤੇ ਬੋਲਿਆ:

"ਤੁਹਾਡੇ ਕੋਲੋਂ ਜਾਂਦਿਆਂ ਜੀ ਤਾਂ ਖੁਸਦੈ ਬਦਮਾਸ਼ੋ, ਪਰ ਹੁਣ ਮੇਰਾ ਜਾਣ ਦਾ ਵਕਤ ਹੋ ਗਿਐ!"

ਉਸ ਆਪਣੇ ਚੋਲੇ ਦੀ ਚੌੜੀ ਬਾਂਹ ਪਿਛਾਂਹ ਨੂੰ ਕਰਦਿਆਂ, ਬਾਂਹ ਉਤਾਂਹ ਚੁੱਕੀ, ਤੇ ਜਮਾਤ ਦੇ ਉਤੋਂ ਦੀ ਸੂਲੀ ਦਾ ਨਿਸ਼ਾਨ ਬਣਾਇਆ।

"ਰੱਬ ਦੀ ਮਿਹਰ ਨਾਲ਼ ਤੁਸੀਂ ਜੀਉਂਦੇ ਰਹੋ ਤੇ ਪਿਤਾ, ਤੇ ਪੁੱਤਰ, ਤੇ ਪਵਿੱਤਰ ਰੂਹ ਦਾ ਸਦਕਾ ਤੁਸੀਂ ਚੰਗਿਆਈ ਕਰੋ। ਰੱਬ ਰਾਖਾ!"

"ਰੱਬ-ਰਾਖਾ, ਮਹਾਤਮਾ! ਫੇਰ ਛੇਤੀ ਆਉਣਾ!" ਮੁੰਡਿਆਂ ਨੇ ਜ਼ੋਰ ਨਾਲ਼ ਬੋਲਦਿਆਂ ਕਿਹਾ।

"ਮੈਂ ਆਵਾਂਗਾ, ਮੈਂ ਜ਼ਰੂਰ ਆਵਾਂਗਾ," ਉਸ ਆਪਣੀ ਟੋਪੀ ਹਿਲਾਂਦਿਆਂ ਜੁਆਬ ਦਿੱਤਾ। "ਮੈਂ ਤੁਹਾਡੇ ਲਈ ਕੁੱਝ ਕਿਤਾਬਾਂ ਲਿਆਵਾਂਗਾ।" ਫੇਰ ਉਹ ਅਧਿਆਪਕ ਵੱਲ ਭੰਵਿਆਂ। "ਇਨ੍ਹਾਂ ਨੂੰ ਹੁਣ ਘਰ ਜਾਣ ਦਿਓ।"

ਬਾਹਰ ਲਾਂਘੇ ਵਿੱਚ ਉਸ ਮੈਨੂੰ ਖਲ੍ਹਾਰ ਲਿਆ ਤੇ ਨੀਵੀਂ ਆਵਾਜ਼ ਵਿੱਚ ਕਿਹਾ:

"ਵਚਨ ਦੇ ਕਿ ਤੂੰ ਭਵਿੱਖ ਵਿੱਚ ਏਨੀ ਵਧੇਰੇ ਔਖ ਪੈਦਾ ਨਹੀਂ ਕਰੇਂਗਾ, ਅੱਛਾ ? ਓਹ, ਮੈਂ ਸਮਝਦੈਂ ਤੂੰ ਇਹ ਕਿਉਂ ਕਰਦੈਂ, ਬਿਲਕੁਲ ਸਮਝਦਾਂ। ਅੱਛਾ ਅਲਵਿਦਾ।"

ਇਸ ਤੋਂ ਮੈਂ ਬਹੁਤਾ ਈ ਪ੍ਰਭਾਵਿਤ ਹੋਇਆ। ਇੱਕ ਅਨੋਖੀ ਉਤੇਜਨਾ ਮੇਰੀ ਹਿੱਕ ਵਿੱਚ ਖੌਲੀ, ਏਸ ਕਰਕੇ, ਏਥੋਂ ਤਾਈਂ ਕਿ ਜਦੋਂ ਜਮਾਤ ਛੱਡਣ ਪਿੱਛੋਂ ਅਧਿਆਪਕ ਮੈਨੂੰ ਰੋਕ ਲੈਂਦਾ ਤੇ ਇਹ ਦੱਸਣਾ ਸ਼ੁਰੂ ਕਰ ਦਿੰਦਾ ਕਿ ਹੁਣ ਤੋਂ ਮੈਨੂੰ ਬਰਜ਼ਰੂਰ ਇੱਕ ਲੇਲੇ ਵਾਂਗ ਵਰਤਾਰਾ ਕਰਨਾ ਚਾਹੀਦਾ ਸੀ, ਤਾਂ ਮੈਂ ਧਿਆਨ ਨਾਲ਼ ਤੇ ਚਿਤੋਂ ਹੋ ਕੇ ਸੁਣਦਾ।

ਪਾਦਰੀ ਜਦੋਂ ਕੋਟ ਪਾ ਰਿਹਾ ਸੀ ਤਾਂ ਉਸ ਮੋਹ ਨਾਲ਼ ਮੈਨੂੰ ਆਖਿਆ:

"ਹੁਣ ਤੋਂ ਤੂੰ ਜ਼ਰੂਰ ਮੇਰੇ ਸਬਕ ਪੜ੍ਹਿਆ ਕਰੀਂ। ਪਰ ਖ਼ਾਮੋਸ਼ ਬੈਠੀਂ! ਹਾਂ, ਖ਼ਾਮੋਸ਼!"

ਸਕੂਲ ਵਿੱਚ ਤਾਂ ਸਭ ਗੱਲਾਂ ਚੰਗੇਰੀਆਂ ਹੋ ਗਈਆਂ ਸਨ, ਪਰ ਘਰੇ ਇੱਕ ਭੈੜੀ ਗੱਲ ਵਾਪਰ ਗਈ। ਮੈਂ ਆਪਣੀ ਮਾਂ ਕੋਲੋਂ ਇੱਕ ਰੂਬਲ ਚੋਰੀ ਕਰ ਲਿਆ। ਇਹ ਜੁਰਮ ਅਗਾਊਂ ਸੋਚ-ਸਮਝ ਕੇ ਨਹੀਂ ਸੀ ਕੀਤਾ। ਇੱਕ ਆਥਣੇ, ਮੈਨੂੰ ਨਿੱਕੇ ਕੋਲ ਇਕੱਲੇ ਨੂੰ ਛੱਡ ਕੇ ਮਾਂ ਕਿਧਰੇ ਚਲੀ ਗਈ। ਕੁੱਝ ਕਰਨ ਕਰਾਣ ਨੂੰ ਤਾਂ ਹੈ ਨਹੀਂ ਸੀ, ਮੈਂ ਆਪਣੇ ਮਤਰੇਏ-ਪਿਉ ਦੀਆਂ ਕਿਤਾਬਾਂ ਵਿੱਚੋਂ ਇੱਕ ਕਿਤਾਬ ਕੱਢ ਲਈ – ਡਯੂਮਸ ਵੱਲੋਂ ਲਿਖੀ, "ਇੱਕ ਫ਼ਜ਼ੀਸ਼ੀਅਨ ਦੇ ਨੋਟਸ।" ਪੱਤਰਿਆਂ ਵਿੱਚ ਮੈਨੂੰ ਇੱਕ, ਇੱਕ ਰੂਬਲ ਦਾ ਤੇ ਇੱਕ ਦਸ ਰੂਬਲ ਦਾ ਨੋਟ ਲੱਭ ਗਿਆ। ਕਿਤਾਬ ਮੇਰੇ ਲਈ ਬੜੀ ਈ ਮੁਸ਼ਕਲ ਸੀ, ਪਰ ਉਹਨੂੰ ਬੰਦ ਕਰਨ ਲੱਗਿਆਂ ਮੈਨੂੰ ਫੁਰਨਾ ਫੁਰਿਆ ਕਿ ਇੱਕ ਰੂਬਲ ਨਾਲ਼ ਨਾ ਸਿਰਫ਼ ਮੈਂ "ਪਵਿੱਤਰ ਇਤਿਹਾਸ" ਈ ਸਗੋਂ "ਰਾਬਿਨਸਨ ਕਰੂਸੋ" ਵੀ ਖ਼ਰੀਦ ਸਕਦਾ ਸਾਂ। ਥੋੜ੍ਹਾ ਚਿਰ ਪਹਿਲਾਂ ਈ ਇਸ ਪੁਸਤਕ ਦੀ ਹੋਂਦ ਦਾ ਮੈਨੂੰ ਪਤਾ ਲੱਗਾ ਸੀ। ਇੱਕ ਠੰਡੇ ਦਿਨ, ਅੱਧੀ-ਛੁੱਟੀ ਵੇਲੇ ਮੈਂ ਮੁੰਡਿਆਂ ਨੂੰ ਪਰੀ-ਕਹਾਣੀ ਪਿਆ ਸੁਣਾਂਦਾ ਸਾਂ। ਚਾਣਚੱਕ ਉਨ੍ਹਾਂ ਵਿੱਚੋਂ ਇੱਕ ਨੇ ਹਕਾਰਤ ਨਾਲ਼ ਆਖਿਆ:

"ਪਰੀ-ਕਹਾਣੀਆਂ ਚੰਗੀਆਂ ਨਹੀਂ ਹੁੰਦੀਆਂ! 'ਰਾਬਿਨਸਨ ਕਰੂਸੋ' ਏ ਅਸਲ ਕਹਾਣੀ ਤਾਂ!"

ਥੋੜ੍ਹੇ ਕੁ ਹੋਰ ਮੁੰਡਿਆਂ ਨੇ ਵੀ "ਰਾਬਿਨਸਨ ਕਰੂਸੋ" ਪੜ੍ਹੀ ਸੀ, ਤੇ ਉਨ੍ਹਾਂ ਸਾਰਿਆਂ ਕਿਤਾਬ ਦੀ ਸਿਫ਼ਤ ਕੀਤੀ। ਮੈਨੂੰ ਦੁੱਖ ਹੋਇਆ ਕਿ ਉਨ੍ਹਾਂ ਮੇਰੀ ਨਾਨੀ ਦੀ ਕਹਾਣੀ ਨੂੰ ਮਾੜਾ ਕਿਹਾ ਸੀ; ਤੇ ਮੈਂ "ਰਾਬਿਨਸਨ ਕਰੂਸੋ" ਲਿਆਣ ਦੀ ਧਾਰਨਾ ਧਾਰ ਲਈ ਤਾਂ ਜੋ ਇਸ ਨੂੰ ਪੜ੍ਹ ਕੇ, ਮੈਂ ਇਹ ਆਖ ਸਕਦਾ ਕਿ ਇਹ ਕੋਈ ਚੰਗੀ ਨਹੀਂ ਸੀ।

ਅਗਲੇ ਦਿਨ ਮੈਂ "ਪਵਿੱਤਰ ਇਤਿਹਾਸ", ਐਂਡਰਸਨ ਦੀਆਂ ਪਰੀ-ਕਹਾਣੀਆਂ ਦੇ ਦੋ ਭਾਗ, ਤਿੰਨ ਪਾਊਂਡ ਚਿੱਟੀ ਡਬਲ-ਰੋਟੀ ਤੇ ਇੱਕ ਪਾਊਂਡ ਸਾਸੇਜ ਲੈ ਕੇ ਸਕੂਲ ਆਇਆ। ਵਲਾਦੀਮੀਰ ਗਿਰਜੇ ਦੇ ਨਾਲ਼ ਕਰਕੇ ਖੂੰਜੇ ਉੱਤੇ ਇੱਕ ਨਿੱਕੀ ਹਨੇਰੀ ਦੁਕਾਨ ਵਿੱਚੋਂ ਮੈਨੂੰ 'ਰਾਬਿਨਸਨ ਕਰੂਸੋ' ਦੀ ਇੱਕ ਪੋਥੀ ਲੱਭ ਗਈ – ਪੀਲੀ ਜਿਲਦ ਵਾਲੀ ਇੱਕ ਮਾੜਕੂ ਜੇਹੀ ਨਿੱਕੀ ਪੁਸਤਕ। ਨਿੱਕੇ ਮੁੱਖ-ਪੱਤਰੇ ਉੱਤੇ ਇੱਕ ਦਾੜ੍ਹੀ ਵਾਲੇ ਆਦਮੀ ਦੀ, ਜਿਸ ਨੇ ਸਿਰ ਉੱਤੇ ਸਮੂਰ ਵਾਲੀ ਟੋਪੀ ਪਾਈ ਹੋਈ ਸੀ ਤੇ ਮੋਢਿਆਂ ਉੱਤੇ ਸ਼ੇਰ ਦੀ ਖੱਲ ਸੀ, ਮੂਰਤ ਸੀ। ਇਸ ਮੈਨੂੰ ਨਾ ਲੁਭਾਇਆ, ਜਦੋਂ ਕਿ ਮੈਨੂੰ ਪਰੀ-ਕਹਾਣੀਆਂ ਦੀਆਂ ਪਾਟੀਆਂ-ਪੁਰਾਣੀਆਂ ਜਿਲਦਾਂ ਵੀ ਦਿਲ-ਖਿਚਵੀਆਂ ਲੱਗਦੀਆਂ ਸਨ।

ਅੱਧੀ-ਛੁੱਟੀ ਵੇਲੇ ਮੈਂ ਡਬਲ-ਰੋਟੀ ਤੇ ਸਾਸੇਜ ਮੁੰਡਿਆਂ ਨਾਲ਼ ਵੰਡ ਕੇ ਖਾਧਾ ਤੇ ਅਸੀਂ "ਬੁਲਬੁਲ" ਪੜ੍ਹਨੀ ਸ਼ੁਰੂ ਕੀਤੀ, ਇੱਕ ਅਦਭੁਤ ਕਹਾਣੀ ਜਿਸ ਪਹਿਲੇ ਸਫ਼ੇ ਤੋਂ ਈ ਦਿਲ ਕਾਬੂ ਕਰ ਲਿਆ।

"ਚੀਨ ਵਿੱਚ, ਸਾਰੇ ਲੋਕ ਨੇ ਚੀਨੀ ਤੇ ਏਥੋਂ ਤਾਈਂ ਕਿ ਸ਼ਹਿਨਸ਼ਾਹ ਵੀ ਏ ਚੀਨੀ।" ਮੈਨੂੰ ਹੁਣ ਤੱਕ ਵੀ ਯਾਦ ਏ ਕਿ ਕਿੰਜ ਇਸ ਵਾਕ ਦੇ ਸਾਦੇ ਹਾਸ-ਰਸ, ਇਹਦੇ ਮੁਸਕਰਾਂਦੇ ਸੰਗੀਤ ਨੇ ਕੁੱਝ ਹੋਰ ਅਸਚਰਜਮਈ ਚੰਗਿਆਈ ਨੇ ਮੈਨੂੰ ਖ਼ੁਸ਼ ਕੀਤਾ ਸੀ।

ਮੈਨੂੰ ਸਕੂਲ ਵਿੱਚ "ਬੁਲਬੁਲ" ਪੂਰੀ ਪੜ੍ਹਨ ਦਾ ਵਕਤ ਨਾ ਮਿਲਿਆ, ਤੇ ਜਦੋਂ ਮੈਂ ਘਰ ਆਇਆ, ਮੇਰੀ ਮਾਂ ਨੇ ਖਲੋਤਿਆਂ ਕੁੱਝ ਆਂਡੇ ਤਲਦਿਆਂ,ਮੈਨੂੰ ਕਰੜੀ ਆਵਾਜ਼ ਵਿੱਚ ਪੁੱਛਿਆ:

"ਤੂੰ ਇੱਕ ਰੂਬਲ ਚੁੱਕਿਆ ਸੀ ?"

"ਹਾਂ। ਅਹਿ ਕਿਤਾਬਾਂ ਨੇ..."

ਉਸ ਤਲਣ-ਬਾਟੀ ਨਾਲ਼ ਮੈਨੂੰ ਇੱਕ ਚੰਗੀ ਜੜੀ ਤੇ ਪਰੀ-ਕਹਾਣੀਆਂ ਖੋਹ ਕੇ ਹਮੇਸ਼ਾਂ ਲਈ ਉਨ੍ਹਾਂ ਨੂੰ ਲੁਕਾ ਦਿੱਤਾ। ਇਹ ਸਜ਼ਾ ਕੁਟਾਈ ਨਾਲੋਂ ਵਧੇਰੇ ਦੁਖਦਾਈ ਸੀ।

ਮੈਂ ਕਈ ਦਿਨ ਸਕੂਲ ਨਾ ਮੁੜਿਆ। ਸਾਫ਼ ਦਿਸਦਾ ਸੀ ਕਿ ਜੋ ਕੁੱਝ ਮੈਂ ਕੀਤਾ ਸੀ ਮੇਰੇ ਮਤਰੇਏ-ਪਿਉ ਨੇ ਕੰਮ ਉੱਤੇ ਲੋਕਾਂ ਨੂੰ ਦੱਸ ਦਿੱਤਾ ਸੀ ਤੇ ਉਨ੍ਹਾਂ ਗੱਲ ਅਗਾਂਹ ਆਪਣੇ ਬੱਚਿਆਂ ਤਾਈਂ ਪੁਚਾ ਦਿੱਤੀ ਸੀ। ਮੁੰਡਿਆਂ ਨੇ ਕਹਾਣੀ ਸਕੂਲ ਲੈ ਖੜੀ, ਤੇ ਜਦੋਂ ਮੈਂ ਸਕੂਲ ਗਿਆ ਮੈਨੂੰ ਇੱਕ ਨਵੀਂ ਛੇੜ ਦੀ ਮੁਬਾਰਕਵਾਦ ਦਿੱਤੀ ਗਈ—ਚੋਰ। ਸੰਖੇਪ ਤੇ ਸਾਫ਼ – ਪਰ ਨਾਵਾਜਬ। ਮੈਂ ਇਹ ਸਚਾਈ ਲੁਕਾਣ ਦਾ ਕੋਈ ਯਤਨ ਨਹੀਂ ਸੀ ਕੀਤਾ ਕਿ ਮੈਂ ਇੱਕ ਰੂਬਲ ਚੁੱਕਿਆ ਸੀ, ਪਰ ਜਦੋਂ ਮੈਂ ਵਿਚਲੀ ਗੱਲ ਦਾ ਵਿਸਥਾਰ ਦੱਸਣ ਦਾ ਯਤਨ ਕੀਤਾ, ਕਿਸੇ ਨੇ ਵੀ ਮੇਰਾ ਭਰੋਸਾ ਨਾ ਕੀਤਾ। ਸੋ ਮੈਂ ਘਰ ਆ ਗਿਆ ਤੇ ਆਪਣੀ ਮਾਂ ਨੂੰ ਕਹਿ ਦਿੱਤਾ ਕਿ ਮੈਂ ਮੁੜ ਕਦੇ ਵੀ ਸਕੂਲ ਨਹੀਂ ਜਾਵਾਂਗਾ।

ਇੱਕ ਵਾਰ ਹੋਰ ਗਰਭਵਤੀ, ਉਹ ਖਿੜਕੀ ਵਿੱਚ ਬੈਠੀ ਮੇਰੇ ਭਰਾ ਸਾਸ਼ੇ ਨੂੰ ਖੁਆਈ ਜਾਂਦੀ ਸੀ। ਉਸ ਆਪਣਾ ਸੁਆਹ-ਰੰਗਾ ਚਿਹਰਾ ਮੇਰੇ ਵੱਲ ਭੰਵਾਇਆ ਤੇ ਆਪਣਾ ਮੂੰਹ ਮੱਛੀ ਵਾਂਗ ਖੋਲ੍ਹਦਿਆਂ, ਮਾਂਦੀਆਂ, ਦੁੱਖਾਂ-ਕੋਹੀਆਂ ਅੱਖਾਂ ਨਾਲ਼ ਮੇਰੇ ਵੱਲ ਤਾੜਿਆ।

"ਤੂੰ ਝੂਠ ਪਿਆ ਬੋਲਦੈਂ," ਉਸ ਹੌਲੀ ਜਿਹੀ ਆਖਿਆ। "ਤੇਰੇ ਰੂਬਲ ਚੁੱਕਣ ਬਾਰੇ ਕਿਸੇ ਨੇ ਨਹੀਂ ਸੁਣਿਆਂ।"

"ਜਾ ਕੇ ਉਨ੍ਹਾਂ ਤੋਂ ਪੁੱਛ ਲੈ।"

"ਤੂੰ ਬਰਜ਼ਰੂਰ ਉਨ੍ਹਾਂ ਨੂੰ ਆਪੇ ਦੱਸਿਆ ਹੋਣੈ। ਮੈਨੂੰ ਸੱਚ ਦੱਸ – ਤੂੰ ਉਨ੍ਹਾਂ ਨੂੰ ਨਹੀਂ ਦਸਿਆ। ਪਰ ਝੂਠ ਨਾ ਬੋਲੀਂ – ਮੈਂ ਕੱਲ੍ਹ ਆਪੇ ਸਕੂਲ ਜਾ ਕੇ ਪਤਾ ਕਰਾਂਗੀ ਕਿ ਕਿਸ ਦੱਸਿਐ!"

ਮੈਂ ਵਿਦਿਆਰਥੀ ਦਾ ਨਾਂ ਲੈ ਦਿੱਤਾ। ਉਹਦਾ ਚਿਹਰਾ ਲਮਕ ਗਿਆ ਤੇ ਹੰਝੂਆਂ ਵਿੱਚ ਢਲ ਤੁਰਿਆ।

ਮੈਂ ਰਸੋਈ ਅੰਦਰ ਚਲਾ ਗਿਆ ਤੇ ਭੱਠੀ ਦੇ ਪਿੱਛੇ, ਪੁਰਾਣੇ ਲੱਕੜ ਦੇ ਬਕਸਿਆਂ ਦੇ ਤਖ਼ਤਪੋਸ਼ ਉੱਤੇ ਜੋ ਮੇਰੇ ਲਈ ਬਣਾਇਆ ਹੋਇਆ ਸੀ, ਲੇਟ ਗਿਆ। ਦੂਜੇ ਕਮਰੇ ਵਿੱਚ ਮੇਰੀ ਮਾਂ ਸਿਸਕਦੀ ਮੈਨੂੰ ਸੁਣੀਂਦੀ ਸੀ:

"ਓਹ ਡਾਢਿਆ, ਓਹ ਡਾਢਿਆ....."

ਤਦੇ ਗਰਮ, ਥਿੰਦੇ ਪਾਟੇ-ਝਰੀਟੇ ਲੀੜਿਆਂ ਦਾ ਮੁਸ਼ਕ ਵਿਹੜੇ ਵਿੱਚ ਆ ਗਿਆ, ਤੇ ਮੈਂ ਬਾਹਰ ਵਿਹੜੇ ਵਿੱਚ ਆ ਗਿਆ।

"ਤੂੰ ਕਿੱਧਰ ਜਾਨੈਂ ?" ਮੇਰੀ ਮਾਂ ਨੇ ਮੈਨੂੰ ਬੁਲਾਇਆ। "ਏਧਰ ਮੇਰੇ ਕੋਲ ਆ !"

ਅਸੀਂ ਇਕੱਠੇ ਫ਼ਰਸ਼ ਉੱਤੇ ਬਹਿ ਗਏ, ਮੇਰੀ ਮਾਂ ਦੇ ਗੋਡਿਆਂ ਉੱਤੇ ਬੈਠਾ ਸਾਸ਼ਾ ਉਹਦੀ ਕਮੀਜ਼ ਦੇ ਬਟਨ ਪੁੱਟਦਿਆਂ ਉਨ੍ਹਾਂ ਉੱਤੇ ਝੁਕਦਿਆਂ ਕਹਿੰਦਾ ਪਿਆ ਸੀ: "ਬਬਨ" ਜਿਸਦਾ ਮਤਲਬ ਸੀ ਬਟਨ।

ਮੈਂ ਮਾਂ ਦੇ ਨਾਲ਼ ਜੁੜ ਕੇ ਬਹਿ ਗਿਆ, ਤੇ ਉਸ ਆਪਣੀ ਬਾਂਹ ਮੇਰੇ ਦੁਆਲੇ ਵਲਾ ਲਈ।

"ਅਸੀਂ ਬੜੇ ਗ਼ਰੀਬ ਆਂ," ਉਸ ਆਖਿਆ। "ਹਰੇਕ ਕੋਪੇਕ— ਹਰੇਕ ਇਕੱਲਾ ਕੋਪੇਕ...."

ਉਸ ਮੈਨੂੰ ਆਪਣੇ ਗਰਮ ਹੱਥਾਂ ਨਾਲ਼ ਘੁੱਟਿਆ-ਨੱਪਿਆ ਤੇ ਜਾਪਦਾ ਸੀ ਜੋ ਕੁੱਝ ਉਹ ਕਹਿਣਾ ਚਾਹੁੰਦੀ ਸੀ ਉਹ ਕਹਿ ਸਕਣੋਂ ਅਸਮਰੱਥ ਸੀ।

"ਉਹ ਕੇਹਾ ਦਰਿੰਦਾ, ਕੇਹਾ ਦਰਿੰਦਾ !" ਉਹ ਚਾਣਚੱਕ, ਇੱਕ ਸ਼ਬਦ ਦੁਹਰਾਂਦਿਆਂ; ਜਿਹੜਾ ਮੈਂ ਉਹਨੂੰ ਇੱਕ ਵਾਰ ਪਹਿਲੋਂ ਵਰਤਦਿਆਂ ਸੁਣਿਆਂ ਸੀ, ਬੋਲ ਪਈ:

"ਦਲਿੰਦਾ" ਸਾਸ਼ੇ ਨੇ ਨਕਲ ਲਾਹੀ।

ਉਹ ਅਜ਼ੀਬ ਬੱਚਾ ਸੀ -ਬੇਡੌਲ ਤੇ ਲਮਸਿਰਾ, ਉਹਦੀਆਂ ਅੱਖਾਂ ਅਦਭੁਤ ਨੀਲੀਆਂ ਸਨ ਜੋ ਮੁਸਕਰਾਂਦੀਆਂ ਆਸੇ-ਪਾਸੇ ਇੰਜ ਤੱਕਦੀਆਂ ਜਿਵੇਂ ਕਿਸੇ ਦੀ ਉਡੀਕ ਕਰਦੀਆਂ ਹੋਣ। ਉਹ ਅਸਾਧਾਰਨ ਉਮਰੇ ਈ ਬੋਲਣ ਲੱਗ ਪਿਆ ਸੀ ਤੇ ਹਮੇਸ਼ਾਂ ਖ਼ੁਸ਼ੀ ਦੀ ਹਾਲਤ ਵਿੱਚ ਰਹਿੰਦਿਆਂ, ਉਹ ਕਦੇ ਨਹੀਂ ਸੀ ਰੋਇਆ। ਉਹ ਏਡਾ ਕਮਜ਼ੋਰ ਸੀ ਕਿ ਮੁਸ਼ਕਲ ਨਾਲ਼ ਰਿੜ੍ਹ ਸਕਦਾ ਸੀ, ਪਰ ਮੈਨੂੰ ਵਿੰਹਦਿਆਂ ਉਹ ਆਪਣੀਆਂ ਬਾਹਾਂ ਖਿਲਾਰਦਿਆਂ ਤੇ ਮੇਰੇ ਕੰਨਾਂ ਨਾਲ਼ ਆਪਣੇ ਕੂਲੇ ਨਿੱਕੇ ਹੱਥਾਂ ਨਾਲ਼, ਜਿਨ੍ਹਾਂ ਵਿੱਚੋਂ ਕਿਸੇ ਕਾਰਨ ਕਰਕੇ ਬਨਫਸ਼ੇ ਦੇ ਫੁੱਲਾਂ ਵਰਗੀ ਖ਼ੁਸ਼ਬੋ ਆਉਂਦੀ ਸੀ, ਖੇਡਦਿਆਂ ਖ਼ੁਸ਼ ਹੁੰਦਾ। ਉਹ ਉੱਕਾ ਬਿਮਾਰ ਪਏ ਬਿਨਾਂ ਬਿਲਕੁਲ ਚਾਣਚਕ ਮਰ ਗਿਆ। ਸਵੇਰੇ ਉਹ ਹਮੇਸ਼ਾਂ ਵਾਂਗ ਖ਼ੁਸ਼ ਸੀ; ਆਥਣੇ, ਜਦੋਂ ਗਿਰਜੇ ਦਾ ਘੜਿਆਲ ਆਥਣ ਦੀ ਪ੍ਰਾਰਥਨਾ ਲਈ ਵਜਦਾ ਸੀ, ਉਹ ਪਹਿਲੋਂ ਈ ਮੇਜ਼ ਉੱਤੇ ਪਾਇਆ ਪਿਆ ਸੀ। ਇਹ ਘਟਨਾ, ਦੂਜੇ ਬਾਲ, ਨਿਕੋਲਾਈ ਦੇ ਜਨਮ ਤੋਂ ਛੇਤੀ ਈ ਪਿੱਛੋਂ ਵਾਪਰ ਗਈ।

ਮਾਂ ਨੇ ਸਕੂਲ ਵਿੱਚ ਸਭ ਮਾਮਲਾ ਠੀਕ-ਠਾਕ ਕਰਨ ਦਾ ਵਾਅਦਾ ਪੂਰਾ ਕਰ ਦਿੱਤਾ ਸੀ, ਤੇ ਇੱਕ ਵਾਰ ਮੁੜ ਮੈਂ ਆਮ ਵਾਂਗ ਪੜ੍ਹਨ ਲੱਗ ਪਿਆ ਸਾਂ। ਪਰ ਹੇਠਲੇ ਕਾਰਨ ਕਰ ਕੇ ਮੈਨੂੰ ਮੁੜ ਆਪਣੇ ਨਾਨੇ ਨਾਲ਼ ਰਹਿਣ ਲਈ ਉਹਦੇ ਕੋਲ ਜਾਣਾ ਪਿਆ।

ਇੱਕ ਦਿਨ ਚਾਹ ਵੇਲੇ, ਜਦੋਂ ਮੈਂ ਵਿਹੜੇ ਵਿੱਚੋਂ ਰਸੋਈ ਵਿੱਚ ਆਉਂਦਾ ਪਿਆ ਸਾਂ, ਮੈਂ ਆਪਣੀ ਮਾਂ ਨੂੰ ਬੁਰੀ ਤਰ੍ਹਾਂ ਰੋਂਦਿਆਂ-ਕੁਰਲਾਂਦਿਆਂ ਸੁਣਿਆਂ:

"ਈਵਗੇਨੀ, ਈਵਗੇਨੀ, ਨਾ ਜਾ, ਮੈਂ ਤੇਰੀ ਮਿੰਨਤ ਕਰਨੀਂ ਆਂ !"

"ਬਕਵਾਸ !" ਮੇਰੇ ਮਤਰੇਏ-ਪਿਉ ਨੇ ਜੁਆਬ ਦਿੱਤਾ।

"ਪਰ ਮੈਨੂੰ ਪਤੈ ਤੂੰ ਉਸ ਤੀਵੀਂ ਕੋਲ ਜਾਨੈਂ !"

"ਅੱਛਾ, ਤਾਂ ਇਹਦਾ ਕੀ ਏ ?"

ਥੋੜ੍ਹੇ ਕੁ ਮਿੰਟਾਂ ਲਈ ਉਹ ਦੋਵੇਂ ਚੁੱਪ ਕਰ ਗਏ, ਫੇਰ ਮੇਰੀ ਮਾਂ ਖੰਘਦਿਆਂ ਬੇਹਾਲ ਹੁੰਦੀ ਵਿੱਚੋਂ ਬੋਲੀ:

"ਕੇਡਾ ਚੰਦਰਾ ਤੇ ਨਖਿੱਧ ਦਰਿੰਦੈਂ ਤੂੰ !"

ਮੈਂ ਉਹਨੂੰ ਉਹਦੇ ਮਾਰਦਿਆਂ ਸੁਣਿਆਂ। ਮੈਂ ਨੱਸ ਕੇ ਕਮਰੇ ਅੰਦਰ ਗਿਆ ਤੇ ਵੇਖਿਆ ਕਿ ਉਹ ਆਪਣੀ ਪਿੱਠ ਤੇ ਕੂਹਣੀਆਂ ਕੁਰਸੀ ਨਾਲ਼ ਲਾਈ, ਸਿਰ ਪਿਛਾਂਹ ਸੁੱਟੀ, ਗੋਡਿਆਂ-ਭਾਰ ਤਣੀ ਹੋਈ ਸੀ, ਉਹਦੀਆਂ ਅੱਖਾਂ ਅਸੁਭਾਵਕ ਢੰਗ ਨਾਲ਼ ਲਿਸ਼ਕਦੀਆਂ ਪਈਆਂ ਸਨ, ਜਦੋਂ ਕਿ ਉਹ ਨਵੇਂ ਸੂਟ ਵਿੱਚ ਲਿਸ਼ਕਿਆ-ਪੁਸ਼ਕਿਆ, ਉਹਦੇ ਸਾਹਮਣੇ ਖਲੋਤਾ, ਆਪਣੀ ਲੰਮੀ ਲੱਤ ਨਾਲ਼ ਉਹਦੀ ਹਿੱਕ ਵਿੱਚ ਠੁੱਡੇ ਮਾਰਦਾ ਪਿਆ ਸੀ। ਮੈਂ ਚਾਂਦੀ ਦੀ ਡੰਡੀ ਵਾਲਾ ਚਾਕੂ ਚੁੱਕਿਆ – ਮੇਰੇ ਪਿਉ ਦੀਆਂ ਚੀਜ਼ਾਂ ਵਿੱਚੋਂ ਮੇਰੀ ਮਾਂ ਕੋਲ ਬਚਦੀ ਇਹ ਇੱਕੋ ਚੀਜ਼ ਸੀ ਤੇ ਆਪਣੇ ਮਤਰੇਏ ਪਿਉ ਉੱਤੇ, ਸਾਰਾ ਜ਼ੋਰ ਲਾ ਕੇ ਵਾਰ ਕੀਤਾ।

ਚੰਗੇ ਭਾਗਾਂ ਨੂੰ ਮੇਰੀ ਮਾਂ ਨੂੰ, ਉਹਨੂੰ ਪਰੇ ਕਰਨ ਦਾ ਵਕਤ ਮਿਲ ਗਿਆ, ਏਸ ਲਈ ਚਾਕੂ ਸਿਰਫ਼ ਉਹਦੇ ਕੋਟ ਨੂੰ ਪਾੜ ਗਿਆ ਤੇ ਉਹਦਾ ਮਾਸ ਝਰੀਟ ਗਿਆ। ਉਸ ਇੱਕ ਦਹਾੜ ਮਾਰੀ ਤੇ ਆਪਣੀ ਵੱਖੀ ਉੱਤੇ ਹੱਥ ਰੱਖੀ ਕਮਰਿਓਂ ਬਾਹਰ ਨੱਸ ਗਿਆ। ਇੱਕ ਕੂਕ ਨਾਲ਼ ਮੇਰੀ ਮਾਂ ਨੇ ਮੈਨੂੰ ਫ਼ਰਸ਼ ਉੱਤੇ ਵਗਾਹ ਮਾਰਿਆ। ਜਦੋਂ ਮੇਰਾ ਮਤਰੇਆ-ਪਿਉ ਵਿਹੜੇ ਵੱਲੋਂ ਮੁੜਿਆ ਉਸ ਮੈਨੂੰ ਮਾਂ ਕੋਲੋਂ ਖੋਹ ਲਿਆ।

ਮਗਰੋਂ ਉਸ ਆਥਣੇ, ਜਦੋਂ ਸਭ ਕਾਸੇ ਦੇ ਬਾਵਜੂਦ ਉਹ ਚਲਾ ਗਿਆ ਸੀ, ਭੱਠੀ ਦੇ ਪਿੱਛੇ, ਜਿੱਥੇ ਮੈਂ ਪਿਆ ਸਾਂ, ਮਾਂ ਮੇਰੇ ਕੋਲ ਆਈ, ਤੇ ਕੋਮਲਤਾ ਨਾਲ਼ ਮੈਨੂੰ ਗਲਵਕੜੀ ਪਾਈ ਤੇ ਚੁੰਮਿਆਂ।

"ਮੈਨੂੰ ਮਾਫ਼ ਕਰੀਂ ਡੱਡੀਏ। ਮੈਂ ਤੇਰੇ ਨਾਲ਼ ਵਧੀਕੀ ਕੀਤੀ ਏ। ਪਰ ਤੂੰ ਅਜੇਹੀ ਗੱਲ ਕਿਵੇਂ ਕਰ ਸਕਦਾ ਸੈਂ ? ਚਾਕੂ !"

ਆਪਣੇ ਸ਼ਬਦਾਂ ਦੇ ਪੂਰੇ ਅਰਥਾਂ ਦੀ ਮੁਕੰਮਲ ਸਮਝ ਨਾਲ਼, ਮੈਂ ਸਹੁੰ ਖਾ ਕੇ ਆਖਿਆ ਕਿ ਮੈਂ ਮਤਰੇਏ-ਪਿਉ ਤੇ ਆਪਣੇ ਆਪ ਨੂੰ ਵੀ ਕਤਲ ਕਰ ਦਿਆਂਗਾ। ਤੇ ਮੈਂ ਸੋਚਨਾਂ ਮੈਂ ਇਹ ਕਰ ਚੁੱਕਿਆ ਹੁੰਦਾ- ਘੱਟੋ ਘੱਟ ਹੱਲਾ ਤਾਂ ਕੀਤਾ ਸੀ। ਏਥੋਂ ਤਾਈਂ ਕਿ ਮੈਂ ਹੁਣ ਪਤਲੂਨ ਦੀ ਲੱਤ ਹੇਠੋਂ ਝਾਕਦੇ ਪੈਰ ਨੂੰ ਉਤਾਂਹ ਹਵਾ ਵਿੱਚ ਉਲਰਦਿਆਂ ਤੇ ਤੀਵੀਂ ਦੀ ਹਿੱਕ ਉੱਤੇ ਆ ਕੇ ਵਜਦਿਆਂ, ਵੇਖ ਰਿਹਾ ਹਾਂ।

ਕਦੇ ਕਦੇ ਜਦੋਂ ਮੈਂ ਉਸ ਜੰਗਲੀ ਰੂਸੀ ਜ਼ਿੰਦਗੀ ਦੀਆਂ ਨਫ਼ਰਤਾਂ ਨੂੰ ਯਾਦ ਕਰਦਾ ਹਾਂ ਤਾਂ ਸਵਾਲ ਕਰਨਾ ਹਾਂ ਕਿ ਕੀ ਉਹ ਰਹਿਣ-ਯੋਗ ਹਨ ? ਪਰ ਹੋਰ ਵਿਚਾਰ ਕਰਨ ਮਗਰੋਂ ਮੈਂ ਏਸ ਗੱਲ ਦਾ ਕਾਇਲ ਹੋ ਜਾਨਾਂ ਹਾਂ ਕਿ ਉਨ੍ਹਾਂ ਨੂੰ ਨੰਗਿਆਂ ਕਰਨ ਦੀ ਲੋੜ ਏ, ਕਿਉਂਕਿ ਇਹ ਜ਼ਹਿਰੀਲੀ ਤੇ ਕਰੜੀ ਸਚਾਈ ਹਨ, ਜੀਹਦੀ ਜੜ੍ਹ ਅੱਜ ਦਿਨ ਤੱਕ ਵੀ ਪੁੱਟੀ ਨਹੀਂ ਜਾ ਸਕੀ। ਇਹ ਉਸ ਸਚਾਈ ਦੀ ਪ੍ਰਤੀਨਿਧਤਾ ਕਰਦੀਆਂ ਹਨ ਜਿਹੜੀ ਬਰਜ਼ੂਰ, ਐਨ ਜੜ੍ਹਾਂ ਤੱਕ ਨੰਗੀ ਕੀਤੀ ਜਾਣੀ ਚਾਹੀਦੀ ਹੈ ਤੇ ਸਾਡੀ ਮੈਲੀ ਤੇ ਸ਼ਰਮਨਾਕ ਜ਼ਿੰਦਗੀ ਵਿੱਚੋਂ ਕੱਢੀ

ਜਾਣੀ ਚਾਹੀਦੀ ਹੈ – ਮਨੁੱਖ ਦੀ ਅੰਤਰ–ਆਤਮਾ ਤੇ ਯਾਦਾਸ਼ਤ ਵਿੱਚੋਂ ਕੱਢੀ ਜਾਣੀ ਚਾਹੀਦੀ ਹੈ।

ਪਰ ਇਹ ਘ੍ਰਿਣਤ ਤਸਵੀਰ ਪੇਸ਼ ਕਰਨ ਦਾ ਇੱਕ ਹੋਰ ਕਾਰਨ ਵੀ ਹੈ, ਵਧੇਰੇ ਯੋਗ ਕਾਰਨ। ਮੰਨਿਆਂ ਕਿ ਇਹ ਹਕੀਕਤਾਂ ਬਹੁਤ ਘ੍ਰਿਣਤ ਤੇ ਮਨ ਖ਼ਰਾਬ ਕਰ ਦੇਣ ਵਾਲੀਆਂ ਹਨ, ਇਹ ਸਾਡੀਆਂ ਰੂਹਾਂ ਨੂੰ ਕੁਚਲਦੀਆਂ ਹਨ, ਬਹੁਤ ਸਾਰੀਆਂ ਸੁਹਣੀਆਂ ਰੂਹਾਂ ਨੂੰ ਦਬਾਉਂਦੀਆਂ ਤੇ ਵਿਗਾੜਦੀਆਂ ਹਨ। ਪਰ ਰੂਸੀ ਮਨੁੱਖ ਦੇ ਦਿਲ ਵਿੱਚ ਫਿਰ ਵੀ ਏਨੀ ਸ਼ਕਤੀ ਤੇ ਸਮਰੱਥਾ ਹੈ ਕਿ ਉਹ ਇਨ੍ਹਾਂ ਭਿਆਨਕ ਤੇ ਘ੍ਰਿਣਤ ਹਕੀਕਤਾਂ ਉੱਤੇ ਭਾਰੂ ਹੋ ਜਾਂਦਾ ਹੈ ਤੇ ਅਖ਼ੀਰ ਉਹ ਇਹਨਾਂ ਤੇ ਪੂਰੀ ਤਰ੍ਹਾਂ ਭਾਰੂ ਹੋਣ ਵਿੱਚ ਸਫ਼ਲ ਹੋ ਜਾਵੇਗਾ।

ਸਾਡੀ ਜ਼ਿੰਦਗੀ ਕੇਵਲ ਪਸ਼ੂਪੁਣੇ ਦੀ ਝੱਗ, ਜਿਸ ਇਹਨੂੰ ਢਕਿਆ ਹੋਇਆ ਹੈ, ਕਰਕੇ ਈ ਨਹੀਂ ਸਗੋਂ ਇਹਦੇ ਹੇਠ ਝਲਕਦੀਆਂ, ਰੌਸ਼ਨ ਤੇ ਨਰੋਈਆਂ ਉਸਾਰੂ ਤਾਕਤਾਂ ਕਰਕੇ ਵੀ ਅਚੰਭੇ–ਭਰੀ ਹੈ। ਤੇ ਚੰਗੇ ਦਾ ਅਸਰ ਇਸ ਗੱਲ ਦੀ ਸ਼ਾਹਦੀ ਭਰਦਿਆਂ ਵਧ ਰਿਹਾ ਹੈ ਕਿ ਅੰਤ ਨੂੰ ਸਾਡੇ ਲੋਕ ਜਾਗਣਗੇ ਤੇ ਉਨ੍ਹਾਂ ਦੀ ਜ਼ਿੰਦਗੀ ਸੁਹੱਪਣ ਅਤੇ ਚਾਨਣੀ ਮਨੁੱਖਤਾ ਨਾਲ਼ ਭਰਪੂਰ ਹੋ ਜਾਵੇਗੀ।

## 13

ਇੱਕ ਵਾਰ ਮੁੜ ਮੈਂ ਆਪਣੇ ਨਾਨੇ ਨਾਲ਼ ਰਹਿ ਰਿਹਾ ਸਾਂ।

"ਅੱਛਾ ਬਦਮਾਸ਼ਾ," ਇਹ ਉਸਦੀ ਮੇਜ਼ ਨੂੰ ਘਾਬਰ ਕੇ ਠਕੋਰਦੇ ਦੀ ਮੁਬਾਰਕਬਾਦ ਸੀ। "ਅੱਗੋਂ ਹੁਣ ਮੈਂ ਤੈਨੂੰ ਰੋਟੀ–ਟੁੱਕ ਕੋਈ ਨਹੀਂ ਜੇ ਖੁਆਣਾ। ਹੁਣ ਇਹ ਤੇਰੀ ਨਾਨੀ ਦੇ ਜ਼ਿੰਮੇ ਏ।"

"ਮੈਂ ਪ੍ਰਬੰਧ ਕਰ ਦਿਆਂਗੀ," ਉਸ ਆਖਿਆ, "ਜਿਵੇਂ ਕਿਤੇ ਇਹ ਏਡੀ ਈ ਵੱਡੀ ਗੱਲ ਏ!"

"ਚੰਗਾ, ਕਰ ਫੇਰ," ਉਹ ਗੱਜਿਆ, ਪਰ ਫੇਰ ਵਧੇਰੇ ਸ਼ਾਂਤੀ ਨਾਲ਼ ਮੈਨੂੰ ਉਸ ਵਿਸਥਾਰ ਨਾਲ਼ ਦੱਸਿਆ: "ਹੁਣ ਸਾਡਾ ਸਭ ਕੁੱਝ ਅੱਡੋ–ਅੱਡ ਏ— ਹਰੇਕ ਦਾ ਆਪੋ–ਆਪਣਾ ਜ਼ਿੰਮੈਂ।"

ਨਾਨੀ ਖਿੜਕੀ ਕੋਲ ਬੈਠੀ ਕਢਾਈ ਕਰੀ ਜਾਂਦੀ ਸੀ। ਉਹਦੀਆਂ ਰੀਲ੍ਹਾਂ, ਪਿੱਤਲ ਦੇ ਕੋਕਿਆਂ ਨਾਲ਼, ਜਿਹੜੇ ਬਹਾਰ ਦੀ ਧੁੱਪ ਵਿੱਚ ਸੁਨਹਿਰੀ ਸਿਹ ਦੇ ਤੱਕਲਿਆਂ ਵਾਂਗ ਪਏ ਲਿਸ਼ਕਦੇ ਸਨ, ਕੱਸੇ ਹੋਏ ਸਿਰਹਾਣੇ ਉੱਤੇ ਟਪੂੰ–ਟਪੂੰ ਕਰਦੀਆਂ ਚਟਕਦੀਆਂ ਪਈਆਂ ਸਨ। ਨਾਨੀ ਆਪ ਕਾਂਸੀ ਦੀ ਢਾਲ–ਬਣਾਈ ਮੂਰਤੀ ਜਾਪਦੀ ਸੀ, ਤੇ ਰੱਤੀ–ਭਰ ਵੀ ਨਹੀਂ ਸੀ ਬਦਲੀ। ਪਰ ਨਾਨਾ ਵਧੇਰੇ ਸੁਕੜੂ ਤੇ ਵਧੇਰੇ ਝੁਰੜੀਆਂ ਭਰਿਆ ਹੋ ਗਿਆ ਸੀ। ਉਹਦੇ ਵਾਲ ਵਧੇਰੇ ਵਿਰਲੇ ਹੋ ਗਏ ਸਨ ਤੇ ਉਹਦੀਆਂ ਹਰਕਤਾਂ ਦੀ ਖ਼ਾਮੋਸ਼ ਖ਼ੁਸ਼ਨੁਮਾਈਂ ਦੀ ਥਾਂ ਅਮੋੜ ਖੱਪ–ਖਪਾਈ ਨੇ ਮੱਲ ਲਈ ਸੀ। ਉਹਦੀਆਂ ਸਾਵੀਆਂ ਅੱਖਾਂ ਹਰ ਸ਼ੈ ਨੂੰ ਸ਼ੱਕ ਨਾਲ਼ ਤਕਦੀਆਂ ਸਨ। ਇੱਕ ਕਹਿਕਹੇ ਨਾਲ਼ ਨਾਨੀ ਨੇ ਮੈਨੂੰ ਜਾਇਦਾਦ ਦੀ ਵੰਡ ਬਾਰੇ, ਜੋ ਉਹਦੇ ਤੇ ਨਾਨੇ ਦੇ ਵਿਚਕਾਰ ਹੋਈ, ਦੱਸਿਆ। ਨਾਨੇ ਨੇ ਉਹਨੂੰ ਮਿੱਟੀ ਦੇ ਝਕਰੇ ਕੁੱਜੇ, ਚੀਨੀ ਦੇ

ਭਾਂਡੇ ਤੇ ਪਲੇਟਾਂ ਦੇ ਦਿੱਤੀਆਂ ਸਨ ਤੇ ਕਿਹਾ ਸੀ:

"ਇਹ ਸਾਰੇ ਤੇਰੇ ਨੇ, ਤੇ ਮੈਨੂੰ ਹੋਰ ਕਿਸੇ ਸ਼ੈ ਲਈ ਨਾ ਆਖੀਂ!"

ਫੇਰ ਉਸ ਨਾਨੀ ਦੇ ਸਭ ਤੇੜ-ਸਿਰ ਦੇ ਕੱਪੜੇ ਤੇ ਹੋਰ ਚੀਜ਼ਾਂ ਵਸਤਾਂ, ਸਣੇ ਇੱਕ ਲੂਮੜ-ਖੱਲ ਦੀ ਬਰਾਂਡੀ ਦੇ ਲੈ ਲਈਆਂ ਤੇ ਸੱਤ ਸੌ ਰੂਬਲਾਂ ਦੀਆਂ ਵੇਚ ਦਿੱਤੀਆਂ, ਤੇ ਇਹ ਪੈਸੇ ਉਸ ਆਪਣੇ ਯਹੂਦੀ ਬਣੇ ਧਰਮ-ਪੁੱਤਰ ਨੂੰ, ਜੋ ਫਲਾਂ ਦਾ ਵਪਾਰ ਕਰਦਾ ਸੀ, ਵਿਆਜ ਉੱਤੇ ਦੇ ਦਿੱਤੇ। ਉਸ ਸ਼ਰਮ ਲਾ ਛੱਡੀ ਤੇ ਬੇਹੱਦ ਲਾਲਚੀ ਹੋ ਗਿਆ ਸੀ। ਉਸ ਪੁਰਾਣੇ ਜਾਣੂਆਂ-ਪਛਾਣੂਆਂ ਨੂੰ ਮਿਲਣਾ ਸ਼ੁਰੂ ਕਰ ਦਿੱਤਾ ਸੀ— ਅਮੀਰ ਵਪਾਰੀਆਂ ਤੇ ਕਾਰੀਗਰਾਂ ਨੂੰ ਜਿਨ੍ਹਾਂ ਨਾਲ਼ ਉਹ ਪਹਿਲਾਂ ਕੰਮ ਕਰਦਾ ਰਿਹਾ ਸੀ— ਤੇ ਇਹ ਕਹਿੰਦਿਆਂ ਕਿ ਉਹਨੂੰ ਪੁੱਤਰਾਂ ਨੇ ਬਰਬਾਦ ਕਰ ਦਿੱਤਾ ਸੀ, ਉਨ੍ਹਾਂ ਕੋਲੋਂ ਪੈਸੇ ਮੰਗਣ ਲੱਗ ਪਿਆ ਸੀ। ਉਹਦੀ ਪੁਰਾਣੀ ਸ਼ਾਖ਼ ਦੀ ਇੱਜ਼ਤ ਸਦਕਾ ਉਹ ਉਹਨੂੰ ਚੋਖੀਆਂ ਬਖ਼ਸ਼ੀਸ਼ਾਂ ਦਿੰਦੇ ਸਨ। ਉਹ ਘਰ ਆਉਂਦਾ ਤੇ ਇੱਕ ਲੰਮਾ-ਚੌੜਾ ਨੋਟ ਨਾਨੀ ਦੇ ਨੱਕ ਹੇਠਾਂ ਕਰਕੇ, ਹਿਲਾਂਦਿਆਂ ਇੱਕ ਸਕੂਲੀਏ ਮੁੰਡੇ ਵਾਂਗ ਚਾਂਭੜਾਂ ਮਾਰਦਾ:

"ਅਹਿ ਵੇਖ, ਬੁੱਢੀਏ? ਇਹਦਾ ਦਸਵਾਂ ਹਿੱਸਾ ਵੀ ਤੈਨੂੰ ਕੋਈ ਨਾ ਦੇਵੇ!"

ਮੇਰਾ ਨਾਨਾ ਇਹ ਪੈਸੇ ਇੱਕ ਨਵੇਂ ਵਾਕਫ਼ - ਇੱਕ ਲੰਮੇ, ਗੰਜੇ ਸਿਰ ਵਾਲੇ ਸਮੂਰ ਦੇ ਲੀੜੇ-ਕੱਪੜੇ ਦਾ ਵਪਾਰੀ ਜਿਸ ਦੀ ਅੱਲ "ਛਾਂਟਾ" ਸੀ, ਤੇ ਉਹਦੀ, ਮੋਟੀ, ਲਾਲ-ਗੱਲ੍ਹੀ, ਸ਼ਾਹ-ਅੱਖੀ, ਸ਼ੀਰੇ ਵਰਗੀ ਮਿੱਠੀ ਤੇ ਚੇਪੂ ਭੈਣ ਨੂੰ, ਵਿਆਜ ਉੱਤੇ ਦੇ ਦਿੰਦਾ।

ਘਰ ਵਿੱਚ ਹਰੇਕ ਸ਼ੈ ਵੰਡੀ ਹੋਈ ਸੀ। ਅੱਜ ਨਾਨੀ ਆਪਣੇ ਪੈਸਿਆਂ ਨਾਲ਼ ਖ਼ਰੀਦੀ ਚੀਜ਼-ਵਸਤ ਨਾਲ਼ ਰੋਟੀ ਬਣਾਂਦੀ, ਅਗਲੇ ਦਿਨ ਨਾਨਾ ਰੋਟੀ-ਟੁੱਕ ਦਾ ਸਮਾਨ ਖ਼ਰੀਦ ਕੇ ਲਿਆਂਦਾ। ਨਾਨੇ ਦੀ ਵਾਰੀ ਵਾਲੇ ਦਿਨ ਰੋਟੀ ਹਮੇਸ਼ਾਂ ਭੈੜੀ ਹੁੰਦੀ। ਨਾਨੀ ਚੰਗਾ ਮਾਸ ਖ਼ਰੀਦ ਕੇ ਲਿਆਉਂਦੀ, ਜਦੋਂ ਕਿ ਉਹ ਫੇਫੜੇ ਤੇ ਛਿਛੜੇ ਖ਼ਰੀਦ ਲਿਆਉਂਦਾ। ਹਰੇਕ ਜਣਾ ਆਪਣੀ-ਆਪਣੀ ਚਾਹ ਤੇ ਖੰਡ ਅੱਡ ਰੱਖਦਾ, ਪਰ ਚਾਹ ਉਬਾਲੀ ਇੱਕੋ ਕੇਤਲੀ ਵਿੱਚ ਜਾਂਦੀ ਸੀ, ਤੇ ਨਾਨਾ ਵਹਿਮ-ਭਰੇ ਡਰ ਨਾਲ਼ ਪੁੱਛਦਾ:

"ਠਹਿਰੀਂ-ਮੈਨੂੰ ਵੇਖਣ ਦੇ- ਤੂੰ ਕਿੰਨੀਂ ਕੁ ਚਾਹ ਪਾਈ ਸੀ?"

ਉਹ ਚਾਹ ਦੀਆਂ ਪੱਤੀਆਂ ਆਪਣੀ ਹਥੇਲੀ ਉੱਤੇ ਖਲੇਰ ਲੈਂਦਾ ਤੇ ਉਨ੍ਹਾਂ ਦੀ ਗਿਣਤੀ ਕਰਦਾ।

"ਤੇਰੀ ਚਾਹ ਮੇਰੇ ਵਾਲੀ ਨਾਲੋਂ ਵਧੇਰੇ ਬਰੀਕ ਏ — ਮੇਰੀ ਮੋਟੀ ਏ, ਉਹਦੇ ਨਾਲ਼ ਚੰਗੇਰੀ ਚਾਹ ਬਣਦੀ ਏ, ਸੋ ਤੂੰ ਚਾਹ ਵਧੇਰੇ ਪਾਇਆ ਕਰ।"

ਉਹ ਇਸ ਗੱਲ ਨੂੰ ਵੇਖਣ ਲਈ ਧਿਆਨ ਰੱਖਦਾ ਕਿ ਕੀ ਨਾਨੀ ਜਿਹੜੀ ਚਾਹ ਪਾਉਂਦੀ ਸੀ ਉਹ ਬਿਲਕੁਲ ਉਹਦੀ ਆਪਣੀ ਚਾਹ ਜਿੰਨੀਂ ਹੀ ਸੀ, ਤੇ ਇਹ ਕਿ ਕੀ ਉਨ੍ਹਾਂ ਦੋਹਾਂ ਇੱਕੋ ਜਿੰਨੇਂ ਕੱਪ ਈ ਪੀਤੇ ਸਨ।

ਚਾਹ ਦਾ ਅਖ਼ੀਰਲਾ ਕੱਪ ਕੱਢਦਿਆਂ ਨਾਨੀ ਪੁੱਛਦੀ:

"ਅਖ਼ੀਰਲਾ ਕੱਪ?"

"ਹਾਂ, ਆਖ਼ਰੀ ਕੱਪ ਤਾਂ ਪੀ ਈ ਸਕਦੇ ਆਂ!" ਨਾਨਾ ਕੇਤਲੀ ਵਿੱਚ ਝਾਤੀ ਮਾਰਨ ਪਿੱਛੋਂ ਸਹਿਮਤੀ ਪ੍ਰਗਟ ਕਰਦਾ।

ਏਥੋਂ ਤਾਈਂ ਕਿ ਜੋਤਾਂ ਲਈ ਤੇਲ ਵੀ ਹਰੇਕ ਜਣਾ ਵਾਰੀ ਨਾਲ਼ ਲਿਆਂਦਾ — ਤੇ ਇਹ ਗੱਲਾਂ, ਉਹ ਪੰਜਾਹ ਸਾਲ ਨਾਲੋ-ਨਾਲ ਮਿਹਨਤ ਕਰਨ ਤੋ ਪਿੱਛੋਂ ਕਰਦੇ ਪਏ ਸਨ।

ਮੈਨੂੰ ਨਾਨੇ ਦੀਆਂ ਇਹ ਹੱਥ-ਫੇਰੀਆਂ ਹਸਾਉਣੀਆਂ ਤੇ ਘਿਨਾਉਣੀਆਂ ਲਗਦੀਆਂ — ਨਾਨੀ ਨੂੰ ਕੇਵਲ ਹਸਾਉਣੀਆਂ ਈ ਲਗਦੀਆਂ।

"ਇਹਨੂੰ ਭੁਲਾ ਛੱਡ!" ਉਹ ਮੈਨੂੰ ਆਖ਼ਦੀ। "ਕੀ ਏ ਇਹਦਾ? ਉਹ ਬੁੱਢੈ, ਬੁੱਢੜਾ ਬੰਦਾ ਏ, ਤੇ ਖ਼ਬਤੀ ਜਿਹਾ ਹੋ ਗਿਐ। ਚਾਰ ਵੀਹਾਂ ਦਾ ਹੋ ਚੁੱਕਿਆ - ਰਤਾ ਸਾਲਾਂ ਦੀ ਗਿਣਤੀ ਤਾਂ ਕਿਆਸ ਕੇ ਵੇਖ! ਹੋਊ, ਕਿਸੇ ਦਾ ਦਿਲ ਤਾਂ ਨਹੀਂ ਨਾ ਦੁਖਾਂਦਾ। ਤੇ ਮੈਂ, ਮੇਰਾ ਕੀ ਏ, ਮੈਂ ਤਾਂ ਆਪਣੀ ਰੋਟੀ ਕਮਾ ਹੀ ਲਵਾਂਗੀ ਕਿਵੇਂ ਨਾ ਕਿਵੇਂ, ਆਪਣੇ ਲਈ ਵੀ ਤੇ ਤੇਰੇ ਲਈ ਵੀ!"

ਮੈਂ ਵੀ ਕਮਾਣ ਲੱਗ ਪਿਆ ਸਾਂ। ਐਤਵਾਰ ਨੂੰ ਤੜਕਸਾਰ ਮੈਂ ਬੋਰੀ ਲੈ ਕੇ ਗਲੀਆਂ ਤੇ ਵਿਹੜਿਆਂ ਵਿੱਚੋਂ, ਪੁਰਾਣੀਆਂ ਹੱਡੀਆਂ, ਲੀਰਾਂ, ਕੋਕੇ-ਮੇਖਾਂ ਤੇ ਕਾਗ਼ਜ਼ ਇਕੱਠੇ ਕਰਨ ਚਲਿਆ ਜਾਂਦਾ। ਕਬਾੜੀਆ ਸਾਨੂੰ ਇੱਕ ਪੂਦ* ਲੀਰਾਂ ਜਾਂ ਕਾਗ਼ਜ਼ ਜਾਂ ਧਾਤ ਪਿੱਛੇ ਵੀਹ ਕੋਪੇਕ, ਇੱਕ ਪੂਡ ਹੱਡੀਆਂ ਪਿੱਛੇ ਅੱਠ ਜਾਂ ਦਸ ਕੋਪੇਕ ਦਿੰਦਾ। ਮੈਂ ਹਫ਼ਤੇ ਦੇ ਹੋਰ ਦਿਨਾਂ ਵਿੱਚ ਵੀ, ਸਕੂਲ ਤੋਂ ਮਗਰੋਂ ਕੂੜ-ਕਬਾੜ ਇਕੱਠਾ ਕਰਦਾ, ਤੇ ਹਰੇਕ ਸ਼ਨਿੱਚਰਵਾਰ ਮੈਂ ਤੀਹ ਤੋਂ ਪੰਜਾਹ ਕੋਪੇਕ ਤੱਕ ਕਮਾ ਲੈਂਦਾ (ਤੇ ਜੇ ਖ਼ਾਸ ਤੌਰ ਤੇ ਕਾਮਯਾਬ ਹਫ਼ਤਾ ਹੁੰਦਾ ਤਾਂ ਵਧੇਰੇ ਵੀ)। ਨਾਨੀ ਮੇਰੇ ਪੈਸੇ ਲੈ ਕੇ ਕਾਹਲ ਨਾਲ਼ ਆਪਣੀ ਚੋਲੀ ਦੀ ਜੇਬ ਵਿੱਚ ਪਾ ਲੈਂਦੀ, ਤੇ ਮੈਨੂੰ ਸ਼ਲਾਘਾ ਦੇ ਸ਼ਬਦਾਂ ਵਿੱਚ ਮੁੱਲ ਤਾਰਦੀ ਅੱਖਾਂ ਨੀਵੀਂਆਂ ਪਾ ਲੈਂਦੀ:

"ਮਿਹਰਬਾਨੀ ਗੋਲਿਆ-ਕਬੂਤਰਾ! ਤੂੰ ਤੇ ਮੈਂ, ਭੁੱਖੇ ਨਹੀਂ ਰਹਿਣ ਲੱਗੇ, ਠੀਕ ਏ ਨਾ? ਸੋਚ ਤਾਂ ਸਹੀ ਭਲਾ!"

ਇੱਕ ਦਿਨ ਮੈਂ ਉਹਨੂੰ ਪੰਜ ਕੋਪੇਕ ਦੇ ਇੱਕ ਸਿੱਕੇ ਵਲ ਨਿਗਾਹ ਟਿਕਾ ਕੇ ਤੱਕਦਿਆਂ ਤੇ ਹੌਲੀ ਹੌਲੀ ਰੋਂਦਿਆਂ ਵੇਖ ਲਿਆ, ਇੱਕ ਲਿਸ਼ਕਦਾ ਹੰਝੂ ਉਹਦੇ ਪੋਪਲੇ ਨੱਕ ਦੀ ਬੂੰਬਲ ਉੱਤੇ ਲਮਕ ਰਿਹਾ ਸੀ।

ਪਰ ਮੈਂ ਵੇਖਿਆ ਕਿ ਕਬਾੜ ਇਕੱਠਾ ਕਰਨ ਵਿੱਚ ਏਨਾ ਲਾਭ ਨਹੀਂ ਸੀ। ਦਰਿਆ ਓਕਾ ਦੇ ਕੰਢਿਉਂ ਜਾਂ ਟਾਪੂ 'ਪੇਸਕੀ'(ਰੇਤਾ) ਤੋਂ ਫੱਟਾ ਚੁਰਾ ਕੇ ਵੇਚਣ ਵਿੱਚ ਬਹੁਤਾ ਲਾਭ ਸੀ। 'ਪੇਸਕੀ' ਇੱਕ ਟਾਪੂ ਸੀ ਜਿੱਥੇ ਵਰ੍ਹੇ ਦੇ ਵਰ੍ਹੇ ਮੇਲਾ ਲਗਦਾ ਸੀ ਤੇ ਧਾਤ ਦਾ ਕਾਰੋਬਾਰ ਹੁੰਦਾ ਸੀ। ਉੱਥੇ ਮੇਲੇ ਲਈ ਆਰਜ਼ੀ ਤੌਰ ਤੇ ਫੱਟਿਆਂ ਦੀਆਂ ਦੁਕਾਨਾਂ ਬਣਾ ਲਈਆਂ ਜਾਂਦੀਆਂ ਸਨ। ਜਦੋਂ ਮੇਲਾ ਮੁੱਕ ਜਾਂਦਾ ਤਾਂ ਉਹ ਖੋਖਿਆਂ ਨੂੰ ਚੁੱਕ ਲੈਂਦੇ ਤੇ ਨਿੱਕ-ਸੁੱਕ ਟਿੱਬਿਆਂ ਉੱਤੇ ਇਕੱਠਾ ਕਰ ਦਿੰਦੇ, ਜਿੱਥੇ ਇਹ ਓਦੋਂ ਤਾਈਂ ਪਿਆ ਰਹਿੰਦਾ ਜਦੋਂ ਤਾਈਂ ਬਹਾਰ ਦੀ ਰੁੱਤੇ ਦਰਿਆ ਨਾ ਚੜ੍ਹਦਾ। ਘਰਾਂ ਦੇ ਮਾਲਕ ਸਾਨੂੰ ਇੱਕ ਚੰਗੇ ਫੱਟੇ ਦੇ ਦਸ ਕੋਪਿਕ

* ਪੂਦ = 16 ਕਿਲੋਗ੍ਰਾਮ।

ਦੇ ਦਿੰਦੇ ਤੇ ਅਸੀਂ ਦਿਨੇ-ਦਿਨੇ ਦੋ ਜਾਂ ਤਿੰਨ ਫੱਟੇ ਚੁਰਾ ਸਕਦੇ ਸਾਂ। ਐਪਰ ਇਹ ਕੰਮ ਧੁੰਦਲੇ ਜਾਂ ਵਰਖਾ ਵਾਲੇ ਦਿਨੀਂ, ਜਦੋਂ ਕਿ ਪਹਿਰੇਦਾਰ ਅੰਦਰੀਂ ਵੜੇ ਹੁੰਦੇ ਸਨ, ਕਰਨਾ ਜ਼ਰੂਰੀ ਸੀ।

ਜਿਨ੍ਹਾਂ ਨਾਲ਼ ਮੈਂ ਕੰਮ ਕਰਦਾ ਸਾਂ ਇਹ ਛੋਹਰਾਂ ਦਾ ਇੱਕ ਯਾਰਬਾਸ਼ ਟੋਲਾ ਸੀ: ਇੱਕ ਦਸਾਂ ਸਾਲਾਂ ਦਾ, ਮੰਗਤੀ ਮੋਰੋਡੋਵਿਅਨ ਦਾ ਪੁੱਤਰ ਸਾਂਕਾ ਵਿਯਾਖ਼ਿਰ, ਘੁੱਗੀ ਸੀ - ਇੱਕ ਪਿਆਰਾ ਛੋਹਰ ਜੋ ਹਮੇਸ਼ਾਂ ਖ਼ਾਮੋਸ਼ ਤੇ ਚੰਗੇ ਰੌਂ ਵਿੱਚ ਰਹਿੰਦਾ; ਇੱਕ ਵੱਡੀਆਂ ਵੱਡੀਆਂ ਕਾਲੀਆਂ ਅੱਖਾਂ ਵਾਲਾ, ਖੜਸੁਕ, ਤੇਜ਼-ਮਿਜ਼ਾਜ਼, ਨਿੱਘਰਾ ਕੋਸਤਰੋਮਾ ਸੀ- ਜਿਸ ਨੇ ਮਗਰੋਂ, ਜਦੋਂ ਉਹ ਤੇਰਾਂ ਵਰ੍ਹਿਆਂ ਦਾ ਸੀ, ਬਾਲ-ਦੋਸ਼ੀਆਂ ਦੀ ਜ਼ੇਲ੍ਹ ਵਿੱਚ, ਜਿੱਥੇ ਉਹਨੂੰ ਕਬੂਤਰਾਂ ਦਾ ਜੋੜਾ ਚੋਰੀ ਕਰਨ ਬਦਲੇ ਘੱਲਿਆ ਗਿਆ ਸੀ, ਆਪਣੇ ਆਪ ਨੂੰ ਫਾਹੇ ਲਾ ਲਿਆ ਸੀ; ਇੱਕ ਬਾਰਾਂ ਵਰ੍ਹਿਆਂ ਦਾ ਸਾਮਸਨ, ਤਾਤਰ ਖ਼ਾਬੀ ਸੀ, ਜੋ ਸਿੱਧੇ-ਸਾਦੇ, ਸਾਊ ਸੁਭਾ ਤੇ ਅਸਾਧਾਰਨ ਬਲ ਵਾਲਾ ਸੀ; ਇੱਕ ਕਬਰਪੁੱਟ ਤੇ ਕਬਰਸਤਾਨ ਦੇ ਪਹਿਰੇਦਾਰ ਦਾ ਅੱਠਾਂ ਵਰ੍ਹਿਆਂ ਦਾ ਪੁੱਤਰ, ਯਾਜ਼ ਸੀ, ਫਿੱਡੇ ਨੱਕ ਵਾਲਾ, ਮੱਛੀ ਵਾਂਗ ਚੁੱਪ-ਕੀਤਾ ਤੇ “ਕਾਲੇ-ਰੋਗ” ਦਾ ਸ਼ਿਕਾਰ, ਤੇ ਅਖ਼ੀਰ ਵਿੱਚ ਸਾਡੇ ਟੋਲੇ ਵਿੱਚੋਂ ਸਭ ਤੋਂ ਵੱਡਾ, ਬੜਾ ਮੁਨਸਫ਼ੀ ਤੇ ਸਿਆਣਾ ਬੰਦਾ, ਤੇ ਮੁੱਕੇਬਾਜ਼ੀ ਦੀ ਲੜਾਈ ਦਾ ਮਾਹਰ, ਇੱਕ ਵਿਧਵਾ ਦਰਜ਼ਣ ਦਾ ਪੁੱਤਰ, ਗਰਿਸ਼ਕਾ ਚੋਰਕਾ ਸੀ। ਅਸੀਂ ਸਾਰੇ ਇੱਕੋ ਗਲੀ ਵਿੱਚ ਰਹਿੰਦੇ ਸਾਂ।

ਸਾਡੇ ਇਲਾਕੇ ਵਿੱਚ ਚੋਰੀ ਜੁਰਮ ਨਹੀਂ ਸੀ ਸਮਝੀ ਜਾਂਦੀ। ਇਹ ਅਧ-ਭੁੱਖੇ ਟੁਟ-ਪੂੰਜੀਏ ਲੋਕਾਂ ਲਈ ਜਿਊਂਦੇ ਰਹਿਣ ਦਾ ਆਮ ਤੇ ਤਕਰੀਬਨ ਇਕੋ ਇਕ ਸਾਧਨ ਸੀ। ਸਲਾਨਾ ਮੇਲੇ ਦਾ ਡੂਢ ਮਹੀਨਾ ਉਨ੍ਹਾਂ ਨੂੰ ਸਾਰਾ ਸਾਲ ਜਿਊਂਦੇ ਨਹੀਂ ਸੀ ਰੱਖ ਸਕਦਾ, ਤੇ ਬੜੇ ਇੱਜ਼ਤਦਾਰ ਘਰ ਦੇ ਮੁਖੀਏ “ਦਰਿਆ ਤੋਂ ਵਾਧੂ ਪੈਸੇ ਬਣਾਂਦੇ” ਸਨ, ਇਹ ਇੰਜ ਹੈ ਕਿ ਉਹ ਕਾਂਗ ਵਿੱਚ ਰੁੜ੍ਹੇ ਫੱਟੇ ਤੇ ਬੱਤੇ ਬਾਹਰ ਕੱਢ ਲੈਂਦੇ, ਤੇ ਚਲਵੇਂ ਚੁੱਲ੍ਹਿਆਂ ਉੱਤੋਂ ਹੌਲਾ ਸਮਾਨ ਲਾਹ ਲੈਂਦੇ; ਪਰ ਬਹੁਤਾ ਸਮਾਂ ਉਹ, ਵੋਲਗਾ ਤੇ ਓਕਾ ਦੇ ਕੰਢਿਆਂ ਦੇ ਨਾਲ਼ ਨਾਲ਼, ਘਾਟਾਂ, ਲਦੂ-ਕਿਸ਼ਤੀਆਂ ਤੇ ਦਰਿਆ-ਕੰਢਿਆਂ ਤੋਂ, ਜੋ ਵੀ ਹੱਥ ਲਗਦਾ, ਉਹਨੂੰ ਲੁਟਦਿਆਂ, ਚੋਰੀਆਂ—“ਬਾਂਦਰ-ਚਾਲਾਂ” ਵਿੱਚ ਬਿਤਾਂਦੇ ਸਨ। ਐਤਵਾਰੀਂ ਵਡੇਰੇ ਬੰਦੇ ਆਪਣੀ ਕਿਸਮਤ ਦੀਆਂ ਫੜ੍ਹਾਂ ਮਾਰਦੇ, ਤੇ ਨਿਆਣੇ ਉਨ੍ਹਾਂ ਨੂੰ ਸੁਣਦੇ ਤੇ ਸਿੱਖਦੇ ਸਨ।

ਬਹਾਰ ਦੀ ਰੁੱਤੇ, ਮੇਲੇ ਦੀ ਤਿਆਰੀ ਲਈ ਰੁੱਝੇ ਹਫ਼ਤਿਆਂ ਵਿੱਚ, ਦਿਨ ਦੀ ਮਿਹਨਤ ਮਗਰੋਂ, ਸ਼ਰਾਬੀ ਕਾਮੇ ਤੇ ਕਾਰੀਗਰਾਂ ਨਾਲ਼ ਗਲੀਆਂ ਭਰੀਆਂ ਜਾਂਦੀਆਂ। ਓਦੋਂ ਇਲਾਕੇ ਦੇ ਬੱਚੇ ਆਪਣਾ ਜੇਬਾਂ ਕਤਰਨ ਦਾ ਕਿੱਤਾ ਕਰਦੇ, ਇਹ ਪੇਸ਼ਾ ਬਿਲਕੁਲ ਯੋਗ ਮੰਨਿਆਂ ਜਾਂਦਾ ਸੀ ਤੇ ਮੁੰਡੇ ਢੀਠ ਬਣ ਕੇ ਵੱਡਿਆਂ ਨੂੰ ਆਪਣਾ ਗਵਾਹ ਬਣਾ ਕੇ ਆਪਣਾ ਇਹ ਧੰਦਾ ਕਰਦੇ ਸਨ।

ਉਹ ਤਰਖਾਣਾਂ ਦੇ ਹਥੌੜੇ, ਫਿਟਰਾਂ ਦੇ ਖੁੱਲ੍ਹਵੇਂ-ਕੈਂਚ, ਗਾਡੀ-ਕਾਰੀਗਰਾਂ ਦੇ ਸਕਰਿਊ, ਚੁਰਾ ਲਿਆਂਦੇ। ਸਾਡਾ ਟੋਲਾ ਇਨ੍ਹਾਂ ਕੰਮਾਂ ਵਿੱਚ ਨਹੀਂ ਸੀ ਪੈਂਦਾ।

“ਮੈਂ ਚੋਰੀ ਕਰਨ ਨਹੀਂ ਜਾਵਾਂਗਾ - ਅੰਮੀਂ ਮੈਨੂੰ ਨਹੀਂ ਕਰਨ ਦੇਵੇਗੀ।” ਚੋਰਕੇ ਨੇ ਇੱਕ ਦਿਨ ਆਖਿਆ।

"ਤੇ ਮੈਨੂੰ ਇਹ ਕਰਨੋਂ ਭੈ ਆਉਂਦੈ।" ਖ਼ਾਬੀ ਨੇ ਕਿਹਾ।

ਕੋਸਤਰੋਮਾ ਚੋਰਾਂ ਤੋ ਸਦਾ ਸੰਗ ਮੰਨਦਾ ਰਹਿੰਦਾ ਸੀ ਤੇ ਸ਼ਬਦ "ਚੋਰ" ਖ਼ਾਸ ਤਰ੍ਹਾਂ ਦੇ ਦਬਾਅ ਨਾਲ਼ ਬੋਲਦਾ ਸੀ, ਤੇ ਜੇ ਕਿਤੇ ਉਹਨੂੰ ਮੁੰਡੇ ਕਿਸੇ ਸ਼ਰਾਬੀ ਨੂੰ ਲੁੱਟਦੇ ਲਭ ਪੈਂਦੇ, ਤਾਂ ਉਹ ਉਨ੍ਹਾਂ ਦੇ ਮਗਰ ਪੈ ਜਾਂਦਾ ਤੇ ਉਨ੍ਹਾਂ ਦੀ ਬੇਤਰਸੀ ਨਾਲ਼ ਚੰਗੀ ਤਰ੍ਹਾਂ ਕੁਟਾਈ ਕਰਦਾ। ਇਹ ਉਦਾਸ, ਲੰਮੀਆਂ ਅੱਖਾਂ ਵਾਲਾ ਮੁੰਡਾ, ਵੱਡੀ ਉਮਰ ਦੇ ਬੰਦਿਆਂ ਵਾਂਗ ਲੱਗਣ ਦਾ ਯਤਨ ਕਰਦਾ ਸੀ। ਉਹ ਜ਼ਹਾਜ਼-ਕੁਲੀਆਂ ਵਾਂਗ ਰੁੜ੍ਹਵੇਂ ਝੋਲੇ ਨਾਲ਼ ਤੁਰਦਾ ਤੇ ਆਪਣੀ ਆਵਾਜ਼ ਡੂੰਘੀ ਤੇ ਘੱਗੀ ਬਨਾਣ ਦਾ ਯਤਨ ਕਰਦਾ। ਪੂਰੇ ਤੌਰ 'ਤੇ ਉਸ ਵਿੱਚ ਕੁੱਝ ਖਿਚਾਅ ਵਾਲਾ ਤੇ ਬੁੱਢਾ ਤੇ ਗ਼ੈਰ-ਕੁਦਰਤੀ ਹੈ ਸੀ। ਘੁੱਗੀ ਨੂੰ ਇਹ ਯਕੀਨ ਹੋਇਆ ਹੋਇਆ ਸੀ ਕਿ ਚੋਰੀ ਕਰਨਾ ਪਾਪ ਹੈ।

ਪਰ ਰੇਤੇ ਤੋਂ ਫੱਟੇ ਤੇ ਵੰਝ ਧੂ ਲਿਆਣਾ ਬਿਲਕੁਲ ਹੋਰ ਭਾਂਤ ਦੀ ਗੱਲ ਸੀ। ਸਾਡੇ ਵਿੱਚੋਂ ਕੋਈ ਵੀ ਇਹ ਕਰਨੋਂ ਨਹੀਂ ਸੀ ਡਰਦਾ, ਤੇ ਅਸਾਂ ਸੋਚ ਵਿਚਾਰ ਕਰਕੇ ਇੱਕ ਅਜਿਹਾ ਢੰਗ ਕੱਢ ਲਿਆ ਸੀ ਜਿਸ ਨੇ ਕੰਮ ਬਹੁਤਾ ਈ ਸੁਖਾਲਾ ਬਣਾ ਦਿੱਤਾ ਸੀ। ਆਥਣੇ ਜਦੋਂ ਹਨੇਰਾ ਹੋ ਜਾਂਦਾ, ਜਾਂ ਧੁੰਦ ਵਾਲੇ ਦਿਨੀਂ, ਘੁੱਗੀ ਤੇ ਯਾਜ਼ ਰੇਤ ਦੇ ਟਿੱਬਿਆਂ ਵੱਲ, ਫੁਲਵੀਂ, ਪਿਘਲਵੀਂ ਬਰਫ਼ ਉੱਤੇ ਨਿੱਕਲ ਤੁਰਦੇ। ਉਹ ਪਹਿਰੇਦਾਰਾਂ ਦਾ ਧਿਆਨ ਖਿੱਚਣ ਦਾ ਯਤਨ ਕਰਦਿਆਂ, ਖੁੱਲ੍ਹੇ-ਮੈਦਾਨ ਹੋ ਜਾਂਦੇ, ਪਰ ਅਸੀਂ ਚਾਰੇ ਦੂਜੇ ਪਾਸਿਆਂ ਤੋਂ ਲੁਕ ਕੇ ਖਿਸਕਦੇ। ਜਦੋਂ ਪਹਿਰੇਦਾਰ ਘੁੱਗੀ ਤੇ ਯਾਜ਼ ਉੱਤੇ ਨਿਗਾਹ ਰੱਖਣ ਵਿੱਚ ਰੁੱਝੇ ਹੁੰਦੇ, ਅਸੀਂ ਮਿਥੇ ਥਾਂ ਉੱਤੇ ਇਕੱਠੇ ਹੋ ਜਾਂਦੇ ਤੇ ਆਪਣੇ ਫੱਟੇ ਛਾਂਟ ਲੈਂਦੇ; ਫੇਰ ਜਦੋਂ ਸਾਡੇ ਫੁਰਤੀਲੇ ਸਾਥੀ ਪਹਿਰੇਦਾਰਾਂ ਨੂੰ ਚਿੜਾਂਦੇ ਤੇ ਉਨ੍ਹਾਂ ਕੋਲੋਂ ਚੰਪਤ ਹੋ ਜਾਂਦੇ, ਅਸੀਂ ਓਦੋਂ ਮੋੜਾ ਕਰ ਲੈਂਦੇ। ਸਾਡੇ ਵਿੱਚੋਂ ਹਰੇਕ ਕੋਲ, ਸਿਰੇ ਉੱਤੇ ਮੁੜਵੀਂ ਮੇਖ ਵਾਲਾ ਰੱਸਾ ਹੁੰਦਾ ਸੀ ਜਿਹੜਾ ਅਸੀਂ ਫੱਟੇ ਨਾਲ਼, ਨਰਮ ਤੇ ਕਰੜੀ ਬਰਫ਼ ਉੱਤੋਂ ਦੀ ਧੂਣ ਲਈ, ਬੰਨ੍ਹ ਲੈਂਦੇ। ਪਹਿਰੇਦਾਰ ਸਾਨੂੰ ਮੁਸ਼ਕਲ ਨਾਲ਼ ਈ ਵੇਖਦੇ, ਜੇ ਕਿਤੇ ਵੇਖ ਵੀ ਲੈਂਦੇ ਤਾਂ ਉਹ ਸਾਨੂੰ ਫੜਨੋਂ ਅਸਮਰੱਥ ਹੁੰਦੇ। ਫੱਟੇ ਵੇਚ ਕੇ ਵੱਟੇ ਲੁੱਟ ਦੇ ਪੈਸੇ ਅਸੀਂ ਇੱਕੋ ਜਿਹੇ ਛੀ ਹਿੱਸਿਆਂ ਵਿੱਚ ਵੰਡ ਲੈਂਦੇ। ਆਮ ਇਹ ਹਿੱਸੇ-ਬਹਿੰਦੇ ਪੰਜ-ਪੰਜ ਜਾਂ ਸੱਤ-ਸੱਤ ਕੋਪਿਕ ਆਉਂਦੇ।

ਇਹ ਸਾਡੇ ਲਈ ਇੱਕ ਦਿਨ ਲਈ, ਜਿੰਨਾ ਕੁੱਝ ਅਸੀਂ ਖਾਣਾ ਚਾਹੁੰਦੇ, ਕਾਫ਼ੀ ਹੁੰਦੇ, ਪਰ ਘੁੱਗੀ ਜੇ ਆਪਣੀ ਮਾਂ ਨੂੰ ਵੋਦਕਾ ਨਾ ਲਿਆ ਕੇ ਦਿੰਦਾ, ਉਹ ਉਹਨੂੰ ਕੁੱਟਦੀ; ਕੋਸਤਰੋਮਾ ਆਪਣੇ ਪੈਸੇ ਕਬੂਤਰਾਂ ਦੇ ਸ਼ਿਕਾਰ, ਜਿਸ ਦੇ ਉਹ ਸੁਪਨੇ ਲੈਂਦਾ ਸੀ, ਦੇ ਕੰਮ ਵਿੱਚ ਪੈਣ ਲਈ ਬਚਾਂਦਾ ਸੀ; ਚੋਰਕਾ ਦੀ ਮਾਂ ਬਿਮਾਰ ਸੀ, ਏਸ ਕਰਕੇ ਉਹਨੂੰ ਉਸ ਸਾਰੇ ਦੀ ਈ ਲੋੜ ਹੁੰਦੀ, ਜੋ ਉਹ ਉਹਦੇ ਲਈ ਪ੍ਰਾਪਤ ਕਰ ਸਕਦਾ ਸੀ; ਖ਼ਾਬੀ ਵੀ ਆਪਣੇ ਉਸ ਪਿੰਡ ਨੂੰ ਮੁੜਨ ਲਈ, ਜਿੱਥੋਂ ਉਹਨੂੰ ਉਹਦੇ ਇੱਕ ਚਾਚੇ ਨੇ ਲਿਆਂਦਾ ਸੀ ਜਿਹੜਾ ਨਿਜ਼ਨੀ-ਨੋਵੋਗਰੋਦ ਪੁੱਜਣ ਤੋਂ ਛੇਤੀ ਈ ਮਗਰੋਂ ਡੁੱਬ ਕੇ ਮਰ ਗਿਆ ਸੀ, ਪੈਸੇ ਬਚਾ ਰਿਹਾ ਸੀ। ਖ਼ਾਬੀ ਨੂੰ ਪਿੰਡ ਦਾ ਨਾਂ ਭੁੱਲ ਗਿਆ ਸੀ, ਸਿਰਫ਼ ਇਹੋ ਯਾਦ ਰਹਿ ਗਿਆ ਸੀ ਕਿ ਇਹ ਵੋਲਗਾ ਦੇ ਨੇੜੇ ਕਾਮਾ ਦਰਿਆ ਉੱਤੇ ਸੀ।

ਕਿਸੇ ਕਾਰਨ ਕਰਕੇ ਏਸ ਪਿੰਡ ਦਾ ਖ਼ਿਆਲ ਸਾਨੂੰ ਬੜਾ ਹਸਾਉਣਾ ਲਗਦਾ ਤੇ ਇਹਦੀ ਬਾਬਤ ਅਸੀਂ ਭੈਂਗੇ ਤਾਤਾਰ ਨੂੰ ਛੇੜਦੇ:

ਇੱਕ ਬੜਾ ਸੁਹਾਨਾ ਹੈ ਪਿੰਡ ਏਥੇ,
ਪਰ ਉਹ ਨਹੀਂ ਜਾਣਦਾ ਕਿੱਥੇ–
ਓਥੇ ਹੈ ਜਾਂ ਏਥੇ
ਜਾਂ ਹਵਾ ਦੇ ਵਿੱਚ!

ਪਹਿਲਾਂ ਪਹਿਲਾਂ ਖ਼ਾਬੀ ਸਾਡੇ ਨਾਲ਼ ਖ਼ਫ਼ਾ ਹੋ ਜਾਂਦਾ, ਪਰ ਇੱਕ ਵਾਰ ਘੁੱਗੀ ਨੇ ਉਹਨੂੰ ਗੁਟਕਵੀਂ ਆਵਾਜ਼ ਵਿੱਚ, ਜੋ ਉਹਦੀ ਅੱਲ ਨੂੰ ਠੀਕ ਸਾਬਤ ਕਰਦੀ ਸੀ, ਆਖਿਆ:

"ਛੱਡ ਪਰ੍ਹੇ ਯਾਰ, ਕਿਸੇ ਨੇ ਕਦੇ ਆੜੀਆਂ ਨੂੰ ਨਰਾਜ਼ ਹੁੰਦਿਆਂ ਸੁਣਿਐਂ?"

ਤਾਤਾਰ ਸ਼ਰਮਾ ਗਿਆ। ਉਸ ਹਾਰ ਮੰਨ ਲਈ ਤੇ ਉਸ ਪਿੱਛੋਂ ਉਹ ਆਪ ਵੀ ਕਾਮਾ ਪਿੰਡ ਬਾਰੇ ਗੀਤ ਗਾਉਂਦਾ ਹੁੰਦਾ।

ਪਰ ਤਾਂ ਵੀ ਅਸੀਂ ਫੱਟੇ ਚੁਰਾਣ ਨਾਲੋਂ ਕੂੜ–ਕਬਾੜ ਇਕੱਠਾ ਕਰਨਾ ਚੰਗੇਰਾ ਸਮਝਦੇ ਸਾਂ। ਬਹਾਰ ਵਿੱਚ ਜਦੋਂ ਬਰਫ਼ ਪਿਘਲ ਗਈ ਹੁੰਦੀ ਤੇ ਬਾਰਸ਼ਾਂ ਕਿਲ੍ਹੇ ਦੇ ਪਾਸਿਆਂ ਵਾਲੇ ਸੱਖਣੇ ਖੁੱਲ੍ਹੇ ਮੈਦਾਨਾਂ ਵਿੱਚ ਪਏ ਗੀਟਿਆਂ ਨੂੰ ਧੋਣ ਆਉਂਦੀਆਂ ਤਾਂ ਇਹ ਖ਼ਾਸ ਤੌਰ ਤੇ ਦਿਲਚਸਪ ਬਣ ਜਾਂਦਾ। ਕਿਲ੍ਹੇ ਦਾ ਪਾਸਿਆਂ ਵਾਲੇ ਖੁੱਲ੍ਹੇ ਮੈਦਾਨਾਂ ਦੇ ਨਾਲਿਆਂ ਵਿੱਚੋਂ ਮੇਖਾਂ–ਕੋਕੇ ਤੇ ਧਾਤਾਂ ਦੇ ਟੁਕੜੇ ਲੱਭਣੇ ਹਮੇਸ਼ਾਂ ਸੰਭਵ ਗੱਲ ਹੁੰਦੀ ਸੀ। ਅਕਸਰ ਸਾਨੂੰ ਤਾਂਬੇ ਤੇ ਚਾਂਦੀ ਦੇ ਸਿੱਕੇ ਲੱਭ ਪੈਂਦੇ, ਪਰ ਪਹਿਰੇਦਾਰਾਂ ਦੇ ਸਾਡਾ ਪਿੱਛਾ ਕਰਨ ਤੋਂ ਤੇ ਸਾਡੀਆਂ ਬੋਰੀਆਂ ਖੋਹ ਲੈਣ ਤੋਂ ਬਚਣ ਦੀ ਗ਼ਰਜ਼ ਨਾਲ਼ ਅਸੀਂ ਦੋ ਦੋ ਕੋਪਿਕ ਵਾਲੇ ਸਿੱਕੇ ਉਨ੍ਹਾਂ ਨੂੰ ਦਿੰਦੇ ਜਾਂ ਉਨ੍ਹਾਂ ਦੇ ਬੂਟ ਚੱਟਦੇ। ਸਾਧਾਰਨ ਤੌਰ ਤੇ ਪੈਸੇ ਬਣਾਉਣੇ ਕੋਈ ਸੁਖਾਲੀ ਗੱਲ ਨਹੀਂ ਸੀ, ਪਰ ਅਸੀਂ ਯਤਨ ਕਰਨ ਵਿੱਚ ਬਹੁਤ ਈ ਚੰਗੇ ਯਾਰ ਸਾਂ। ਕਦੇ ਕਦਾਈਂ ਸਾਡੇ ਵਿਚਕਾਰ ਹੋਈ ਕਿਸੇ ਲੜਾਈ ਦੀ ਮੈਨੂੰ ਕੋਈ ਯਾਦ ਨਹੀਂ ਆਉਂਦੀ ਪਈ।

ਘੁੱਗੀ ਸਾਡਾ ਸੁਲ੍ਹਾ–ਵਿਚੋਲਾ ਸੀ। ਉਹ ਸਾਡੀ ਤੇਜ਼ੀ ਨੂੰ ਸ਼ਾਂਤ ਕਰਨ ਲਈ ਬਿਲਕੁਲ ਢੁਕਵੇਂ ਸ਼ਬਦ ਲੱਭਣ ਵਿੱਚ ਸਮਰੱਥ ਹੁੰਦਾ ਸੀ – ਸਾਦੇ ਸ਼ਬਦ, ਪਰ ਅਜਿਹੇ ਜਿਨ੍ਹਾਂ ਵਿੱਚ ਸਾਨੂੰ ਹੈਰਾਨ ਕਰਨ ਵਾਲਾ ਤੇ ਸਾਨੂੰ ਆਪਣੇ ਆਪ ਕੋਲੋਂ ਸ਼ਰਮਾਣ ਵਾਲਾ ਅਸਰ ਹੁੰਦਾ ਸੀ। ਜਦੋਂ ਉਹ ਇਨ੍ਹਾਂ ਨੂੰ ਬੋਲਦਾ ਤਾਂ ਆਪ ਵੀ ਹੈਰਾਨ ਹੋਇਆ ਜਾਪਦਾ। ਉਹ ਯਾਜ਼ ਦੀਆਂ ਘਟੀਆ ਹੱਥ–ਫੇਰੀਆਂ ਉੱਤੇ ਕਦੇ ਵੀ ਨਾਰਾਜ਼ ਨਹੀਂ ਸੀ ਹੁੰਦਾ, ਹਰੇਕ ਭੈੜੀ ਗੱਲ ਨੂੰ ਮੂਰਖ਼ਤਾ ਵਾਲੀ ਤੇ ਬੇਲੋੜੀ ਗੱਲ ਵਾਂਗ ਸ਼ਾਂਤੀ ਨਾਲ਼ ਟਾਲ ਛੱਡਦਾ।

"ਪਰ ਤੁਸੀਂ ਅਜਿਹੀ ਗੱਲ ਕਿਉਂ ਕਰਨਾ ਚਾਹੁੰਦੇ ਓ?" ਉਹ ਪੁੱਛਦਾ, ਤੇ ਇਹ ਗੱਲ ਹਰੇਕ ਨੂੰ ਸਾਫ਼ ਹੋ ਜਾਂਦੀ ਕਿ ਸੱਚੀਂ–ਮੁੱਚੀਂ ਇਸ ਵਿੱਚ ਕੋਈ ਅਕਲਮੰਦੀ ਨਹੀਂ ਸੀ।

ਉਹ ਆਪਣੀ ਮਾਂ ਦਾ ਜ਼ਿਕਰ ਕਰਦਿਆਂ ਉਹਨੂੰ "ਇਹ ਮੇਰੀ ਮੋਰਦੋਵਿਆਨ" ਕਹਿੰਦਾ ਤੇ ਸਾਡੇ ਵਿੱਚੋਂ ਕਿਸੇ ਨੂੰ ਵੀ ਇਹ ਗੱਲ ਹਸਾਉਣੀ ਨਾ ਲੱਗਦੀ।

"ਰਾਤੀਂ ਮੇਰੀ ਇਹ ਮੋਰਦੋਵਿਆਨ ਗਲ਼ ਤਾਈਂ ਗੜੁੱਚ ਹੋਈ ਘਰ ਆਈ," ਉਹ

ਹਸਦਾ, ਉਹਦੀਆਂ ਨਿੱਕੀਆਂ ਅੱਖਾਂ ਵਿੱਚੋਂ ਸੋਨੇ-ਰੰਗੀ ਝਲਕ ਮਾਰਦੀ। "ਬੂਹੇ ਮੂਹਰੇ ਪਥੱਲਾ ਮਾਰ ਕੇ ਬਹਿ ਗਈ ਤੇ ਓਥੇ ਲੰਮੀ ਪਈ ਐਵੇਂ ਗੌਂਦੀ ਗੌਂਦੀ ਮਰ ਲੱਥੀ, ਬੁੱਢੜੀ ਕੁਕੜੀ।"

"ਉਹ ਗੌਂਦੀ ਕੀ ਸੀ ?" ਚੋਰਕੇ ਨੇ ਗੰਭੀਰਤਾ ਨਾਲ਼ ਪੁੱਛਿਆ।

ਘੁੱਗੀ ਉੱਚੀ ਮਾੜਕੂ ਆਵਾਜ਼ ਵਿੱਚ ਗੋਡਿਆਂ ਉੱਤੇ ਹੱਥ ਮਾਰ ਮਾਰ ਕੇ ਤਾਲ ਮਿਲਾਂਦਿਆਂ, ਆਪਣੀ ਮਾਂ ਵਾਲਾ ਗੀਤ ਗੌਣ ਲੱਗ ਪਿਆ:

ਠਕ-ਠਕ-ਠਕ!
ਗੱਭਰੂ ਪਾਲੀ ਦੀ ਦਸਤਕ
ਮੇਰੇ ਖਿੜਕੀ-ਸ਼ੀਸ਼ੇ ਉੱਤੋਂ ਆਈ—
ਨੱਸੀ ਆਪਣੇ ਜੱਟ ਸਣੇ ਮੈਂ ਆਈ!
ਛਪਦਾ ਸੂਰਜ ਦਗਦਗਾਏ
ਪਾਲੀ ਪਿਆ ਵਜਾਏ
ਆਪਣੀ ਵੰਝਲੀ ਉੱਤੇ, ਮਿੱਠੀ ਸੋਹਣੀ ਤਾਨ
ਤੇ ਸੁਣਨ ਲਈ ਹੈ ਰੁਕਿਆ ਕੁੱਲ ਗ੍ਰਾਮ।

ਉਹ ਅਜੇਹੇ ਜ਼ਿੰਦਾ-ਦਿਲ ਗੀਤ ਬੜੇ ਜਾਣਦਾ ਸੀ ਤੇ ਇਨ੍ਹਾਂ ਨੂੰ ਬੜੇ ਸੁਆਦ ਨਾਲ਼ ਗਾਉਂਦਾ ਸੀ।

"ਹਾਂ", ਉਸ ਗੱਲ ਜਾਰੀ ਰੱਖੀ, "ਤੇ ਉਹ ਉੱਥੇ ਬੂਹੇ ਦੇ ਵਿਚਕਾਰ ਈ ਸੌਂ ਗਈ, ਸਾਰੀ ਹਵਾ ਅੰਦਰ ਪਈ ਆਵੇ, ਮੈਂ ਕੰਬੀ ਜਾਵਾਂ, ਤੇ ਉਹਦੀ ਭਾਰੀ ਦੇਹ ਮੈਥੋਂ ਪਰੇ ਵੀ ਨਾ ਧੂਹੀ ਜਾਏ। ਅੱਜ ਸਵੇਰੇ ਮੈਂ ਉਹਨੂੰ ਕਿਹਾ, 'ਤੂੰ ਏਨੀਂ ਕਾਹਤੋਂ ਪੀਨੀਂ ਏ ?' 'ਬੱਸ ਸਭ ਠੀਕ ਏ,' ਉਸ ਜੁਆਬ ਦਿੱਤਾ। 'ਥੋੜ੍ਹਾ ਜਿਹਾ ਚਿਰ ਹੋਰ ਦੰਦਾਂ 'ਚ ਜੀਭ ਲੈ, ਮੈਂ ਛੇਤੀ ਈ ਮਰ ਜਾਵਾਂਗੀ।"

"ਪੱਕ ਏ, ਤੂੰ ਵੇਖ ਸਕਦੈਂ ਜਿਵੇਂ ਉਹ ਫੁੱਲਦੀ ਜਾਂਦੀ ਏ, ਉਹਨੂੰ ਬਹੁਤਾ ਚਿਰ ਨਹੀਂ ਪੈਣਾ।" ਚੋਰਕਾ ਨੇ ਪ੍ਰਭਾਵਤ ਢੰਗ ਨਾਲ਼ ਗੱਲ ਪੱਕੀ ਕੀਤੀ।

"ਤੂੰ ਉਦਾਸ ਹੋਏਂਗਾ ?" ਮੈਂ ਪੁੱਛਿਆ।

"ਬਿਲਕੁਲ," ਕੁੱਝ ਹੈਰਾਨੀ ਨਾਲ਼ ਘੁੱਗੀ ਨੇ ਜੁਆਬ ਦਿੱਤਾ। "ਉਹ ਮੈਨੂੰ ਪਿਆਰੀ ਜੋ ਏ।"

ਤੇ ਏਸ ਸਚਾਈ ਦੇ ਬਾਵਜੂਦ ਕਿ ਮੋਰਦੋਵਿਆਨ ਘੁੱਗੀ ਨੂੰ ਕੁੱਟਦੀ ਸੀ, ਸਾਨੂੰ ਸਾਰਿਆਂ ਨੂੰ ਯਕੀਨ ਆ ਗਿਆ ਕਿ ਉਹ ਇੱਕ ਭਲੀ ਆਤਮਾ ਸੀ; ਜਦੋਂ ਸਾਡੀ ਕਮਾਈ ਮਾਮੂਲੀ ਹੁੰਦੀ ਓਹਨੀਂ ਦਿਨੀਂ ਚੋਰਕਾ ਆਖਦਾ:

"ਆਪਾਂ ਹਰੇਕ ਜਣਾ ਇੱਕ ਇੱਕ ਕੋਪਿਕ ਘੁੱਗੀ ਦੀ ਮਾਂ ਲਈ ਵੋਦਕਾ ਖ਼ਰੀਦਣ ਵਾਸਤੇ ਦੇ ਦੇਈਏ, ਨਹੀਂ ਤਾਂ ਉਹ ਉਹਦੀ ਛਿੱਲ ਲਾਹੇਗੀ।"

ਸਿਰਫ਼ ਮੈਂ ਤੇ ਚੋਰਕਾ ਈ ਸਾਂ ਜਿਹੜੇ ਪੜ੍ਹਨ ਲਿਖਣ ਜਾਣਦੇ ਸਾਂ। ਘੁੱਗੀ ਏਸ ਗੱਲੇ ਸਾਡੇ ਉੱਤੇ ਰਸ਼ਕ ਕਰਦਾ ਸੀ।

"ਜਦੋਂ ਮੇਰੀ ਇਹ ਮੋਰਦੋਵਿਆਨ ਮਰ ਗਈ," ਉਹ ਆਪਣੇ ਚੂਹੇ ਵਰਗੇ, ਖੜਵੇਂ ਕੰਨਾਂ ਨੂੰ ਖਿੱਚਦਿਆਂ ਗੁਟਕਦਾ, 'ਮੈਂ ਵੀ ਸਕੂਲ ਜਾਇਆ ਕਰਾਂਗਾ। ਮੈਨੂੰ ਰੱਖਣ ਤੇ ਰਾਜ਼ੀ ਕਰਨ ਲਈ ਮੈਂ ਅਧਿਆਪਕ ਦੇ ਪੈਰ ਚੁੰਮਾਂਗਾ। ਤੇ ਫੇਰ ਜਦੋਂ ਮੈਂ ਪੜ੍ਹਾਈ ਮੁਕਾ ਲਈ ਤਾਂ ਆਰਚ-ਬਿਸ਼ਪ, ਜਾਂ ਹੋ ਸਕਦੈ ਜ਼ਾਰ ਦਾ ਹੀ ਬਾਗ਼ਬਾਨ ਬਣ ਜਾਵਾਂਗਾ।"

ਓਸ ਬਹਾਰ ਦੀ ਰੁੱਤੇ ਮੋਰਦੋਵਿਆਨ, ਵੋਦਕਾ ਦੀ ਬੋਤਲ ਤੇ ਇੱਕ ਬੁੱਢੇ ਬੰਦੇ ਸਣੇ, ਜੋ ਇੱਕ ਗਿਰਜੇ ਦੀ ਨਵੀਂ ਇਮਾਰਤ ਲਈ ਚੰਦਾ ਉਗਰਾਹੁੰਦਾ ਸੀ, ਇੱਕ ਲੱਕੜਾਂ ਦਾ ਢੇਰ ਉਹਦੇ ਉੱਤੇ ਡਿੱਗਣ ਕਰਕੇ ਮਰ ਗਈ। ਤੀਵੀਂ ਨੂੰ ਹਸਪਤਾਲ ਲੈ ਗਏ ਤੇ ਚੋਰਕਾ ਨੇ ਘੁੱਗੀ ਨੂੰ ਕਿਹਾ:

"ਆ ਮੇਰੇ ਨਾਲ਼ ਰਹੁ। ਅੰਮੀਂ ਤੈਨੂੰ ਪੜ੍ਹਾਇਆ ਕਰੇਗੀ।"

ਛੇਤੀ ਈ ਮਗਰੋਂ ਇੱਕ ਦਿਨ ਘੁੱਗੀ ਇੱਕ ਦੁਕਾਨ ਅੱਗੇ ਖਲੋ ਗਿਆ:

"ਕਿਨਿਆਰੇ ਦੀ ਦੁਕਾਨ", ਉਸ ਆਪਣਾ ਸਿਰ ਮਾਣ ਨਾਲ਼ ਉਤਾਂਹ ਚੁੱਕ ਕੇ ਪੜ੍ਹਿਆ।

"ਕਿਰਿਆਨੇ ਦੀ ਦੁਕਾਨ, ਓਇ ਡਰਨਿਆਂ।" ਚੋਰਕਾ ਨੇ ਸੋਧ ਕੀਤੀ।

"ਮੈਨੂੰ ਪਤੈ, ਪਰ ਸ਼ਦਬਾਂਗ ਘੋਲ-ਮਸੋਲਾ ਹੋ ਜਾਂਦੇ ਨੇ।"

"ਸ਼ਬਦਾਂਗ!"

"ਅੱਖਰ ਅਗਾਂਹ-ਪਿਛਾਂਹ ਟਪੂਸੀ ਮਾਰ ਜਾਂਦੇ ਨੇ- ਪੜ੍ਹੇ ਜਾਣ ਪਿੱਛੋ ਇਹ ਕੇਡੇ ਖ਼ੁਸ਼ ਨੇ!"

ਰੁੱਖਾਂ ਤੇ ਘਾਹ ਨਾਲ਼ ਉਹਦੇ ਪਿਆਰ ਦੀ ਹੱਦ ਸਾਨੂੰ ਹੈਰਾਨ ਕਰਦੀ ਤੇ ਸਾਡਾ ਦਿਲ-ਲੁਭਾਉਂਦੀ ਸੀ।

ਸਾਡਾ ਇਲਾਕਾ ਰੇਤਲਾ ਸੀ, ਏਸ ਕਰਕੇ ਓਥੇ ਬੜੀ ਮਾਮੂਲੀ ਬਨਸਪਤੀ ਸੀ; ਬਸ ਕਿਧਰੇ ਕਿਧਰੇ ਹਾਤਿਆਂ ਵਿੱਚ ਕਹੂ, ਗੁੱਛਾ-ਮੁੱਛਾ ਜਿਹੀਆਂ ਹੋਈਆਂ ਐਲਡਬਰੀ ਦੀਆਂ ਝਾੜੀਆਂ, ਜਾਂ ਵਾੜਾਂ ਦੇ ਹੇਠ ਲੁਕਿਆ ਕੁੱਝ ਸੁੱਕਾ ਘਾਹ ਸੀ। ਜੇ ਸਾਡੇ ਵਿੱਚੋਂ ਕੋਈ ਏਸ ਘਾਹ ਉੱਤੇ ਬਹਿ ਜਾਂਦਾ, ਘੁੱਗੀ ਸਾਨੂੰ ਗ਼ੁੱਸੇ ਨਾਲ਼ ਝਾੜ ਪਾਉਂਦਾ:

"ਤੁਸੀਂ ਘਾਹ ਦਾ ਸੱਤਿਆਨਾਸ ਕਾਹਤੋਂ ਕਰਦੇ ਓ? ਰੇਤੇ ਉੱਤੇ ਨਹੀਂ ਬੈਠ ਸਕਦੇ? ਤੁਹਾਡੇ ਲਈ ਇਸ 'ਚ ਕੋਈ ਫ਼ਰਕ ਨਹੀਂ ਪੈਂਦਾ।"

ਉਹਦੇ ਹੁੰਦਿਆਂ ਅਸੀਂ ਫੁੱਲਾਂ-ਲੱਦੀਆਂ ਐਲਡਬਰੀ ਦਾ ਕੋਈ ਤੀਲਾ ਤੋੜਨੋਂ ਜਾਂ ਓਕਾ ਦੇ ਕੰਢਿਓਂ ਕਹੂ ਦਾ ਡੰਡਾ ਵੱਢਣੋਂ ਝਿਜਕਦੇ ਸਾਂ।

"ਕਾਹਤੋਂ ਤੁਸੀਂ ਹਮੇਸ਼ਾਂ ਚੀਜ਼ਾਂ ਨੂੰ ਖੇਹ-ਖ਼ਰਾਬ ਕਰਦੇ ਰਹਿੰਦੇ ਓ, ਸ਼ੈਤਾਨੋ?" ਉਹ ਹੈਰਾਨੀ ਵਿੱਚ ਮੋਢੇ ਛੰਡਦਿਆਂ ਆਖਦਾ।

ਤੇ ਇਹ ਹੈਰਾਨੀ ਸਾਨੂੰ ਸ਼ਰਮਿੰਦੇ ਕਰ ਦਿੰਦੀ।

ਸਾਰਾ ਹਫ਼ਤਾ ਅਸੀਂ ਉਸ ਖੇਡ ਦੀ ਤਿਆਰੀ ਲਈ ਜਿਹੜੀ ਅਸੀਂ ਸ਼ਨਿੱਚਰਵਾਰ ਨੂੰ ਖੇਡਦੇ ਸਾਂ, ਮੁੰਜ ਦੀਆਂ ਪੁਰਾਣੀਆਂ ਚਪਲੀਆਂ ਇਕੱਠੀਆਂ ਕਰਦੇ ਰਹਿੰਦੇ। ਸ਼ਨਿੱਚਰਵਾਰ

ਨੂੰ ਜਦੋਂ ਤਾਤਾਰ ਜ਼ਹਾਜ਼ੀ-ਕੁਲੀ, ਸਾਇਬੇਰੀਆਈ ਘਾਟ ਤੋਂ ਜਾਣ ਲੱਗਦੇ, ਅਸੀਂ ਕਿਸੇ ਗਲੀ ਦੇ ਖੂੰਜੇ ਵਿੱਚ ਲੁਕ ਜਾਂਦੇ ਤੇ ਉਨ੍ਹਾਂ ਵੱਲ ਚਪਲੀਆਂ ਚਲਾਂਦੇ। ਪਹਿਲਾਂ ਪਹਿਲਾਂ ਉਹ ਖ਼ਫ਼ਾ ਹੋ ਜਾਂਦੇ ਸਨ ਤੇ ਮੰਦਾ ਬੋਲਦੇ ਤੇ ਸਾਡੇ ਮਗਰ ਭੱਜਦੇ, ਪਰ ਛੇਤੀ ਈ ਉਹ ਆਪੇ ਈ ਖੇਡ ਵਿੱਚ ਸ਼ਾਮਲ ਹੋਣ ਲੱਗ ਪਏ। ਹੋਣ ਵਾਲੇ ਘੱਲੂਘਾਰੇ ਦੀ ਆਸ ਵਿੱਚ ਉਹ ਵੀ ਮੁੰਜ ਦੀਆਂ ਚੱਪਲਾਂ ਨਾਲ਼ ਹਥਿਆਰ-ਬੰਦ ਹੋ ਜਾਂਦੇ - ਕਈ ਵਾਰੀ ਇਸ ਗੱਲ ਦਾ ਧਿਆਨ ਰੱਖਦਿਆਂ ਕਿ ਅਸੀਂ ਆਪਣਾ ਜ਼ਖ਼ੀਰਾ ਕਿੱਥੇ ਲੁਕਾਂਦੇ ਸਾਂ, ਉਹ ਸਾਡਾ ਬਰੂਦ-ਸਿੱਕਾ ਵੀ ਚੋਰੀ ਕਰ ਲੈ ਜਾਂਦੇ ਸਨ। ਪਰ ਅਸੀਂ ਇਤਰਾਜ਼ ਕਰਦੇ:

"ਇਹ ਕੋਈ ਖੇਡ ਨਹੀਂਓ।" ਅਸੀਂ ਆਖਦੇ।

ਸੋ ਉਹ ਚੋਰੀ ਕੀਤਾ ਸਮਾਨ ਵੰਡ ਦਿੰਦੇ ਤੇ ਲੜਾਈ ਸ਼ੁਰੂ ਕਰਦੇ। ਆਮ ਕਰਕੇ ਇੰਜ ਹੁੰਦਾ ਕਿ ਉਹ ਕਿਸੇ ਖੁੱਲ੍ਹੀ ਥਾਂ ਆਪਣਾ ਮੋਰਚਾ ਬੰਨ੍ਹਦੇ ਤੇ ਅਸੀਂ ਉਨ੍ਹਾਂ ਵੱਲ ਚੱਪਲਾਂ ਵਗਾਹੁੰਦਿਆਂ, ਉਨ੍ਹਾਂ ਦੇ ਪਾਸੀਂ ਨੱਚਦੇ ਤੇ ਕਿਲਕਾਰੀਆਂ ਮਾਰਦੇ। ਉਹ ਵੀ ਕਿਲਕਾਰੀਆਂ ਮਾਰਦੇ, ਤੇ ਜਦੋਂ ਸਾਡੇ ਵਿੱਚੋਂ ਕੋਈ ਟਿਕਾ-ਕੇ ਵੱਜੀ ਚਪਲ ਨਾਲ਼ ਲੜਖੜਾ ਕੇ ਡਿੱਗ ਪੈਂਦਾ ਤੇ ਉਹਦਾ ਨੱਕ ਰੇਤੇ ਵਿੱਚ ਖੁੱਭ ਜਾਂਦਾ, ਤਾਂ ਹਰੇਕ ਵਾਰੀ ਉਹ ਹਾਸੇ ਨਾਲ਼ ਗਜਦੇ।

ਕਦੇ ਕਦੇ ਖੇਡ ਹਨੇਰੇ ਹੁੰਦੇ ਤਾਈਂ ਚਲਦੀ ਰਹਿੰਦੀ। ਟੁੱਟ-ਪੂੰਜੀਏ ਦੁਕਾਨਦਾਰ, ਕਿਸੇ ਖੂੰਜੇ ਦੀ ਓਟ ਲੈ ਕੇ, ਭਲਮਾਣਸਊ ਦਾ ਸਦਕਾ ਗਿਲਾ ਕਰਦਿਆਂ ਸਾਨੂੰ ਵੇਖਦੇ ਰਹਿੰਦੇ, ਪਰ ਚਪਲਾਂ ਮਿੱਟੀ-ਰੰਗੇ, ਭੂਸਲੇ ਪੰਛੀਆਂ ਵਾਂਗ ਹਵਾ ਵਿੱਚ ਉੱਡਦੀਆਂ ਰਹਿੰਦੀਆਂ। ਕਦੇ ਕਦੇ ਸਾਡੇ ਵਿੱਚੋਂ ਕਿਸੇ ਨੂੰ ਪੈਰ-ਥਿੜਕਾਊ ਵਜਦੀ, ਪਰ ਟਾਕਰੇ ਦੀ ਖ਼ੁਸ਼ੀ ਸਭ ਪੀੜ ਤੇ ਸੱਟ ਦੇ ਉੱਤੋਂ ਦੀ ਪੈ ਜਾਂਦੀ।

ਤਾਤਾਰੀ ਵੀ ਸਾਡੇ ਵਾਂਗ ਈ ਜੋਸ਼ ਵਿੱਚ ਆ ਜਾਂਦੇ ਸਨ। ਜਦੋਂ ਲੜਾਈ ਮੁੱਕ ਜਾਂਦੀ, ਅਸੀਂ ਕਦੇ-ਕਦਾਈਂ ਉਨ੍ਹਾਂ ਦੇ ਨਾਲ਼ ਘਰ ਜਾਂਦੇ, ਓਥੇ ਸਾਨੂੰ ਸਬਜ਼ੀ ਦੇ ਖ਼ਾਸ ਤਰ੍ਹਾਂ ਦੇ ਪਰੋਸੇ ਨਾਲ਼ ਘੋੜੇ ਦਾ ਮਾਸ ਖੁਆਇਆ ਜਾਂਦਾ, ਜਿਸ ਤੋਂ ਮਗਰੋਂ ਸਾਨੂੰ ਗਾਹੜੀ ਕਾਹੜੀ ਹੋਈ ਚਾਹ ਤੇ ਗਿਰੀ-ਕੇਕ ਦਿੱਤੇ ਜਾਂਦੇ। ਅਸੀਂ ਇਨ੍ਹਾਂ ਕੱਦਾਵਰ ਬੰਦਿਆਂ ਦੇ, ਜਿਨ੍ਹਾਂ ਵਿੱਚੋਂ ਹਰੇਕ ਇੱਕ ਦੂਜੇ ਨਾਲੋਂ ਵਧੇਰੇ ਜ਼ੋਰਾਵਰ ਜਾਪਦਾ ਸੀ, ਅੰਤਾਂ ਦੇ ਮੁਸ਼ਤਾਕ ਸਾਂ। ਉਨ੍ਹਾਂ ਦੇ ਸੁਭਾਵਾਂ ਵਿੱਚ ਕੁੱਝ ਸਾਦ-ਮਰਾਦਾ ਤੇ ਨਿਆਣਿਆਂ ਵਰਗਾ ਸੀ। ਮੈਂ ਏਸ ਗੱਲੋਂ ਖ਼ਾਸ ਕਰ ਕੇ ਬੜਾ ਈ ਪ੍ਰਭਾਵਤ ਹੋਇਆ ਸਾਂ ਕਿ ਉਹ ਕਦੇ ਵੀ ਕਸੂਰ ਨਹੀਂ ਸਨ ਕਰਦੇ, ਤੇ ਹਮੇਸ਼ਾਂ ਇੱਕ ਦੂਜੇ ਪ੍ਰਤੀ ਹਮਦਰਦ ਤੇ ਸ਼ੁੱਭਚਿੰਤਕ ਰਹਿੰਦੇ ਸਨ।

ਸਾਰੇ ਤਾਤਾਰੀ ਬੇਰੋਕ ਹਸਦੇ ਸਨ- ਤੇ ਓਦੋਂ ਤਾਈਂ ਹੱਸੀ ਜਾਂਦੇ ਜਦੋਂ ਤਾਈਂ ਉਨ੍ਹਾਂ ਦੀ ਗੱਲ੍ਹਾਂ ਉੱਤੋਂ ਦੀ ਹੰਝੂ ਨਾ ਵਹਿਣ ਲੱਗ ਪੈਂਦੇ। ਉਨ੍ਹਾਂ ਵਿੱਚੋਂ ਇੱਕ ਕਾਸੀਮੋਵ ਤੋਂ ਆਇਆ, ਇੱਕ ਟੁੱਟੇ ਨੱਕ ਵਾਲਾ ਤੇ ਅੰਤਾਂ ਦੇ ਜ਼ੋਰ ਵਾਲਾ ਕਿਸਾਨ - ਇੱਕ ਦਿਨ ਲੱਦੂ ਕਿਸ਼ਤੀ ਤੋਂ,ਇੱਕ ਸਤਾਈ ਪੂਡ ਭਾਰਾ ਗਿਰਜੇ ਦਾ ਟੱਲ, ਮੌਜ ਨਾਲ਼ ਚੁੱਕ ਕੇ ਕਿਨਾਰੇ ਉੱਤੇ ਲੈ ਆਇਆ ਸੀ, ਜਦੋਂ ਹਸਦਾ ਤਾਂ ਹੁਆਂਕਦਾ ਤੇ ਚੀਕੀ ਜਾਂਦਾ:

"ਓ ਊ ਊ! ਓ ਊ ਊ! ਇੱਕ ਸ਼ਬਦ ਏ ਇੱਕ ਪੰਛੀ; ਸ਼ਬਦ ਸੁਣਿਆਂ— ਪੰਛੀ

ਫਾਹਿਆ; ਇੱਕ ਸੋਨ ਪੰਛੀ!"

ਇੱਕ ਦਿਨ ਉਸ ਘੁੱਗੀ ਨੂੰ ਆਪਣੀ ਹਥੇਲੀ ਉੱਤੇ ਬਿਠਾ ਕੇ ਉਤਾਂਹ ਹਵਾ ਵਿੱਚ ਚੁੱਕ ਲਿਆ।

"ਲੈ ਏਥੇ ਉਤਾਂਹ ਅਸਮਾਨ ਉੱਤੇ ਈ ਰਹਿਣ ਲਗ ਪਓ।" ਉਸ ਆਖਿਆ।

ਬਰਸਾਤ ਵਾਲੇ ਦਿਨੀਂ ਅਸੀਂ ਕਬਰਸਤਾਨ ਵਿੱਚ ਨਿੱਕੇ ਘਰ ਵਿੱਚ, ਜਿੱਥੇ ਯਾਜ਼ ਆਪਣੇ ਪਿਉ ਨਾਲ਼ ਰਹਿੰਦਾ ਸੀ, ਇਕੱਠੇ ਹੋ ਜਾਂਦੇ। ਉਹਦਾ ਪਿਉ ਲੰਮੀਆਂ ਬਾਹਾਂ ਵਾਲਾ, ਜਿਸ ਦੇ ਸਿਰ ਤੇ ਮੂੰਹ ਉੱਤੇ ਗੰਦੇ ਵਾਲਾਂ ਦੇ ਕਰਚੇ ਸਨ, ਇੱਕ ਵਿੰਗ-ਤੜਿੰਗਾ ਜਿਹਾ ਲਿੱਬੜਿਆ-ਤਿੱਬੜਿਆ ਬੰਦਾ ਸੀ। ਉਹਦਾ ਸਿਰ, ਉਹਦੀ ਖੜਸੁੱਕ-ਟਾਂਡਾ ਧੌਣ ਉੱਤੇ ਬੁਸੇ ਹੋਏ ਸ਼ਲਗਮ ਵਰਗਾ ਲਗਦਾ ਸੀ। ਉਹ ਆਨੰਦ ਨਾਲ਼ ਅੱਖਾਂ ਨੂੰ ਸੁਕੇੜਦਾ ਤੇ ਕਾਹਲੀ ਕਾਹਲੀ ਬਰੜਾਂਦਾ:

"ਰੱਬ ਉਣੀਂਦੀਆਂ ਰਾਤਾਂ ਤੋਂ ਸਾਡੀ ਰੱਖਿਆ ਕਰਦੈ! ਊ!"

ਯਾਜ਼ ਦੇ ਪਿਉ ਲਈ ਅਸੀਂ ਥੋੜ੍ਹੀ ਜਿੰਨੀ ਚਾਹ, ਖੰਡ ਤੇ ਡਬਲ-ਰੋਟੀ ਖ਼ਰੀਦ ਲਿਜਾਂਦੇ।

"ਸਮਾਵਰ ਭਖਾ ਗਲੀਏ-ਪਲੀਏ ਗੰਵਾਰੇ!" ਚੋਰਕਾ ਹੁਕਮ ਦਿੰਦਾ।

ਤੇ ਜਟਵਾਧ ਹਸਦਾ ਤੇ ਹੁਕਮ ਦੀ ਪਾਲਣਾ ਕਰਦਾ। ਪਾਣੀ ਉਬਲਣ ਦੀ ਉਡੀਕ ਕਰਦਿਆਂ, ਅਸੀਂ ਆਪਣੇ ਮਾਮਲਿਆਂ ਬਾਰੇ ਗੱਲਾਂ ਕਰਦੇ, ਤੇ ਉਹ ਸਾਨੂੰ ਸਮਝੌਤਾਂ ਦਿੰਦਾ।

"ਚੁਕੰਨੇ ਰਹਿਓ – ਪਰਸੋਂ ਤ੍ਰਿਯੂਸੋਵਾਂ ਦੇ ਮਰਗ ਦੀ ਦਾਅਵਤ ਹੋਵੇਗੀ—ਬਰਜ਼ਰੂਰ ਤਕੜੀਆਂ ਹੱਡੀਆਂ ਹੋਣਗੀਆਂ!"

"ਤ੍ਰਿਯੂਸੋਵਾਂ ਦੀ ਰਸੋਇਣ ਹੱਡੀਆਂ ਆਪ ਇਕੱਠੀਆਂ ਕਰ ਲੈਂਦੀ ਏ।" ਸਰਬ-ਗਿਆਤਾ ਜੁਆਬ ਦਿੰਦਾ।

"ਛੇਤੀ ਈ ਜੰਗਲ ਵੱਲ ਜਾਣ ਲਈ ਮੌਸਮ ਖ਼ਾਸਾ ਵਧੀਆ ਹੋ ਜਾਏਗਾ।" ਖਿੜਕੀ ਵਿੱਚੋਂ ਦੀ ਕਬਰਸਤਾਨ ਵੱਲ ਝਾਕਦਿਆਂ, ਘੁੱਗੀ ਬੇਧਿਆਨੇ ਜਿਹੇ ਆਖਦਾ।

ਯਾਜ਼ ਮਸਾਂ ਈ ਕਦੇ ਬੋਲਦਾ, ਉਹ ਆਪਣੇ ਕੂੜੇ-ਕੱਲੇ ਦੇ ਪੀਪਿਆਂ ਵਿੱਚੋਂ ਲੱਭੇ ਖਿਡਾਉਣੇ: ਇਕ ਲੱਕੜ ਦਾ ਸਿਪਾਹੀ, ਇੱਕ ਬਿਨ-ਲੱਤਾ ਘੋੜਾ, ਬਟਨ ਤੇ ਪਿੱਤਲ ਦੇ ਟੋਟੇ, ਸਾਨੂੰ ਵਿਖਾਂਦਿਆਂ, ਚੁੱਪ-ਕੀਤਾ ਆਪਣੀਆਂ ਉਦਾਸ ਅੱਖਾਂ ਨਾਲ਼ ਵੇਖਦਾ ਰਹਿੰਦਾ।

ਉਹਦਾ ਪਿਉ ਅਨੋਖੇ ਜਿਹੇ ਕੱਪ ਮੇਜ਼ ਉੱਤੇ ਲਿਆ ਕੇ ਧਰਦਾ ਤੇ ਸਮਾਵਰ ਅੰਦਰ ਲਿਆਉਂਦਾ। ਕੋਸਤਰੋਮਾ ਚਾਹ ਪਾਉਂਦਾ ਤੇ ਬੁੱਢਾ ਆਪਣੀ ਵੋਦਕਾ ਪੀਂਦਾ ਤੇ ਭੱਠੀ ਉੱਤੇ ਚੜ੍ਹ ਜਾਂਦਾ, ਤੇ ਹੇਠਾਂ ਸਾਡੇ ਵੱਲ ਉੱਲੂ ਵਰਗੀਆਂ ਅੱਖਾਂ ਨਾਲ਼ ਝਾਕਦਿਆਂ ਬੁੜ-ਬੁੜਾਉਂਦਾ:

"ਤੁਹਾਨੂੰ ਮਾਰ ਏ ਸਾਰੇ ਟੋਲੇ ਨੂੰ –ਤੁਸੀਂ ਬੰਦੇ ਓਂ ਕਿ ਕੁੱਝ ਹੋਰ? ਫੂਹ! ਚੋਰਾਂ ਦਾ ਟੋਲਾ – ਰੱਬ ਉਣੀਂਦੀਆਂ ਰਾਤਾਂ ਤੋਂ ਸਾਡੀ ਰੱਖਿਆ ਕਰਦੈ!"

"ਪਰ ਅਸੀਂ ਚੋਰ ਨਹੀਂ ਹਾਂ।" ਘੁੱਗੀ ਆਖਦਾ।

"ਤਾਂ ਫੇਰ ਨਿੱਕੇ ਚੋਰ ਸਹੀ।"

ਜਦੋਂ ਯਾਜ਼ ਦਾ ਪਿਉ ਸਾਡੇ ਨੱਕ-ਦਮ ਕਰ ਦਿੰਦਾ ਤਾਂ ਚੋਰਕਾ ਉਹਨੂੰ ਉੱਚੀ ਕੂਕ ਕੇ ਪੈਂਦਾ:

"ਚੁੱਪ ਰਹੁ, ਗਲੀਏ-ਪਲੀਏ ਗੰਵਾਰੇ!"

ਘੁੱਗੀ, ਚੋਰਕਾ ਤੇ ਮੈਂ ਉਹਨੂੰ, ਇਲਾਕੇ ਦੇ ਬਿਮਾਰ ਬੰਦਿਆਂ ਦੀ ਗਿਣਤੀ ਕਰਦਿਆਂ ਤੇ ਇਹ ਅਨਮਾਨ ਲਾਂਦਿਆਂ ਕਿ ਉਨ੍ਹਾਂ ਵਿੱਚੋਂ ਕਿਹੜਾ ਪਹਿਲਾਂ ਮਰੇਗਾ, ਜਰ ਨਹੀਂ ਸਾਂ ਸਕਦੇ। ਉਹ ਅਗਾਊਂ ਆਸ ਵਿੱਚ ਬੁੱਲ੍ਹ ਚੂਸਦਾ ਤੇ ਰੱਤੀ ਭਰ ਵੀ ਤਰਸ ਜ਼ਾਹਰ ਨਾ ਕਰਦਾ। ਜਦੋਂ ਉਹ ਵੇਖਦਾ ਕਿ ਅਸੀਂ ਸੁਣਨੋਂ ਉਪਰਾਮ ਸਾਂ ਤਾਂ ਜਾਣ-ਬੁੱਝ ਕੇ ਸਾਨੂੰ ਚਿੜਾਉਂਦਾ:

"ਆਹਾ! ਡਰ ਗਏ, ਹੈਂ ਨਾ, ਨਿੱਕਿਓ ਮਹੁਕਿਓ! ਇੱਕ ਮੋਟੇ ਬੰਦੇ ਦਾ ਘੋਗਾ ਚਿੱਤ ਹੋਣ ਦੀ ਛੇਤੀ ਈ ਵਾਰੀ ਏ। ਉਹਨੂੰ ਪਲਣ-ਸੜਨ ਵਿੱਚ ਬਹੁਤਾ ਚਿਰ ਨਹੀਂ ਲੱਗਣਾ!"

ਅਸੀਂ ਉਹਨੂੰ ਰੋਕਦੇ, ਪਰ ਉਹ ਨਹੀਂ ਸੀ ਦਬਦਾ।

"ਤੇ ਤੁਹਾਡੀ ਵਾਰੀ ਵੀ ਛੇਤੀ ਈ ਆਈ ਲਓ! ਤੁਸੀਂ ਕੂੜ-ਕਬਾੜ ਦੇ ਢੇਰਾਂ ਉੱਤੇ ਜਿਊਣ ਵਾਲੇ ਬਹੁਤਾ ਚਿਰ ਜੀਊਣ ਦੀ ਆਸ ਨਹੀਂ ਕਰ ਸਕਦੇ!"

"ਚੰਗਾ ਠੀਕ ਏ, ਅਸੀਂ ਮਰ ਜਾਵਾਂਗੇ—ਤੇ ਉਹ ਸਾਨੂੰ ਫ਼ਰਿਸ਼ਤੇ ਬਣਾ ਦੇਣਗੇ।" ਘੁੱਗੀ ਆਖਦਾ।

"ਤੁਸੀਂ? ਫ਼ਰਿਸ਼ਤੇ?" ਯਾਜ਼ ਦਾ ਪਿਉ ਅਸਚਰਜਤਾ ਜ਼ਾਹਰ ਕਰਦਾ ਤੇ ਖਿੜਖਿੜਾ ਕੇ ਹੱਸਣ ਲੱਗ ਪੈਂਦਾ। ਫੇਰ ਸਾਨੂੰ ਉਹ ਮੁਰਦਿਆਂ ਦੀ ਬਾਬਤ ਘਿਨਾਉਣੀਆਂ ਕਹਾਣੀਆਂ ਸੁਣਾ ਸੁਣਾ ਕੇ ਦੁਖੀ ਕਰੀ ਜਾਂਦਾ।

ਪਰ ਕਦੇ ਕਦੇ ਉਹ ਨੀਵੀਂ, ਭਿਣਭਿਣਾਂਦੀ ਅਵਾਜ਼ ਵਿੱਚ ਅਜੀਬ ਗੱਲਾਂ ਆਖਣੀਆਂ ਸ਼ੁਰੂ ਕਰ ਦਿੰਦਾ:

"ਸੁਣੋ, ਬੇਲੀਓ, ਪਰਸੋਂ ਉਹ ਇੱਕ ਅਜੀਬ ਵਾਰਤਾ ਵਾਲੀ ਤੀਵੀਂ ਨੂੰ ਦਬ ਕੇ ਗਏ। ਮੈਂ ਉਹਦੀ ਬਾਬਤ ਸਭ ਕੁੱਝ ਪਤਾ ਕਰ ਲਿਐ, ਤੇ ਤੁਹਾਡਾ ਕੀ ਖ਼ਿਆਲ ਏ?...."

ਉਹ ਤੀਵੀਆਂ ਬਾਬਤ ਅਕਸਰ ਗੱਲਾਂ ਕਰਦਾ, ਤੇ ਕਰਦਾ ਹਮੇਸ਼ਾਂ ਮਲੀਨ ਜਿਹੇ ਢੰਗ ਨਾਲ਼, ਪਰ ਉਹਦੀਆਂ ਕਹਾਣੀਆਂ ਵਿੱਚ ਇੱਕ ਫ਼ਰਿਆਦ, ਇੱਕ ਸਵਾਲ ਸਦਾ ਲੁਕਿਆ ਹੁੰਦਾ, ਜਿਵੇਂ ਕਿਤੇ ਉਹ ਸਾਨੂੰ, ਉਹਦੀ, ਇਸ ਗੱਲ ਨੂੰ ਸੋਚ-ਸੁਲਝਾਣ ਵਿੱਚ ਸਹਾਇਤਾ ਕਰਨ ਲਈ ਮਦਦ ਕਰਨ ਦੀ ਬੇਨਤੀ ਕਰ ਰਿਹਾ ਹੁੰਦਾ। ਅਸੀਂ ਗਹੁ ਨਾਲ਼ ਸੁਣਦੇ। ਉਹ ਅਕਸਰ ਸੁਆਲ ਪੁੱਛਣ ਲਈ ਆਪਣੀ ਗੱਲ ਵਿੱਚ ਭੰਗਣਾ ਪਾਂਦਿਆਂ, ਰੁਕ ਰੁਕ ਕੇ ਬੋਲਦਾ, ਪਰ ਜੋ ਉਹ ਕਹਿੰਦਾ ਉਹ ਹਮੇਸ਼ਾਂ ਸਾਡੀ ਯਾਦਾਸ਼ਤ ਉੱਤੇ ਚੁਭਵੀਆਂ ਛਿਲਤਰਾਂ ਤੇ ਖੁੰਦਰਾਂ ਛੱਡ ਜਾਂਦਾ।

" 'ਅੱਗ ਕਿਸ ਲਾਈ ਸੀ?' ਉਨ੍ਹਾਂ ਉਹਨੂੰ ਪੁੱਛਿਆ। 'ਮੈਂ ਲਾਈ ਸੀ!' ਉਸ ਆਖਿਆ। 'ਇਹ ਕਿਵੇਂ ਹੋਇਆ, ਮੂਰਖ਼ੇ? ਉਸ ਰਾਤ ਤਾਂ ਤੂੰ ਹਸਪਤਾਲ ਵਿੱਚ ਸੀ!' 'ਮੈਂ ਲਾਈ ਸੀ!' ਉਸ ਦੁਹਰਾਇਆ। ਪਰ ਅਜਿਹੀ ਗੱਲ ਉਹ ਕਾਹਤੋਂ ਆਖਦੀ ਸੀ। ਰੱਬ ਉਣੀਂਦੀਆਂ ਰਾਤਾਂ ਤੋਂ ਸਾਡੀ ਸਹਾਇਤਾ ਕਰਦੈ!"

ਉਹ ਤਕਰੀਬਨ ਉਸ ਹਰੇਕ ਜਣੇ ਦਾ, ਜੀਹਨੂੰ ਉਸ ਏਸ ਉਜਾੜ, ਉਦਾਸ ਕਬਰਸਤਾਨ ਦੀ ਮਿੱਟੀ ਵਿੱਚ ਦੱਬਿਆ ਸੀ, ਜੀਵਨ-ਇਤਿਹਾਸ ਜਾਣਦਾ ਸੀ। ਤੇ ਜਦੋਂ ਉਹ ਬੋਲਦਾ, ਤਾਂ ਇੰਜ ਜਾਪਦਾ ਜਿਵੇਂ ਉਹ ਸਾਡੇ ਅੱਗੇ, ਆਲੇ-ਦੁਆਲੇ ਦੇ ਘਰਾਂ ਦੇ ਬੂਹੇ ਖੋਲ੍ਹ ਦਿੰਦਾ ਤੇ ਅਸੀਂ ਅੰਦਰ ਵੜ ਜਾਂਦੇ, ਤੇ ਝਾਕੀ ਵਿੱਚ ਕੁੱਝ ਪਾਕ ਤੇ ਮਹੱਤਵਪੂਰਨ ਅਨੁਭਵ ਕਰਦਿਆਂ ਵਸਨੀਕਾਂ ਦੀਆਂ ਜ਼ਿੰਦਗੀਆਂ ਘੋਖਦੇ। ਉਹ ਸਾਰੀ ਰਾਤ ਗੱਲਾਂ ਕਰਨ ਦੇ ਸਮਰੱਥ ਜਾਪਦਾ, ਪਰ ਜਿਉਂ ਈ ਖਿੜਕੀਆਂ ਦੇ ਪਾਸੀਂ ਹਨੇਰਾ ਫੈਲਣ ਲੱਗ ਪੈਂਦਾ, ਚੋਰਕਾ ਮੇਜ਼ ਤੋਂ ਉੱਠਦਾ ਤੇ ਆਖਦਾ:

"ਮੈਂ ਘਰ ਚੱਲਿਐਂ— ਅੰਮੀਂ ਫ਼ਿਕਰ ਕਰਦੀ ਹੋਏਗੀ। ਕਿਹੜਾ ਨਾਲ਼ ਚੱਲੇਗਾ ?"

ਅਸੀਂ ਸਾਰੇ ਉਸ ਨਾਲ਼ ਤੁਰ ਪੈਂਦੇ। ਯਾਜ਼ ਸਾਡੇ ਨਾਲ਼ ਵਲਗਣ ਤਾਈਂ ਆਉਂਦਾ, ਫ਼ਾਟਕ ਬੰਦ ਕਰਦਾ ਤੇ ਆਪਣਾ ਧੁੰਦਲਾ, ਸੁੱਕਿਆ ਮੂੰਹ ਫ਼ਾਟਕ ਦੇ ਕਿੱਲਾਂ ਨਾਲ਼ ਲਾ ਕੇ ਅਲਵਿਦਾ ਆਖਦਾ।

ਅਸੀਂ ਉਹਨੂੰ ਓਥੇ ਕਬਰਸਤਾਨ ਵਿੱਚ ਛੱਡਣ ਸਦਕਾ ਬੇਚੈਨ ਜਿਹੇ ਮਹਿਸੂਸ ਕਰਦਿਆਂ ਉਹਨੂੰ ਹਾਕਾਂ ਮਾਰਦੇ। ਇੱਕ ਆਥਣੇ ਕੋਸਤਰੋਮਾ ਨੇ ਪਿਛਾਂਹ ਤੱਕਿਆ ਤੇ ਕਿਹਾ:

"ਕਿਸੇ ਸੁਹਾਣੀ ਸਵੇਰ ਅਸੀਂ ਜਦੋਂ ਸੁੱਤੇ ਉੱਠਾਂਗੇ ਤੇ ਉਹਨੂੰ ਮੋਇਆ ਲੱਭਾਂਗੇ।"

ਚੋਰਕਾ ਅਕਸਰ ਦਾਅਵਾ ਕਰਦਾ ਸੀ ਕਿ ਯਾਜ਼ ਅਸਾਂ ਬਾਕੀਆਂ ਨਾਲੋਂ ਮੰਦੇਰੀ ਦਿਨ-ਕਟੀ ਕਰਦਾ ਸੀ, ਪਰ ਘੁੱਗੀ ਇਹਦਾ ਵਿਰੋਧ ਕਰਦਾ।

"ਅਸੀਂ ਮਾੜੀ ਦਿਨ-ਕਟੀ ਬਿਲਕੁਲ ਨਹੀਂ ਕਰਦੇ।" ਉਹ ਦਾਅਵੇ ਨਾਲ਼ ਕਹਿੰਦਾ।

ਤੇ ਮੈਂ ਉਹਦੇ ਦਾਅਵੇ ਨਾਲ਼ ਸਹਿਮਤ ਸਾਂ। ਮੈਂ ਗਲੀਆਂ ਦੀ ਆਜ਼ਾਦ ਜ਼ਿੰਦਗੀ ਦਾ ਸੁਆਦ ਮਾਣਦਾ ਸਾਂ, ਤੇ ਆਪਣੇ ਸਾਥੀਆਂ ਦਾ ਪ੍ਰੇਮੀ ਸਾਂ। ਸਾਡੇ ਸਾਥ ਨੇ, ਮੈਨੂੰ ਸਦਾ ਉਨ੍ਹਾਂ ਦੀ ਮਦਦ ਕਰਨ ਤੇ ਲਾਭ ਪਹੁੰਚਾਣ ਦੀ ਪ੍ਰੇਰਨਾ ਦਿੰਦਿਆਂ, ਮੈਨੂੰ ਇੱਕ ਮਹਾਨ ਨਵੀਂ ਭਾਵਨਾ ਨਾਲ਼ ਭਰ ਦਿੱਤਾ ਸੀ।

ਸਕੂਲ ਵਿੱਚ ਮੈਂ ਮੁੜ ਮੁਸ਼ਕਲਾਂ ਦਾ ਸਾਹਮਣਾ ਕਰ ਰਿਹਾ ਸਾਂ। ਮੁੰਡੇ ਮੈਨੂੰ ਲੰਡਰ ਤੇ ਕਬਾੜੀਆ ਆਖਣ ਲੱਗ ਪਏ ਸਨ ਤੇ ਸਾਡੇ ਇੱਕ ਝਗੜੇ ਤੋਂ ਮਗਰੋਂ ਉਨ੍ਹਾਂ ਅਧਿਆਪਕ ਨੂੰ ਆਖਿਆ ਕਿ ਮੇਰੇ ਕੋਲੋਂ ਗੰਦ-ਕੂੜੇ ਦਾ ਏਡਾ ਤੇਜ਼ ਮੁਸ਼ਕ ਆਉਂਦਾ ਸੀ ਕਿ ਮੇਰੇ ਲਾਗੇ ਬੈਠਣਾ ਅਸੰਭਵ ਸੀ। ਮੈਨੂੰ ਯਾਦ ਏ ਇਸ ਗੱਲ ਨਾਲ਼ ਕਿਵੇਂ ਮੈਨੂੰ ਡੂੰਘੀ ਤਰ੍ਹਾਂ ਸੱਟ ਵੱਜੀ ਸੀ ਤੇ ਉਸ ਪਿੱਛੋਂ ਕਿੰਜ ਮੇਰੇ ਲਈ ਸਕੂਲ ਆਉਣਾ ਔਖਾ ਹੋ ਗਿਆ ਸੀ। ਸ਼ਿਕਾਇਤ ਇੱਕ ਕਮੀਨੀ ਘਾੜਤ ਸੀ, ਮੈਂ ਹਰ ਸਵੇਰ ਬੜੇ ਧਿਆਨ ਨਾਲ਼ ਨਹਾਉਂਦਾ ਧੋਂਦਾ ਸਾਂ ਤੇ ਕਦੇ ਵੀ ਉਨ੍ਹਾਂ ਕੱਪੜਿਆਂ ਨਾਲ਼, ਜਿਹੜੇ ਮੈਂ ਕੂੜ-ਕਬਾੜ ਇਕੱਠਾ ਕਰਨ ਵੇਲੇ ਪਾਉਂਦਾ ਹੁੰਦਾ ਸਾਂ, ਸਕੂਲ ਨਹੀਂ ਸਾਂ ਗਿਆ।

ਅਖ਼ੀਰ ਮੈਂ ਤੀਜੀ ਜਮਾਤ ਦਾ ਇਮਤਿਹਾਨ ਪਾਸ ਕਰ ਲਿਆ। ਮੇਰੇ ਚੰਗੇ ਕੰਮ ਦੇ ਇਨਾਮ ਵਜੋਂ ਮੈਨੂੰ, ਇੱਕ ਸਨਮਾਨ ਦੀ ਸਨਦ, ਇੱਕ ਬਾਈਬਲ, ਕਰਾਈਲੋਵ ਦੀਆਂ ਮਿਥਿਹਾਸਕ ਕਹਾਣੀਆਂ ਦੀ ਇੱਕ ਕਿਤਾਬ ਤੇ ਇੱਕ ਬਿਨ-ਜਿਲਦੋਂ, "ਫਾਤਾ ਮੋਰਗਾਨਾ"

ਦੇ ਉਲਝਵੇਂ ਸਿਰਲੇਖ ਵਾਲੀ ਇੱਕ ਹੋਰ ਕਿਤਾਬ, ਦਿੱਤੀ ਗਈ। ਜਦੋਂ ਮੈਂ ਇਹ ਤੋਹਫ਼ੇ ਘਰ ਲਿਆਂਦੇ ਮੇਰਾ ਨਾਨਾ ਬਹੁਤ ਈ ਪ੍ਰਭਾਵਤ ਹੋਇਆ ਤੇ ਬਾਗ਼ੋ-ਬਾਗ਼ ਹੋ ਗਿਆ। ਉਸ ਆਖਿਆ ਕਿ ਸਾਨੂੰ ਪੁਸਤਕਾਂ ਬਰਜ਼ਰੂਰ ਧਿਆਨ ਨਾਲ਼ ਸਾਂਭ ਕੇ ਰੱਖਣੀਆਂ ਚਾਹੀਦੀਐਂ, ਤੇ ਇਸ ਕਰਕੇ ਉਸ ਇਹ ਆਪਣੇ ਇੱਕ ਨਰੋਏ ਬਕਸੇ ਵਿੱਚ ਰੱਖ ਦਿੱਤੀਆਂ। ਕਿੰਨੇ ਦਿਨ ਨਾਨੀ ਬਿਮਾਰ ਪਈ ਰਹੀ ਤੇ ਉਸ ਕੋਲ ਕੋਈ ਪੈਸਾ ਨਹੀਂ ਸੀ। ਨਾਨਾ ਆਹੋ-ਜ਼ਾਰੀ ਕਰਨ ਲੱਗ ਪਿਆ ਤੇ ਵਿਰਲਾਪਿਆ:

"ਤੁਸੀਂ ਤਾਂ ਮੈਨੂੰ ਬਰਬਾਦ ਕਰ ਦੇਓਗੇ—ਤੁਸੀਂ ਤਾਂ ਮੈਨੂੰ ਖਾਈ ਜਾ ਰਹੇ ਹੋ.....।"

ਸੋ ਮੈਂ ਕਿਤਾਬਾਂ, ਕਿਤਾਬਾਂ ਦੀ ਦੁਕਾਨ ਤੇ ਲੈ ਗਿਆ 'ਤੇ ਪਚਵੰਜਾ ਕੋਪੇਕ ਤੋਂ ਵੇਚ ਆਇਆ, ਤੇ ਇਹ ਪੈਸੇ ਲਿਆ ਕੇ ਨਾਨੀ ਨੂੰ ਦੇ ਦਿੱਤੇ। ਮੈਂ ਸਨਮਾਨ ਦੀ ਸਨਦ ਉੱਤੇ ਕੀਚ-ਘਚੋਲੇ ਵਾਹ ਕੇ ਇਹ ਖ਼ਰਾਬ ਕਰ ਦਿੱਤੀ ਤੇ ਫੇਰ ਆਪਣੇ ਨਾਨੇ ਨੂੰ ਫੜਾ ਦਿੱਤੀ। ਉਹ ਕੀਚ-ਘਚੋਲਿਆਂ ਦਾ ਧਿਆਨ ਕੀਤੇ ਬਿਨਾਂ ਇਹਨੂੰ ਸਾਂਭ ਕੇ ਰੱਖ ਆਇਆ।

ਸਕੂਲ ਬੰਦ ਹੋਣ ਮਗਰੋਂ ਮੈਂ ਗਲੀਆਂ ਦੀ ਜ਼ਿੰਦਗੀ ਵਲ ਪਰਤ ਆਉਂਦਾ, ਜਿਹੜੀਆਂ ਬਹਾਰ ਆਉਣ ਨਾਲ਼ ਹੋਰ ਵੀ ਵਧੇਰੇ ਦਿਲ-ਖਿੱਚਵੀਆਂ ਹੋ ਜਾਂਦੀਆਂ। ਤਦੋਂ ਅਸੀਂ ਵਧੇਰੇ ਪੈਸੇ ਬਣਾਉਂਦੇ, ਤੇ ਐਤਵਾਰੀਂ ਸਾਡਾ ਸਾਰਾ ਟੋਲਾ ਖੇਤਾਂ ਤੇ ਜੰਗਲਾਂ ਵਿੱਚ ਨਿੱਕਲ ਤੁਰਦਾ, ਤੇ ਆਥਣੇ ਸਾਰੇ ਖ਼ੁਸ਼-ਖ਼ੁਸ਼, ਥੱਕੇ-ਟੁੱਟੇ ਤੇ ਇੱਕ ਦੂਜੇ ਦੇ ਹੋਰ ਵਧੇਰੇ ਨੇੜੇ ਹੋਏ, ਘਰਾਂ ਨੂੰ ਮੁੜਦੇ।

ਪਰ ਇਹ ਜ਼ਿੰਦਗੀ ਬਹੁਤਾ ਚਿਰ ਨਾ ਨਿਭੀ। ਮੇਰਾ ਮਤਰੇਆ ਪਿਉ ਨੌਕਰੀ ਗੁਆ ਬੈਠਾ ਤੇ ਮੁੜ ਕਿਧਰੇ ਬਾਹਰ ਚਲਾ ਗਿਆ, ਤੇ ਮੇਰੀ ਮਾਂ ਤੇ ਮੇਰਾ ਨਿੱਕਾ ਭਰਾ ਨਿਕੋਲਾਈ ਨਾਨੇ ਕੋਲ ਰਹਿਣ ਲਈ ਆ ਗਏ। ਕਿਉਂਕਿ ਮੇਰੀ ਨਾਨੀ ਇੱਕ ਅਮੀਰ ਵਪਾਰੀ, ਜਿਸ ਲਈ ਉਹ, ਈਸਾ ਦੀ ਮੂਰਤੀ ਵਾਸਤੇ ਇੱਕ ਚਾਦਰ ਪਈ ਕੱਢਦੀ ਸੀ, ਉਹਦੇ ਘਰ ਰਹਿਣ ਲਈ ਚਲੀ ਗਈ ਸੀ, ਇਸ ਲਈ ਮੈਨੂੰ ਖਿਡਾਵੀ ਦਾ ਕੰਮ ਕਰਨਾ ਪਿਆ।

ਮੇਰੀ ਚੁੱਪ-ਕੀਤੀ, ਵਿੱਚੇ ਵਿੱਚ ਨਿੱਘਰੀ ਮੇਰੀ ਮਾਂ ਵਿੱਚ ਮੁਸ਼ਕਲ ਨਾਲ਼, ਆਪਣੇ ਪੈਰ ਚੁੱਕਣ ਦੀ ਤਾਕਤ ਰਹਿ ਗਈ ਸੀ। ਮੇਰੇ ਭਰਾ ਦੇ ਗਿੱਟਿਆਂ ਉੱਤੇ ਹਜੀਰਾਂ ਵਰਗੇ ਫੋੜੇ ਸਨ ਤੇ ਉਹ ਏਡਾ ਕਮਜ਼ੋਰ ਸੀ ਕਿ ਰੋ ਵੀ ਨਹੀਂ ਸੀ ਸਕਦਾ। ਜੇ ਉਹ ਭੁੱਖਾ ਹੁੰਦਾ ਤਾਂ ਭਿਆਨਕ ਢੰਗ ਨਾਲ਼ ਹੂੰਗਰ ਮਾਰਦਾ, ਤੇ ਜੇ ਉਹ ਭੁੱਖਾ ਨਾ ਹੁੰਦਾ ਤਾਂ ਬਲੂੰਗੜੇ ਵਾਂਗ ਘੁਰਘੁਰਾਂਦਿਆਂ, ਉਂਘਦਾ ਤੇ ਵੱਡੇ ਵੱਡੇ ਹਉਕੇ ਭਰਦਾ ਰਹਿੰਦਾ।

"ਇਹਨੂੰ ਚੰਗੀ ਖ਼ੁਰਾਕ ਦੀ ਲੋੜ ਏ, ਪਰ ਤੁਹਾਡੇ ਸਾਰਿਆਂ ਲਈ ਚੋਖਾ ਖੁਆਣ ਲਈ ਮੈਂ ਕਿੱਥੋਂ ਲਿਆਵਾਂ ?" ਇੱਕ ਦਿਨ, ਨਿੱਕੇ ਦੀ ਘੋਖਵੀਂ ਵੇਖ ਭਾਲ ਕਰਨ ਮਗਰੋਂ ਮੇਰੇ ਨਾਨੇ ਨੇ ਆਖਿਆ।

"ਇਹਨੂੰ ਬਹੁਤੇ ਦੀ ਲੋੜ ਨਹੀਂ।" ਮੇਰੀ ਮਾਂ ਨੇ ਡੂੰਘੇ ਹਉਕੇ ਨਾਲ਼ ਜੁਆਬ ਦਿੱਤਾ। "ਇਹ ਵੀ ਨਿੱਕੈ – ਉਹ ਵੀ ਨਿੱਕੈ – ਤੇ ਸਾਰੇ ਦਾ ਸਾਰਾ ਲਾਣਾ...."

ਉਸ ਆਪਣੇ ਹੱਥ ਨੂੰ ਘਿਨਾਉਣਾ ਜਿਹਾ ਹੁਲਾਰਾ ਦਿੱਤਾ ਤੇ ਮੇਰੇ ਵੱਲ ਹੋਇਆ:

"ਨਿਕੋਲਾਈ ਨੂੰ ਬਾਹਰ ਧੁੱਪੇ, ਰੇਤੇ ਵਿੱਚ ਬਿਠਾਣ ਦੀ ਲੋੜ ਏ......"

ਮੈਂ ਸਾਫ਼, ਸੁੱਕੇ ਰੇਤੇ ਦੀ ਇੱਕ ਬੋਰੀ ਲੈ ਆਂਦੀ ਤੇ ਖਿੜਕੀ ਦੇ ਹੇਠਾਂ, ਇੱਕ ਧੁਪੀਲੇ ਥਾਂ ਰੱਖ ਦਿੱਤੀ। ਫੇਰ ਮੈਂ, ਜਿਵੇਂ ਨਾਨੇ ਨੇ ਆਖਿਆ ਸੀ, ਆਪਣੇ ਭਰਾ ਨੂੰ ਇਸ ਵਿੱਚ ਗਲ ਤਾਈਂ ਦੱਬ ਦਿੱਤਾ। ਨਿੱਕਾ ਇਹਨੂੰ ਪਸੰਦ ਕਰਦਾ ਜਾਪਦਾ ਸੀ। ਉਹ ਓਥੇ ਬੈਠਾ ਆਨੰਦ ਨਾਲ਼ ਟੇਢਾ-ਵਿੰਗਾ ਤੱਕਦਾ ਤੇ ਮੇਰੇ ਵੱਲ ਹੈਰਾਨੀ-ਭਰੀਆਂ ਅੱਖਾਂ ਨਾਲ਼, ਜਿਹੜੀਆਂ, ਜਾਪਦਾ ਸੀ ਮੱਧਮ ਨੀਲੇ ਰੰਗ ਦੇ ਚੱਕਰਾਂ ਵਿਚਕਾਰ ਨਿਰੀਆਂ ਨੀਲੀਆਂ ਡੇਲੀਆਂ ਦੀਆਂ ਹੀ ਬਣੀਆਂ ਲਗਦੀਆਂ ਸਨ, ਨਿਗਾਹ ਟਿਕਾ ਕੇ ਝਾਕਦਾ ਰਹਿੰਦਾ।

ਮੈਂ ਆਪਣੇ ਭਰਾ ਦਾ ਬੜਾ ਹੀ ਸਨੇਹੀ ਹੋ ਗਿਆ ਸਾਂ। ਮੈਨੂੰ ਇੰਜ ਜਾਪਦਾ ਸੀ ਕਿ ਉਹ ਮੇਰੇ ਸਾਰੇ ਖ਼ਿਆਲਾਂ ਨੂੰ ਸਮਝਦਾ ਸੀ, ਤੇ ਮੈਂ ਉਸ ਕੋਲ ਘੰਟਿਆਂ ਬੱਧੀ, ਖਿੜਕੀ ਹੇਠ, ਜਿਸ ਵਿੱਚੋਂ ਮੇਰੇ ਨਾਨੇ ਦੀ ਚੀਕਵੀਂ ਆਵਾਜ਼ ਆਉਂਦੀ ਰਹਿੰਦੀ, ਲੰਮਾ ਪਿਆ ਰਹਿੰਦਾ:

"ਮਰਨ ਦਾ ਏਨਾ ਈ ਖ਼ਿਆਲ ਨਹੀਂ ਰਹਿੰਦਾ। ਬਸ ਜੇ ਤੁਹਾਨੂੰ ਇਸ ਗੱਲ ਦੀ ਸੋਝੀ ਹੋਵੇ ਕਿ ਜਿਊਣਾ ਕਿਵੇਂ ਹੈ......"

ਇਸ ਮਗਰੋਂ ਆਮ ਤੌਰ 'ਤੇ ਮੇਰੀ ਮਾਂ ਦੇ ਚਿਰ ਤਾਈਂ ਖੰਘਣ ਦੀ ਆਵਾਜ਼ ਆਉਂਦੀ ਰਹਿੰਦੀ।

ਨਿਕੋਲਾਈ ਆਪਣੀਆਂ ਬਾਹਾਂ ਕੱਢ ਲੈਂਦਾ ਤੇ ਆਪਣੇ ਪੀਲੇ ਸਿਰ ਦੀ ਸੈਨਤ ਨਾਲ਼, ਉਨ੍ਹਾਂ ਨੂੰ ਮੇਰੇ ਵੱਲ ਚੁੱਕਦਾ। ਉਹਦੇ ਵਾਲ ਵਿਰਲੇ ਤੇ ਚਾਂਦੀ-ਰੰਗੇ ਸਨ; ਉਹਦਾ ਚਿਹਰਾ ਬੁੱਢਾ ਤੇ ਸਿਆਣਿਆਂ ਵਰਗਾ ਸੀ।

ਜੇ ਕੋਈ ਬਿੱਲੀ ਜਾਂ ਚੂਚਾ ਨੇੜੇ ਆ ਜਾਂਦਾ, ਨਿਕੋਲਾਈ ਇਹਨੂੰ ਗਹੁ ਨਾਲ਼ ਤੱਕਦਾ, ਤੇ ਫੇਰ ਇੱਕ ਮੁਰਝਾਈ ਜਿਹੀ ਮੁਸਕਾਣ ਨਾਲ਼ ਮੇਰੇ ਵੱਲ ਮੂੰਹ ਭੁਆ ਲੈਂਦਾ। ਇਹ ਮੁਸਕਾਣ ਮੈਨੂੰ ਬੇਚੈਨ ਕਰਦੀ ਕਿ ਮੈਂ ਕਿੰਨਾ ਅੱਕਿਆ, ਉਸ ਕੋਲ ਬੈਠਾ ਹੋਇਆ ਸਾਂ, ਕੀ ਉਹ ਇਸ ਵਿਚਲੀ ਗੱਲ ਬਾਰੇ ਸੁਚੇਤ ਸੀ ਕਿ ਮੈਂ ਉਹਦੇ ਕੋਲੋਂ ਜਾਣਾ ਤੇ ਗਲੀ ਵਿੱਚ ਆਪਣੇ ਬੇਲੀਆਂ ਨਾਲ਼ ਰਲਣਾ ਚਾਹੁੰਦਾ ਸਾਂ ?

ਵਿਹੜਾ ਛੋਟਾ ਸੀ ਤੇ ਹਰ ਤਰ੍ਹਾਂ ਦੇ ਕੂੜੇ ਨਾਲ਼ ਭਰਿਆ ਹੋਇਆ ਸੀ। ਵਿਹੜੇ ਦੇ ਪਿਛਲੇ ਪਾਸੇ, ਫ਼ਾਟਕ ਤੋਂ ਗ਼ੁਸਲਖ਼ਾਨੇ ਤਾਈਂ ਸ਼ੈਡਾਂ ਤੋ ਹੋਰ ਕੰਧ-ਕੋਠਿਆਂ ਦਾ ਖਿਲਾਰ ਖਿੱਲਰਿਆ ਹੋਇਆ ਸੀ। ਫੱਟਿਆਂ, ਗੇਲੀਆਂ, ਸਲ੍ਹਾਬੀ ਲੱਕੜ ਦੇ ਡੰਡਿਆਂ ਤੇ ਕਿਸ਼ਤੀਆਂ ਦੇ ਖੋਰ-ਖੱਪੇ ਓਕਾ ਦਰਿਆ ਵਿੱਚੋਂ ਬਰਫ਼ ਖੁਰਨ ਉੱਤੇ ਬਹਾਰ ਦੀ ਰੁੱਤੇ ਦਰਿਆ ਦੇ ਚੜ੍ਹਾ ਵਿੱਚ ਆਉਣ ਸਮੇਂ ਕੱਢੀਆਂ, ਜਿੱਤ ਦੀਆਂ ਨਿਸ਼ਾਨੀਆਂ ਨਾਲ਼, ਛੱਤਾਂ ਉੱਤੋਂ ਤਾਈਂ ਭਰੀਆਂ ਪਈਆਂ ਸਨ। ਸਾਰਾ ਵਿਹੜਾ ਦਰਿਆ ਵਿੱਚ ਸਲ੍ਹਾਬੀਆਂ ਲੱਕੜਾਂ ਨਾਲ਼ ਤੂੜਿਆ ਪਿਆ ਸੀ, ਜਿਹੜੀਆਂ ਜਦੋਂ ਧੁੱਪ ਨਾਲ਼ ਗਰਮ ਹੁੰਦੀਆਂ ਤਾਂ ਉਨ੍ਹਾਂ ਵਿੱਚੋਂ ਸੜ੍ਹਾਂਦ ਆਉਂਦੀ।

ਸਾਡੇ ਨਾਲ਼ ਦੇ ਘਰ ਵਿੱਚ ਕਸਾਈ-ਖ਼ਾਨਾ ਸੀ। ਤਕਰੀਬਨ ਹਰ ਸਵੇਰ ਅਸੀਂ ਵੱਛਿਆਂ ਦੀ ਦੁਖਦਾਈ ਕੁਰਲਾਹਟ ਤੇ ਭੇਡਾਂ ਦੇ ਮਮਿਆਣ ਦੀ ਅਵਾਜ਼ ਸੁਣਦੇ ਸਾਂ, ਤੇ ਲਹੂ ਦਾ ਮੁਸ਼ਕ ਏਨਾ ਤੇਜ਼ ਹੁੰਦਾ ਸੀ ਕਿ ਮੈਨੂੰ ਇੰਜ ਜਾਪਦਾ ਜਿਵੇਂ ਇਹ ਪਤਲੇ ਸੂਹੇ ਜਾਲ ਵਾਂਗ

ਹਵਾ ਵਿੱਚ ਤਨਿਆ ਹੋਇਆ ਹੋਵੇ।

ਜਦੋਂ ਸਿੰਗਾਂ ਵਿਚਕਾਰ ਪਈ ਇੱਕ ਕੁਹਾੜੀ ਦੇ ਵਾਰ ਨਾਲ਼ ਪਸ਼ੂਆਂ ਦੀਆਂ ਕੂਕਾਂ ਖ਼ਾਮੋਸ਼ ਕਰ ਦਿੱਤੀਆਂ ਜਾਂਦੀਆਂ, ਤਦੋਂ ਨਿਕੋਲਾਈ ਮੱਥਾ ਸੁੰਗੇੜਦਾ ਤੇ ਆਪਣੇ ਬੁੱਲ੍ਹ ਘੁੱਟ ਕੇ ਮੀਚਦਾ, ਜਿਵੇਂ ਕਿਤੇ ਪਸ਼ੂਆਂ ਦੀਆਂ ਅਵਾਜ਼ਾਂ ਦੀ ਨਕਲ ਕਰਨ ਦਾ ਯਤਨ ਕਰਦਾ ਹੋਵੇ, ਪਰ ਉਹ ਸਿਰਫ਼ ਮਾੜੀ ਜੇਹੀ "ਫੂਹ, ਫੂਹ" ਫਕਾਰਨ ਵਿੱਚ ਈ ਸਫ਼ਲ ਹੋ ਸਕਦਾ।

ਦੁਪਹਿਰੇ ਨਾਨਾ ਖਿੜਕੀ ਵਿੱਚੋਂ ਆਪਣਾ ਸਿਰ ਕੱਢਦਾ ਤੇ ਕਹਿੰਦਾ: "ਰੋਟੀ!"

ਉਹ ਆਪ ਆਪਣੇ ਗੋਡਿਆਂ ਉੱਤੇ ਨਿੱਕੇ ਨੂੰ ਬਿਠਾ ਲੈਂਦਾ ਤੇ ਰੋਟੀ ਤੇ ਆਲੂਆਂ ਨੂੰ ਚਿੱਥ ਚਿੱਥ ਕੇ, ਉਹਦਾ ਮੂੰਹ ਤੇ ਤਿੱਖੀ ਨਿੱਕੀ ਠੋਡੀ ਨੂੰ ਲਿਪਦਿਆਂ ਨਿੱਕੇ ਦੇ ਭੋਰਾ-ਭੋਰਾ ਬੁੱਲ੍ਹਾਂ ਵਿੱਚ ਇਹਨੂੰ ਤੁੰਨ ਕੇ ਖੁਆਂਦਾ। ਜਦੋਂ ਉਹ ਅਜਿਹੀ ਖ਼ੁਰਾਕ ਥੋੜ੍ਹੀ ਕੁ ਖੁਆ ਚੁੱਕਦਾ ਤਾਂ ਨਿੱਕੇ ਦਾ ਝੱਗਾ ਉਤਾਂਹ ਚੁੱਕਦਾ, ਉਹਦਾ ਫ਼ੁਲਿਆ ਢਿੱਡ ਟੋਂਹਦਾ, ਤੇ ਆਖਦਾ:

"ਬਸ ਏਨਾ ਕੁ ਖਾ ਕੇ ਈ ਰੱਜ ਗਿਐਂ – ਸ਼ੈਦ ਥੋੜ੍ਹਾ ਕੁ ਹੋਰ ਖਾਏਂਗਾ?"

"ਤੁਸੀਂ ਵੇਂਹਦੇ ਨਹੀਂ, ਉਹ ਰੋਟੀ ਵੱਲ ਅਹੁਲਦਾ ਪਿਐ?" ਮੇਰੀ ਮਾਂ ਹਨੇਰੇ ਖੂੰਜਿਓਂ, ਜਿੱਥੇ ਉਹ ਪਈ ਹੋਈ ਹੁੰਦੀ ਸੀ, ਆਖਦੀ।

"ਇੱਕ ਬਾਲ ਨਹੀਂ ਦਸ ਸਕਦਾ ਕਿ ਉਹ ਕਦੋਂ ਰੱਜ ਗਿਐ।"

ਪਰ ਉਹ ਪੋਲੀ ਖ਼ੁਰਾਕ ਦੀ ਇੱਕ ਹੋਰ ਗਰੋਲੀ ਉਹਦੇ ਮੂੰਹ ਵਿੱਚ ਧੱਕ ਦਿੰਦਾ। ਮੈਨੂੰ ਇਸ ਖੁਆਣ-ਪਿਆਣ ਦੇ ਢੰਗ ਤੋਂ ਸ਼ਰਮਾਂਦਿਆਂ ਔਖਾ ਔਖਾ ਹੁੰਦਾ ਕੁੱਝ ਮੇਰੇ ਗਲ ਵਿੱਚੋਂ ਉਤਾਂਹ ਚੜ੍ਹਦਾ, ਮੇਰਾ ਦਮ ਘਟੀਣ ਲੱਗ ਪੈਂਦਾ ਤੇ ਉਲਟੀ ਕਰਨ ਨੂੰ ਜੀ ਕਰਦਾ।

"ਅੱਛਾ ਬਹੁਤ ਏ," ਅਖ਼ੀਰ ਮੇਰਾ ਨਾਨਾ ਕਹਿੰਦਾ। "ਇਹਨੂੰ ਇਹਦੀ ਮਾਂ ਕੋਲ ਲੈ ਜਾ।"

ਜਦੋਂ ਮੈਂ ਨਿਕੋਲਾਈ ਨੂੰ ਆਪਣੀਆਂ ਬਾਹਾਂ ਵਿੱਚ ਲੈਂਦਾ, ਉਹ ਰੋਂਦਾ ਤੇ ਮੇਜ਼ ਵੱਲ ਅਹੁਲਦਾ ਮੇਰੀ ਮਾਂ, ਜੋ ਏਡੀ ਲਿੱਸੀ ਹੋ ਗਈ ਸੀ ਕਿ ਇੱਕ ਰੁੰਡ-ਮੁੰਡ ਚੀਲ੍ਹ ਵਾਂਗ ਲਗਦੀ ਸੀ, ਮੇਰੇ ਤਾਈਂ ਪੁੱਜਣ ਲਈ, ਆਪਣੀਆਂ ਮਾਸ-ਹੀਣ ਬਾਹਾਂ ਖਿਲਾਰ ਕੇ ਉੱਠਦੀ।

ਉਹ ਬੜੀ ਮੁਸ਼ਕਲ ਕੁੱਝ ਬੋਲਦੀ ਸੀ, ਤੇ ਜਿਹੜੇ ਕੁੱਝ ਕੁ ਸ਼ਬਦ ਉਹ ਬੋਲਦੀ, ਉਹ ਉਹਦੀ ਖੌਲਦੀ ਹਿੱਕ ਵਿੱਚੋਂ ਘਰੜ ਕੇ ਨਿੱਕਲਦੇ। ਉਹ ਚੁੱਪ ਕੀਤੀ ਖੂੰਜੇ ਵਿੱਚ ਪਈ ਮਰ ਰਹੀ ਸੀ। ਮੈਨੂੰ ਮਲੂਮ ਹੁੰਦਾ ਸੀ ਕਿ ਉਹ ਮਰ ਰਹੀ ਸੀ, ਤੇ ਮੇਰੇ ਨਾਨੇ ਨੇ ਮੌਤ ਬਾਰੇ ਬਹੁਤਾ ਈ ਆਮ ਤੇ ਬਹੁਤਾ ਈ ਜ਼ੋਰ ਦੇ ਕੇ ਜ਼ਿਕਰ ਕਰਦਿਆਂ, ਖ਼ਾਸ ਕਰਕੇ ਆਥਣਾਂ ਨੂੰ ਜਦੋਂ ਕਿ ਹਵਾ ਸੜ੍ਹਾਂਦ ਦੇ ਨਿੱਗਰ ਮੁਸ਼ਕ ਨਾਲ਼ ਭਰੀ ਹੁੰਦੀ, ਇਹ ਗੱਲ ਹੋਰ ਸਾਫ਼ ਕਰ ਦਿੱਤੀ ਸੀ।

ਨਾਨੇ ਦਾ ਮੰਜਾ ਖੂੰਜੇ ਵਿੱਚ, ਤਕਰੀਬਨ ਮੂਰਤੀਆਂ ਦੇ ਹੇਠ ਕਰਕੇ ਡੱਠਾ ਹੋਇਆ ਸੀ। ਉਹ ਆਪਣਾ ਸਿਰ ਖਿੜਕੀ ਵੱਲ ਕਰਕੇ ਸੌਂਦਾ, ਤੇ ਸੌਣ ਤੋਂ ਪਹਿਲਾਂ ਆਪਣੇ-ਆਪ ਨਾਲ਼ ਈ ਬਰੜਾਟ ਕਰੀ ਜਾਂਦਾ:

"ਅੱਛਾ, ਮਰਨ ਦਾ ਸਮਾਂ ਆ ਗਿਐ। ਅਸੀਂ ਆਪਣੇ ਕਰਤਾ ਅੱਗੇ ਚੰਗਾ ਵਿਖਾਲਾ ਕਰਾਂਗੇ! ਅਸੀਂ ਕੀ ਆਖਣਾ ਹੋਏਗਾ? ਜਿਵੇਂ ਕਿਤੇ ਮੈਂ ਸਾਰੀ ਉਮਰ ਕੰਮ ਈ ਨਹੀਂ

ਕਰਦਾ ਰਿਹਾ ਹੁੰਦਾ – ਹਮੇਸ਼ਾਂ ਕੁੱਝ ਨਾ ਕੁੱਝ ਕਰਦਾ ਰਿਹਾਂ। ਤੇ ਵੇਖੋ ਇਹਦਾ ਕੀ ਫ਼ਲ ਮਿਲਦੈ!"

ਮੈਂ ਭੱਠੀ ਤੇ ਖਿੜਕੀ ਦੇ ਵਿਚਕਾਰ ਫ਼ਰਸ਼ ਉੱਤੇ ਸੌਂਦਾ ਸਾਂ। ਥਾਂ ਮੇਰੇ ਲਈ ਬਹੁਤ ਥੋੜ੍ਹਾ ਸੀ ਤੇ ਮੈਨੂੰ ਪੈਰ ਭੱਠੀ ਦੇ ਹੇਠ ਕਰਨੇ ਪੈਂਦੇ ਸਨ, ਜਿੱਥੇ ਚੂਹ–ਮੱਛੀਆਂ ਮੇਰੀਆਂ ਉਂਗਲਾਂ ਤੇ ਕੁਤਕੁਤਾੜੀਆਂ ਕਰਦੀਆਂ ਰਹਿੰਦੀਆਂ। ਪਰ ਇਸ ਲਾਭਵੰਦੇ ਨੁਕਤੇ ਤੋਂ ਮੇਰੀ ਔਖ ਮੈਨੂੰ ਹਮੇਸ਼ਾਂ ਮੰਦ–ਭਾਵੀ ਤਸੱਲੀ ਦਿੰਦੀ ਸੀ। ਮੇਰਾ ਨਾਨਾ ਹਮੇਸ਼ਾਂ ਅੱਗ ਫਰੋਲਣ ਵਾਲੇ ਕਿੱਲ ਦੇ ਮਗਰਲੇ ਸਿਰੇ ਜਾਂ ਵੰਝੀ ਨਾਲ਼, ਜਿਸ ਨਾਲ਼ ਉਹ ਭੱਠੀ ਉੱਤੋਂ ਤੌੜੀ ਲਾਹੁੰਦਾ ਹੁੰਦਾ ਸੀ, ਖਿੜਕੀ ਦਾ ਸ਼ੀਸ਼ਾ ਭੰਨ ਛੱਡਦਾ ਇਹ ਬੜੀ ਅਜੀਬ ਤੇ ਹਾਸੋ–ਹੀਣੀ ਜਿਹੀ ਗੱਲ ਸੀ ਕਿ ਉਹਦੇ ਵਰਗਾ ਹੁਸ਼ਿਆਰ ਬੰਦਾ ਵੰਝੀ ਦੇ ਸਿਰੇ ਨੂੰ ਕਟਣ ਬਾਰੇ ਕਦੇ ਸੋਚੇ ਈ ਨਾ।

ਇੱਕ ਦਿਨ ਜਦੋਂ ਭੱਠੀ ਉੱਤੇ ਕੁੱਝ ਰਿਝਦਾ ਪਿਆ ਸੀ, ਉਸ ਵੰਝੀ ਨੂੰ ਅਜਿਹਾ ਹੁਝਕਾ ਮਾਰਿਆ ਕਿ ਉਹ ਲੜਖੜਾ ਗਿਆ ਤੇ ਮਿੱਟੀ ਦੀ ਤੌੜੀ ਭੰਨ ਛੱਡੀ ਤੇ ਖਿੜਕੀ ਦੇ ਦੋਵੇਂ ਸ਼ੀਸ਼ੇ ਤੋੜ ਦਿੱਤੇ।

ਇਹ ਏਡੀ ਨਿਕਰਮੀ ਗੱਲ ਸੀ ਕਿ ਬੁੱਢੜਾ ਫ਼ਰਸ਼ ਉੱਤੇ ਬਹਿ ਗਿਆ ਤੇ ਰੋਣ ਲੱਗ ਪਿਆ।

"ਓਹ ਡਾਢਿਆ, ਓਹ ਡਾਢਿਆ!" ਉਹ ਵਿਰਲਾਪਿਆ।

ਮਗਰੋਂ ਜਦੋਂ ਉਹ ਘਰੋਂ ਚਲਾ ਗਿਆ ਮੈਂ ਡਬਲ–ਰੋਟੀ ਕਟਣ ਵਾਲੀ ਛੁਰੀ ਲੈ ਕੇ ਵੰਝੀ ਦਾ ਸਿਰਾ ਵੱਢ ਦਿੱਤਾ।

"ਤੈਨੂੰ ਰੱਬ ਦੀਆਂ ਫਿਟਕਾਰਾਂ ਤੇ ਮਾਰਾਂ ਪੈਣ!" ਜਦੋਂ ਨਾਨਾ ਘਰ ਮੁੜਿਆ ਤੇ ਉਸ ਮੇਰੀ ਕਰਤੂਤ ਵੇਖੀ ਤਾਂ ਬੋਲਿਆ। "ਆਰੀ ਨਾਲ਼ ਚੀਰਨਾ ਸੀ ਇਹਨੂੰ, ਸੁਣਦੈਂ ਤੂੰ? ਏਸ ਟੋਟੇ ਦੇ ਵੇਲਣੇ ਬਣਾ ਕੇ ਵੇਚ ਦਿੰਦੇ। ਕਿੱਥੋਂ ਸ਼ੈਤਾਨ ਮੇਰੇ ਪੱਲੇ ਪਿਐ!"

"ਚੰਗੀ ਗੱਲ ਇਹੋ ਏ ਕਿ ਤੂੰ ਹਰੇਕ ਗੱਲ ਤੋਂ ਲਾਂਭੇ ਰਿਹਾ ਕਰ।" ਜਦੋਂ ਉਹ ਬਾਹਰ ਲਾਂਘੇ ਵੱਲ ਨੱਸ ਗਿਆ, ਮੇਰੀ ਮਾਂ ਨੇ ਆਖਿਆ।

ਉਹ ਅਗਸਤ ਵਿੱਚ ਇੱਕ ਐਤਵਾਰ ਦੁਪਹਿਰੇ ਮਰ ਗਈ। ਮੇਰਾ ਮਤਰੇਆ–ਪਿਉ ਹੁਣੇ ਹੁਣੇ ਈ ਬਾਹਰੋਂ ਮੁੜਿਆ ਸੀ ਤੇ ਉਹਨੂੰ ਇੱਕ ਨੌਕਰੀ ਲੱਭ ਗਈ ਸੀ। ਨਾਨੀ ਤੇ ਨਿਕੋਲਾਈ ਪਹਿਲੋਂ ਈ ਉਹਦੇ ਨਾਲ਼, ਸਟੇਸ਼ਨ ਦੇ ਲਾਗੇ, ਇੱਕ ਨਿੱਕੇ ਸਾਫ਼ ਕੁਆਟਰ ਵਿੱਚ ਚਲੇ ਗਏ ਸਨ, ਤੇ ਥੋੜ੍ਹੇ ਕੁ ਦਿਨਾਂ ਤਾਈਂ ਮਾਂ ਨੂੰ ਵੀ ਉਨ੍ਹਾਂ ਓਥੇ ਈ ਲੈ ਜਾਣਾ ਸੀ।

ਜਿਸ ਦਿਨ ਉਹ ਮਰੀ, ਓਦੋਂ ਸਵੇਰੇ ਉਸ ਮੈਨੂੰ ਨਿਢਾਲ, ਪਰ ਆਮ ਨਾਲੋਂ ਵਧੇਰੇ ਸਾਫ਼, ਆਵਾਜ਼ ਵਿੱਚ ਆਖਿਆ:

"ਜਾ, ਈਵਗੇਨੀ ਵਾਸਲੀਵਿਚ ਨੂੰ ਕਹੁ ਮੈਂ ਉਹਨੂੰ ਮਿਲਣਾ ਚਾਹਨੀਂ ਆਂ।"

ਉਹ ਸਹਾਰੇ ਲਈ ਕੰਧ ਨਾਲ਼ ਢੋ ਲਾ ਕੇ ਉੱਠ ਕੇ ਬਹਿ ਗਈ।

"ਛੇਤੀ ਨੱਸਿਆ ਜਾ!" ਉਸ ਸਿਰਹਾਣੇ ਉੱਤੇ ਢਹਿੰਦਿਆਂ ਆਖਿਆ।

ਮੈਨੂੰ ਇੰਜ ਜਾਪਦਾ ਸੀ ਕਿ ਉਹ ਮੁਸਕਰਾ ਰਹੀ ਸੀ ਤੇ ਉਹਦੀਆਂ ਅੱਖਾਂ ਵਿੱਚ

ਇੱਕ ਨਵੀਂ ਰੌਸ਼ਨੀ ਲਿਸ਼ਕਦੀ ਪਈ ਸੀ। ਮੇਰਾ ਮਤਰੇਆ ਪਿਉ ਪ੍ਰਾਰਥਨਾ-ਸਭਾ ਵਿੱਚ ਗਿਆ ਹੋਇਆ ਸੀ ਤੇ ਨਾਨੀ ਨੇ ਮੈਨੂੰ ਨਸਵਾਰ ਲਈ ਯਹੂਦਣ ਕੋਲ ਭੇਜ ਦਿੱਤਾ। ਉਸ ਕੋਲ ਤਿਆਰ ਕੋਈ ਨਹੀਂ ਸੀ, ਤੇ ਏਸ ਕਰਕੇ ਜਦੋਂ ਤਾਈਂ ਉਹ, ਤਮਾਕੂ ਬਰੀਕ ਕਰਦੀ ਰਹੀ ਮੈਨੂੰ ਓਥੇ ਖਲੋਣਾ ਪਿਆ।

ਅਖ਼ੀਰ ਜਦੋਂ ਮੈਂ ਆਪਣੇ ਨਾਨੇ ਦੇ ਘਰ ਪਰਤਿਆ, ਮੈਂ ਵੇਖਿਆ ਕਿ ਮਾਂ ਸਾਫ਼, ਮੱਧਮ ਊਦੇ ਰੰਗ ਦੇ ਕੱਪੜੇ ਪਾਈ, ਧਿਆਨ ਨਾਲ਼ ਆਪਣੇ ਵਾਲ ਵਾਹੀ, ਓਨੀਂ ਹੀ ਮਾਣ-ਮੱਤੀ ਤੇ ਮਗ਼ਰੂਰ ਜਿੰਨੀ ਪਹਿਲੋਂ ਹੁੰਦੀ ਸੀ, ਮੇਜ਼ ਉੱਤੇ ਬੈਠੀ ਹੋਈ ਸੀ।

"ਅੱਗੇ ਨਾਲੋਂ ਤਬੀਅਤ ਵੱਲ ਏ ?" ਮੈਂ ਅਣਮਿਲਵੀਂ ਸੰਗ ਨਾਲ਼ ਪੁੱਛਿਆ।

"ਉਰੇ ਆ," ਇੱਕ ਭੈ-ਭੀਤ ਤੱਕਣੀ ਮੇਰੇ ਉੱਤੇ ਪਾਂਦਿਆਂ, ਉਸ ਆਖਿਆ। "ਤੂੰ ਹੁਣ ਤਾਈਂ ਕਿੱਧਰ ਬਣਕ-ਠਣਕ ਵਿੱਚ ਵਕਤ ਗੁਆਂਦਾ ਫਿਰਿਐਂ ?"

ਇਸ ਤੋਂ ਪਹਿਲਾਂ ਕਿ ਮੈਨੂੰ ਜੁਆਬ ਦਾ ਵਕਤ ਮਿਲਦਾ ਉਸ ਮੈਨੂੰ ਵਾਲਾਂ ਤੋਂ ਫੜ ਲਿਆ, ਮੇਜ਼ ਉੱਤੋਂ ਇੱਕ ਲੰਮਾ ਲਚਕਦਾਰ ਚਾਕੂ ਝਪਟ ਮਾਰ ਕੇ ਚੁੱਕ ਲਿਆ ਤੇ ਇਹਦੇ ਚੌੜ੍ਹੇ ਫਰ੍ਹੇ ਨਾਲ਼ ਮੈਨੂੰ ਓਦੋਂ ਤਾਈਂ ਮਾਰੀ ਗਈ ਜਦੋਂ ਤਾਈਂ ਉਹ ਉਹਦੇ ਹੱਥੋਂ ਛੁੱਟ ਕੇ ਨਾ ਜਾ ਪਿਆ।

"ਚੁੱਕ ਇਹਨੂੰ ! ਉਰੇ ਫੜਾ !"

ਮੈਂ ਚਾਕੂ ਚੁੱਕਿਆ ਤੇ ਮੇਜ਼ ਉੱਤੇ ਰੱਖ ਦਿੱਤਾ। ਮਾਂ ਨੇ ਮੈਨੂੰ ਇੱਕ ਧੱਕਾ ਮਾਰਿਆ ਤੇ ਮੈਂ ਭੱਠੀ ਦੇ ਕੰਢੇ ਉੱਤੇ ਜਾ ਬੈਠਾ, ਜਿੱਥੋਂ, ਮੈਂ ਡਰੀਆਂ ਅੱਖਾਂ ਨਾਲ ਉਹਨੂੰ ਵੇਖਦਾ ਰਿਹਾ।

ਕੁਰਸੀ ਉੱਤੋਂ ਉੱਠ ਕੇ ਉਹ ਹੌਲੀ ਹੌਲੀ ਖੂੰਜੇ ਵਲ ਤੁਰਦੀ ਮੰਜੇ ਉੱਤੇ ਜਾ ਪਈ ਤੇ ਆਪਣਾ ਮੁੜ੍ਹਕੋ-ਮੁੜ੍ਹਕੀ ਹੋਇਆ ਮੂੰਹ ਪੂੰਝਣ ਲੱਗ ਪਈ। ਉਹਦੇ ਹੱਥ, ਉਹਦੀਆਂ ਉਂਗਲਾਂ ਵਿੱਚ ਮੁਚਕੜੀਂਦੇ ਰੁਮਾਲ ਸਣੇ, ਦੋ ਵਾਰੀ ਸਿਥਲਤਾ ਨਾਲ਼ ਸਿਰਹਾਣੇ ਉੱਤੇ ਢਹਿੰਦਿਆਂ, ਦੁਚਿੱਤੀ ਵਿੱਚ ਹਿਲਦੇ ਪਏ ਸਨ।

"ਥੋੜ੍ਹਾ ਪਾਣੀ......"

ਮੈਂ ਬਾਲਟੀ ਵਿੱਚੋਂ ਪਾਣੀ ਦਾ ਕੱਪ ਭਰ ਲਿਆਇਆ। ਉਸ ਆਪਣਾ ਸਿਰ ਔਖ ਨਾਲ਼ ਉਤਾਂਹ ਚੁਕਦਿਆਂ, ਪਾਣੀ ਦਾ ਇੱਕ ਵੱਡਾ ਘੁੱਟ ਭਰਿਆ, ਤੇ ਮੈਨੂੰ ਠਰੇ ਹੱਥ ਨਾਲ਼ ਪਰ੍ਹੇ ਕਰਦਿਆਂ ਇੱਕ ਡੂੰਘਾ ਹਉਕਾ ਲਿਆ। ਉਸ ਖੂੰਜੇ ਪਈਆਂ ਮੂਰਤੀਆਂ ਵੱਲ ਤੇ ਫੇਰ ਮੇਰੇ ਵੱਲ ਤੱਕਿਆ, ਮੁਸਕਾਣ ਵਿੱਚ ਹਿਲਦੇ ਬੁੱਲ੍ਹਾਂ ਵਾਂਗ ਆਪਣੇ ਬੁੱਲ੍ਹ ਫਰਕਾਏ, ਤੇ ਹੌਲੀ ਹੌਲੀ ਆਪਣੀਆਂ ਲੰਮੀਆਂ ਝਿਮਣੀਆਂ ਅੱਖਾਂ ਉੱਤੇ ਝੁਕਾ ਲਈਆਂ। ਉਹਦੀਆਂ ਕੂਹਣੀਆਂ, ਉਹਦੀਆਂ ਵੱਖੀਆਂ ਵਿੱਚ ਖੁੱਭੀਆਂ ਹੋਈਆਂ ਸਨ, ਤੇ ਉਹਦੇ ਹੱਥ ਹਿੱਕ ਉੱਤੇ ਉਹਦੀਆਂ ਗੱਲ੍ਹਾਂ ਵੱਲ ਉੱਠੇ ਹੋਏ ਸਨ। ਇੱਕ ਪਰਛਾਵਾਂ ਉਹਦੇ ਚਿਹਰੇ ਉੱਤੇ ਆਇਆ, ਤੇ ਫੇਰ ਪੀਲੀ ਚਮੜੀ ਤੇ ਤਿੱਖਾ ਨੱਕ ਈ ਨੱਕ ਰਹਿ ਗਿਆ ਤੇ ਪਰਛਾਵਾਂ ਅਲੋਪ ਹੋ ਗਿਆ। ਹੈਰਾਨੀ ਵਿੱਚ ਉਹਦਾ ਮੂੰਹ ਖੁੱਲ੍ਹ ਗਿਆ, ਪਰ ਸਾਹ ਕੋਈ ਨਾ ਆਇਆ।

ਮੈਂ ਜਿਵੇਂ ਹੱਥ ਵਿੱਚ ਕੱਪ ਫੜੀਂ, ਆਪਣੀ ਮਾਂ ਦਾ ਆਕੜਿਆ ਤੇ ਸੁਆਹ ਰੰਗਾ

ਹੋਇਆ ਚਿਹਰਾ ਤੱਕਦਿਆਂ, ਅਣਗਿਣਤ ਸਮਿਆਂ ਤੋਂ ਓਥੇ ਖਲੋਤਾ ਸਾਂ।

ਮੇਰਾ ਨਾਨਾ ਅੰਦਰ ਆਇਆ।

"ਮਾਂ ਮਰ ਗਈ ਏ।" ਮੈਂ ਆਖਿਆ।

"ਕਾਹਦੇ ਲਈ ਝੂਠ ਬੋਲਦੈਂ ?" ਉਸ ਮੰਜੇ ਵੱਲ ਝਾਤ ਪਾਂਦਿਆਂ ਜੁਆਬ ਦਿੱਤਾ।

ਫੇਰ ਉਹ ਭੱਠੀ ਵੱਲ ਚਲਾ ਗਿਆ ਤੇ ਡੰਡੇ ਨਾਲ਼ ਸਮੋਸੇ ਉਲਟਾਣ ਲੱਗਾ। ਡੰਡੇ ਤੇ ਤਵੇ ਦੀ ਟੱਕਰ ਤੋਂ ਬੜੀ ਭਿਆਨਕ ਆਵਾਜ਼ ਪੈਦਾ ਹੋਈ। ਮੈਂ ਏਸ ਗਿਆਤ ਨਾਲ਼ ਕਿ ਮੇਰੀ ਮਾਂ ਮਰ ਗਈ ਸੀ, ਉਹਦੇ ਇਹ ਗੱਲ ਮਹਿਸੂਸਣ ਦੀ ਉਡੀਕ ਵਿੱਚ, ਉਹਨੂੰ ਵੇਖਦਾ ਰਿਹਾ।

ਮੇਰਾ ਮਤਰੇਆ-ਪਿਉ ਚਿੱਟਾ ਲਿਲਨ ਦਾ ਕੋਟ ਤੇ ਟੋਪੀ ਪਾਈ ਸਜਿਆ-ਸਜਾਇਆ ਅੰਦਰ ਆਇਆ। ਉਸ ਚੁੱਪ-ਕੀਤਿਆਂ ਇੱਕ ਕੁਰਸੀ ਚੁੱਕੀ ਤੇ ਮੇਰੀ ਮਾਂ ਦੇ ਮੰਜੇ ਲਾਗੇ ਲੈ ਗਿਆ। ਚਾਣਚੱਕ ਉਸ ਕੁਰਸੀ ਡੇਗ ਦਿੱਤੀ ਤੇ ਪਿੱਤਲ ਦੇ ਨਰਸਿੰਗੇ ਵਾਂਗ ਬੋਲਿਆ:

"ਇਹ ਮਰੀ ਪਈ ਏ! ਵੇਖੋ!"

ਨਾਨੇ ਦੀਆਂ ਅੱਖਾਂ ਬਾਹਰ ਨੂੰ ਨਿੱਕਲ ਆਈਆਂ ਤੇ ਉਹ ਡੰਡੇ ਸਣੇ ਲੜਖੜਾਂਦਾ ਮੰਜੇ ਵੱਲ ਆਇਆ।

ਜਦੋਂ ਉਨ੍ਹਾਂ ਮੇਰੀ ਮਾਂ ਦੇ ਖ਼ੱਫਣ ਉੱਤੇ ਸੁੱਕੀ ਰੇਤ ਸੁੱਟਣੀ ਸ਼ੁਰੂ ਕੀਤੀ, ਨਾਨੀ ਦੂਜੀਆਂ ਕਬਰਾਂ ਵਿਚਕਾਰ ਭੌਣ ਲੱਗ ਪਈ। ਉਹ ਅੰਨ੍ਹੀ ਹੋਈ ਲੜਖੜਾ ਕੇ, ਇੱਕ ਸਲੀਬ ਨਾਲ਼ ਵੱਜੀ ਤੇ ਮੂੰਹ-ਮੱਥਾ ਜ਼ਖ਼ਮੀ ਕਰ ਲਿਆ। ਯਾਜ਼ ਦਾ ਪਿਉ ਉਹਨੂੰ ਆਪਣੇ ਘਰ ਲੈ ਗਿਆ, ਤੇ ਜਦੋਂ ਉਹ ਆਪਣਾ ਫੱਟ ਪਈ ਧੋਂਦੀ ਸੀ, ਓਦੋਂ ਉਸ ਮੈਨੂੰ ਬੜੀ ਹੌਲੀ ਜਿਹੀ ਧੀਰਜ-ਧਰਾਣ ਵਾਲੇ ਸ਼ਬਦ ਆਖੇ:

"ਰੱਬ ਉਨੀਂਦੀਆਂ ਰਾਤਾਂ ਤੋਂ ਸਾਡੀ ਸਹਾਇਤਾ ਕਰਦੈ! ਤੈਨੂੰ ਕੀ ਹੋਇਐ ? ਏਹੋ ਜਿਹੀ ਗੱਲ ਬਿਲਕੁਲ ਚਿੱਤ ਨਹੀਂ ਲਾਈਦੀ, ਮੈਂ ਠੀਕ ਆਖਨਾ ਨਾ, ਬੇਬੇ ?"

ਉਸ ਖਿੜਕੀ ਵਿੱਚੋਂ ਝਾਕਿਆ ਤੇ ਅਚਾਨਕ ਘਰੋਂ ਬਾਹਰ ਨੱਸ ਗਿਆ, ਤੇ ਘੁੱਗੀ ਨੂੰ ਨਾਲ਼ ਖਿੱਚੀਂ, ਰੁਸ਼ਨਾਏ ਮੂੰਹ ਨਾਲ਼ ਮੁੜ ਆਇਆ।

"ਅਹਿ ਵੇਖ," ਬੁੱਢੇ ਨੇ ਇੱਕ ਟੁੱਟੀ ਹੋਈ ਅੱਡੀ-ਆਰ ਅਗਾਂਹ ਵਧਾਂਦਿਆਂ ਕਿਹਾ। "ਰਤਾ ਵੇਖੇਂ ਨਾ ਕੇਹੀ ਸ਼ੈ ਏ! ਘੁੱਗੀ ਤੇ ਮੈਂ, ਤੈਨੂੰ ਇਹ ਸੁਗਾਤਾਂ ਵਜੋਂ ਦਿੰਨੇ ਆਂ। ਵੇਖ ਅਹਿ ਨਿੱਕੀ ਭੌਣੀਂ, ਹੈਂ ? ਤੂੰ ਪੱਕ ਮੰਨ ਕਿ ਇਹ ਕਿਸੇ ਕਜ਼ਾਕ ਦੇ ਬੂਟ ਨਾਲੋਂ ਡਿੱਗੀ ਏ! ਮੈਂ ਘੁੱਗੀ ਤੋਂ ਲੈ ਕੇ ਇਹਨੂੰ ਵੇਚਣ ਲੱਗਾ ਸਾਂ – ਉਹਨੂੰ ਇਹਦੇ ਬਦਲੇ ਦੋ ਕੋਪਿਕ ਦਿੰਦਾ ਸਾਂ....."

"ਤੂੰ ਝੂਠ ਕਾਹਤੋਂ ਬੋਲੀ ਜਾਨੈਂ ?" ਘੁੱਗੀ ਗ਼ੁੱਸੇ ਨਾਲ਼ ਬਰੜਾਇਆ ਤੇ ਯਾਜ਼ ਦਾ ਪਿਉ ਮੇਰੇ ਮੂਹਰੇ ਲੰਙੀਆਂ-ਟਪੂਸੀਆਂ ਮਾਰਦਾ ਤੇ ਅੱਖਾਂ ਮਟਕਾਂਦਾ ਫਿਰਿਆ।

"ਘੁੱਗੀ ਵੀ ਕੋਈ ਬਲਾ ਈ! ਉਹਦੇ ਅੱਗੇ ਕਿਸੇ ਦੀ ਕੋਈ ਪੇਸ਼ ਨਹੀਂ ਜਾਂਦੀ। ਹੋਊ – ਮੈਂ ਨਹੀਂ – ਘੁੱਗੀ ਦਿੰਦਾ ਸੀ ਤੈਨੂੰ ਇਹ ਸੁਗ਼ਾਤ। ਉਹ...."

ਜਦੋਂ ਨਾਨੀ ਨੇ ਆਪਣਾ ਜ਼ਖ਼ਮ ਧੋ ਲਿਆ, ਉਸ ਆਪਣੇ ਨੀਲੇ, ਸੁੱਜੇ ਚਿਹਰੇ ਦੁਆਲੇ ਰੁਮਾਲ ਵਲ੍ਹੇਟ ਲਿਆ ਤੇ ਮੈਨੂੰ, ਆਪਣੇ ਨਾਲ਼, ਘਰ ਚੱਲਣ ਲਈ ਆਖਿਆ, ਪਰ ਮੈਂ ਇਨਕਾਰ ਕਰ ਦਿੱਤਾ। ਮੈਨੂੰ ਪਤਾ ਸੀ ਕਿ ਨੜੋਏ ਪਿੱਛੋਂ ਹੋਣ ਵਾਲੀ ਦਾਅਵਤ ਵਿੱਚ ਪੀਤੀ ਜਾਏਗੀ ਤੇ ਸ਼ਾਇਦ ਲੜਾਈ ਝਗੜਾ ਵੀ ਹੋਏਗਾ। ਜਦੋਂ ਅਜੇ ਅਸੀਂ ਗਿਰਜੇ ਵਿੱਚ ਈ ਸਾਂ ਮੈਂ ਮਾਮੇ ਮਿਖ਼ੇਲ ਨੂੰ ਮਾਮੇ ਯਾਕੋਵ ਕੋਲ ਇਹ ਕਹਿੰਦਿਆਂ ਸੁਣਿਆਂ:

"ਹਲਾ, ਅੱਜ ਤੇ ਅਸੀਂ ਰੱਜ ਕੇ ਪੀਵਾਂਗੇ, ਹੈਂ ਨਾ ?"

ਘੁੱਗੀ ਨੇ ਅੱਡੀ-ਆਰ ਆਪਣੀ ਠੋਡੀ ਉੱਤੇ ਅੜੁੰਗ ਕੇ ਤੇ ਉਹਨੂੰ ਜੀਭ ਨਾਲ਼ ਛੋਹਣ ਦਾ ਯਤਨ ਕਰਦਿਆਂ, ਮੈਨੂੰ ਖ਼ੁਸ਼ ਕਰਨ ਦੀ ਕੋਸ਼ਿਸ਼ ਕੀਤੀ। ਯਾਜ਼ ਦਾ ਪਿਉ ਚੀਕਦਿਆਂ, ਉੱਕਾ ਵਾਧੂ ਬਣਾਉਣ ਨਾਲ਼ ਹੱਸਿਆ:

"ਰਤਾ ਵੇਖੀਂ ਨਾ ਇਹ ਕੀ ਕਰਦਾ ਪਿਐ। ਵੇਖੀਂ ਤਾਂ ਸਹੀ!" ਪਰ ਜਦੋਂ ਉਸ ਵੇਖਿਆ ਕਿ ਇਸ ਨਾਲ਼ ਮੈਂ ਨਹੀਂ ਸਾਂ ਵਰਚਿਆ, ਉਹ ਗੰਭੀਰ ਹੋ ਗਿਆ।

"ਬੱਸ, ਬੱਸ! ਆਪਣਾ ਚਿੱਤ ਟਿਕਾਣੇ ਕਰ। ਹਰੇਕ ਬੰਦੇ ਨੇ ਮਰਨੈਂ, ਏਥੋਂ ਤਾਈਂ ਕਿ ਪੰਛੀਆਂ ਵੀ ਮਰ ਜਾਣੈਂ। ਸੁਣੇਂ ਨਾ - ਜੇ ਤੂੰ ਆਖੇਂ ਤਾਂ ਮੈਂ ਕੁੱਝ ਖੱਬਲ ਤੇਰੀ ਮਾਂ ਦੀ ਕਬਰ ਦੁਆਲੇ ਲਾ ਦਿਆਂਗਾ, ਤੈਨੂੰ ਇਹ ਕਿੰਨਾ ਚੰਗਾ ਲੱਗੇਗਾ ? ਆਪਾਂ ਹੁਣ ਖੇਤਾਂ 'ਚ ਚਲਾਂਗੇ ਤੇ ਇਹ 'ਕੱਠਾ ਕਰ ਲਿਆਵਾਂਗੇ - ਤੂੰ, ਘੁੱਗੀ ਤੇ ਮੈਂ - ਤੇ ਮੇਰਾ ਯਾਜ਼ ਵੀ ਚੱਲੇਗਾ। ਆਪਾਂ ਖੱਬਲ ਵੱਢ ਦਿਆਂਗੇ - ਇਹਦੇ ਮੁਕਾਬਲੇ ਦੀ ਹੋਰ ਕੋਈ ਕਬਰ ਨਹੀਂ ਹੋਏਗੀ!"

ਮੈਨੂੰ ਇਹ ਵਿਚਾਰ ਪਸੰਦ ਆਇਆ, ਤੇ ਅਸੀਂ ਸਾਰੇ ਖੇਤਾਂ ਵੱਲ ਚਲੇ ਗਏ।

ਮੇਰੀ ਮਾਂ ਦੇ ਨੜੋਏ ਤੋ ਥੋੜ੍ਹੇ ਕੁ ਦਿਨ ਮਗਰੋਂ ਮੇਰੇ ਨਾਨੇ ਨੇ ਮੈਨੂੰ ਆਖਿਆ:

"ਅੱਛਾ, ਅਲੈਕਸੀ, ਤੈਨੂੰ ਸਹੀ ਅਰਥਾਂ ਵਿੱਚ, ਮੇਰੇ ਗਲ ਦੁਆਲੇ ਲਮਕਦਾ ਤਮਗ਼ਾ ਆਖਿਆ ਜਾ ਸਕਦੈ! ਹੁਣ ਅੱਗੋਂ ਤੇਰੇ ਲਈ ਏਥੇ ਕੋਈ ਥਾਂ ਨਹੀਂ। ਤੇਰੇ ਲਈ ਹੁਣ ਬਾਹਰਲੀ ਦੁਨੀਆਂ ਵਿੱਚ ਜਾਣ ਦਾ ਸਮਾਂ ਆ ਗਿਐ...."

ਸੋ ਮੈਂ ਦੁਨੀਆਂ ਵਿੱਚ ਚਲਾ ਆਇਆ।

1913

*****

# ਦਸਤਕ ਪ੍ਰਕਾਸ਼ਨ ਵੱਲੋਂ ਪ੍ਰਕਾਸ਼ਤ ਪੁਸਤਕਾਂ

| | |
|---|---|
| 1. ਥੀਏਟਰ ਦਾ ਸੰਖੇਪ ਤਰਕਸ਼ਾਸਤਰ | 15.00 ਰੁ. |
| 2. ਅਈਜ਼ੇਸਤਾਈਨ ਦਾ ਫਿਲਮ ਸਿਧਾਂਤ ਅਤੇ ਰਚਨਾਤਮਕ ਪ੍ਰਯੋਗ | 15.00 ਰੁ. |
| 3. ਮਜ਼ਦੂਰ ਜਮਾਤੀ ਸੰਗੀਤ ਰਚਨਾਵਾਂ | 10.00 ਰੁ. |
| 4. ਪਹਿਲਾ ਅਧਿਆਪਕ (ਨਾਵਲ) | 20.00 ਰੁ. |
| 5. ਸ਼ੋਲੋਖੋਵ ਦੀਆਂ ਕਹਾਣੀਆਂ | 30.00 ਰੁ. |
| 6. ਸ਼ਾਂਤ ਸਰਘੀ ਵੇਲਾ | 30.00 ਰੁ. |
| 7. ਪ੍ਰੇਮ, ਪ੍ਰੰਪਰਾ ਅਤੇ ਵਿਦਰੋਹ - ਕਾਤਿਆਇਨੀ | 20.00 ਰੁ. |
| 8. ਮੇਰਾ ਬਚਪਨ | 80.00 ਰੁ. |
| 9. ਮੇਰੇ ਸ਼ਗਿਰਦੀ ਦੇ ਦਿਨ | 100.00 ਰੁ. |
| 10. ਮੇਰੇ ਵਿਸ਼ਵ-ਵਿਦਿਆਲੇ | 70.00 ਰੁ. |

******

